ਅੰਤਰ-ਭਾਰਤੀ ਪੁਸਤਕ-ਮਾਲਾ

# ਸਮਕਾਲੀਨ ਮਲਿਆਲਮ ਕਹਾਣੀਆਂ

ਸੰਪਾਦਕ
**ਐਮ. ਮੁਕੰਦਨ**
ਅਨੁਵਾਦਕ
**ਗੁਰਦਿਆਲ ਸਿੰਘ**



**ਨੈਸ਼ਨਲ ਬੁਕ ਟਰੱਸਟ, ਇੰਡੀਆ**
ਨਵੀਂ ਦਿੱਲੀ

# ਤਤਕਰਾ


| | ਸਿਰਲੇਖ | ਲੇਖਕ | ਪੰਨਾ |
|---|---|---|---|
| | ਭੂਮਿਕਾ | | ੳ |
| 1. | ਸਿਰਫ਼ ਇਕ ਕਦਮ | ਐਨ. ਪੀ. ਮੁਹੰਮਦ | 1 |
| 2. | ਨਚਿਕੇਤਾ ਨੇ ਯਮਰਾਜ ਨੂੰ ਜੋ ਪੁੱਛਿਆ | ਪੱਟਤੁਵਿਲਾ ਕਰੁਣਾਕਰਨ | 12 |
| 3. | ਪਿੱਤ | ਕੋਵਿਲਨ | 17 |
| 4. | ਪੂਜਾ ਦੀ ਭੇਟ ਨਾ ਹੋਏ ਫੁੱਲ | ਐਨ. ਮੋਹਨਨ | 25 |
| 5. | ਸੱਪ | ਐਮ. ਗੋਬਿੰਦਨ | 40 |
| 6. | ਦਿੱਲੀ | ਜੈਯਦੇਵਨ | 70 |
| 7. | ਮੁਕਤੀ ਦਾ ਰਾਹ | ਕਾਕੱਨਾਟਨ | 78 |
| 8. | ਚੱਟਾਨਾਂ | ਓ. ਵੀ. ਵਿਜਯਨ | 84 |
| 9. | ਪਰਭਾਤ ਤੋਂ ਪਰਭਾਤ ਤਕ | ਐਮ. ਮੁਕੁੰਦਨ | 94 |
| 10. | ਜਾਰਜ ਛੇਵੇਂ ਦੀ ਅਦਾਲਤ | ਐਮ. ਪੀ. ਨਾਰਾਇਣ ਪਿੱਲੈ | 103 |
| 11. | ਪਿੰਜਰ | ਤੁਲਸੀ | 115 |
| 12. | ਪਰਲੋ | ਪੁਨਤਿੱਲ ਕੁੰਜਬਦੁੱਲਾ | 124 |
| 13. | ਯਮਰਾਜ | ਸੇਤੂ | 133 |
| 14. | ਯੇਸ਼ੁਪੁਰਮ ਪਬਲਿਕ ਲਾਇਬਰੇਰੀ ਦੇ ਸੰਬੰਧ ਵਿਚ ਇਕ ਸ਼ਕਾਇਤ | ਸੱਕਾਰੀਆ | 143 |
| 15. | ਦੋਸ਼ ਪੱਤਰ ਦਾ ਉਤਰ | ਐਮ. ਸੁਕੁਮਾਰਨ | 153 |
| 16. | ਹਮਸ਼ਕਲ | ਪਦਮਰਾਜਨ | 163 |
| 17. | ਬੀਂਡੇ | ਈ. ਹਰੀਕੁਮਾਰ | 170 |
| 18. | ਸੁਪਨਾ | ਅਸ਼ਮੰਨੂਰ ਹਰਿਹਰਨ | 176 |
| | ਲੇਖਕਾਂ ਬਾਰੇ ਜਾਣਕਾਰੀ | | 185 |

# ਭੂਮਿਕਾ

ਸੰਨ 1930 ਤੋਂ 1950 ਤਕ ਦਾ ਸਮਾਂ ਮਲਿਆਲਮ ਕਹਾਣੀ ਦਾ ਸੁਨਹਿਰਾ-ਯੁਗ ਸੀ। ਇਸੇ ਸਮੇਂ ਦੇ ਦੌਰਾਨ ਮਲਿਆਲਮ ਕਹਾਣੀ-ਸਾਹਿਤ ਵਿਕਸਿਤ ਤੇ ਪ੍ਰੌੜ੍ਹ ਹੋਇਆ।

ਸੰਨ 1930 ਤੋਂ ਪਹਿਲਾਂ ਵੀ ਮਲਿਆਲਮ ਵਿਚ ਬਹੁਤ ਕਹਾਣੀਆਂ ਛਪੀਆਂ ਸਨ। ਇਹ ਗੱਲ ਮੰਨੀ ਜਾਂਦੀ ਸੀ ਕਿ ਮਲਿਆਲਮ ਵਿਚ ਪਹਿਲੀ ਕਹਾਣੀ 1894 ਈ. ਵਿਚ ਛਪੀ ਸੀ। ਇਸ ਕਹਾਣੀ ਦੇ ਲੇਖਕ ਸਨ ਮੂਰ੍ਕੋਤੁ ਕੁਮਾਰਨ। ਪਿਛੋਂ ਉਹਨਾਂ ਦੀਆਂ ਸੌ ਤੋਂ ਵੀ ਵਧੇਰੇ ਕਹਾਣੀਆਂ ਪ੍ਰਕਾਸ਼ਿਤ ਹੋਈਆਂ। ਸਚਮੁੱਚ ਉਹਨਾਂ ਨੂੰ ਮਲਿਆਲਮ ਕਹਾਣੀ ਦਾ ਜਨਮ-ਦਾਤਾ ਮੰਨਿਆ ਜਾ ਸਕਦਾ ਹੈ। ਇਸ ਸਦੀ ਦੇ ਤੀਜੇ ਦਹਾਕੇ ਤਕ ਕਹਾਣੀ ਵਿਧਾ ਮਲਿਆਲਮ ਵਿਚ ਪੈਰ ਨਹੀਂ ਸੀ ਜਮਾ ਸਕੀ। ਉਸ ਸਮੇਂ ਤਕ ਦੀਆਂ ਕਹਾਣੀਆਂ ਸ਼ਿਲਪ-ਸੌਂਦਰਯ ਰਹਿਤ ਤੇ ਨਿਰੀਆਂ ਵਰਣਾਤਮਿਕ ਸਨ। ਸੁਖ-ਸਮਾਪਤੀ ਵਾਲੇ ਵਿਆਹ ਜਾਂ ਬਹਾਦਰੀ ਤੇ ਅਦਭੁਤ ਕ੍ਰਿਤੀਆਂ ਉਤੇ ਆਧਾਰਤ ਵਿਸ਼ਿਆਂ ਬਾਰੇ ਕਹਾਣੀਆਂ ਦੀ ਰਚਨਾ ਹੋਈ।

ਪਹਿਲੀ ਕਹਾਣੀ ਛੱਪਣ ਤੋਂ ਚਾਰ ਦਹਾਕੇ ਪਿਛੋਂ ਹੀ ਮਲਿਆਲਮ ਵਿਚ ਅਸਲੀ ਕਹਾਣੀ ਦਾ ਜਨਮ ਹੋਇਆ। ਵਿਸ਼ਵ ਸਾਹਿਤ ਦੇ 'ਏਡਗਰ ਏਲਨ ਪੋ', ਚੈਖ਼ਵ ਆਦਿ ਕਹਾਣੀਕਾਰਾਂ ਦੀਆਂ ਕਹਾਣੀਆਂ ਦੇ ਅਨੁਵਾਦ ਮਲਿਆਲਮ ਵਿਚ ਪ੍ਰਕਾਸ਼ਿਤ ਹੋਣ ਲਗ ਪਏ। ਵਧੇਰੇ ਲੇਖਕਾਂ ਨੂੰ ਅੰਗਰੇਜ਼ੀ ਭਾਸ਼ਾ ਦਾ ਚੋਖਾ ਗਿਆਨ ਵੀ ਸੀ। ਨਵੇਂ ਕਹਾਣੀ-ਸੰਕੇਤਾਂ ਨੂੰ ਜਾਨਣ ਲਈ ਇਹ ਜਾਣਕਾਰੀ ਸਹਾਇਕ ਸਾਬਤ ਹੋਈ। ਹੌਲੀ ਹੌਲੀ ਮੋਪਾਸਾਂ ਤੇ ਚੈਖ਼ਵ ਦੀਆਂ ਕਹਾਣੀਆਂ ਦਾ ਸ਼ਿਲਪ-ਵਿਧਾਨ ਤੇ ਸੌਂਦਰਯ ਮਲਿਆਲਮ ਦੀਆਂ ਕਹਾਣੀਆਂ ਵਿਚ ਵੀ ਝਲਕਣ ਲਗ ਪਿਆ। ਤੇ ਨਾਲ ਹੀ ਕਹਾਣੀ ਵਿਅਕਤੀਪਰਕਤਾ ਦੇ ਪਧਰ ਤੋਂ ਵਸਤੂ-ਪਰਕਤਾ ਦੇ ਪਧਰ ਤਕ ਪਹੁੰਚ ਗਈ। ਰੂਸੀ ਕ੍ਰਾਂਤੀ ਤੇ ਇਹਦੇ ਫਲਸਰੂਪ ਵਜੂਦ ਵਿਚ ਆਈ ਨਵੀਂ ਸੋਸ਼ਲਿਸਟ ਸਟੇਟ ਪ੍ਰਗਤੀਸ਼ੀਲ ਮਾਰਕਸਵਾਦੀ ਕਹਾਣੀਕਾਰਾਂ ਦਾ ਪ੍ਰੇਰਨਾ-ਸਰੋਤ ਬਣੀ ਰਹੀ। ਇਸ ਦੌਰ ਦੇ ਕਹਾਣੀਕਾਰਾਂ ਵਿਚ ਤਕਸ਼, ਕੇਸ਼ਵਦੇਵ, ਪੱਨਕੁੱਨਮ ਵਰਕੀ ਆਦਿ ਪ੍ਰਮੁੱਖ ਸਨ।

ਏਸੇ ਦੌਰ ਵਿਚ ਹੀ ਫ਼ਰਾਇਡ ਦੇ ਮਨੋਵਿਗਿਆਨ ਤੇ ਦਮਨ, ਆਸ਼ਾਭੰਗ, ਕੁੰਠਾ ਆਦਿ ਦਾ ਵੀ ਮਲਿਆਲਮ ਸਾਹਿਤ ਉਤੇ ਅਸਰ ਪਿਆ। ਵਿਗਿਆਨਿਕ ਜਾਗਰਤੀ, ਨਵੀਨ ਸੰਕੇਤਾਂ

ਦੇ ਪਰਵਾਹ ਆਦਿ ਵਿਚ ਆਪਣੀ ਪ੍ਰਤਿਭਾ ਨੂੰ ਪਛਾਣਨ ਤੇ ਆਪਣੇ ਹੀ ਰਾਹ ਉਤੇ ਤੁਰਨ ਤੇ ਇੰਜ ਕਥਾ-ਸਾਹਿਤ ਦਾ ਵਿਕਾਸ ਕਰਨ ਵਿਚ ਇਸ ਦੌਰ ਦੇ ਕਹਾਣੀਕਾਰ ਸਫ਼ਲ ਹੋਏ। ਤਕਸ਼, ਵਰਕੀ ਤੇ ਚੇਰੂਕਾਟ ਸੋਸ਼ਲਿਸਟ ਰੀਅਲਿਜ਼ਮ (ਸਮਾਜਵਾਦੀ ਯਥਾਰਥਵਾਦ) ਉਤੇ ਬਲ ਦੇਣ ਵਾਲੇ ਲੇਖਕ ਸਨ। 'ਪੋਟਟੇਕਾਟ' ਨੇ ਸਵਛੰਦਤਾਵਾਦ ਦਾ ਸ਼ੀਸ਼ ਮਹਿਲ ਖੜਾ ਕੀਤਾ। ਇਹਨਾਂ ਧਾਰਾਵਾਂ ਤੋਂ ਨਿਰਲੇਪ ਰਹਿੰਦਿਆਂ ਆਪਣੀ ਹੀ ਪ੍ਰਤਿਭਾ ਦੇ ਬਲ ਨਾਲ ਬਸ਼ੀਰ ਨੇ ਮਲਿਆਲਮ ਕਹਾਣੀ-ਸਾਹਿਤ ਵਿਚ ਬਹੁਮੁੱਲਾ ਹਿੱਸਾ ਪਾਇਆ। ਇਹ ਦੌਰ ਮਲਿਆਲਮ ਕਹਾਣੀ ਦਾ ਸੁਨਹਿਰਾ-ਯੁਗ ਕਿਹਾ ਜਾ ਸਕਦਾ ਹੈ। ਉਪਰੋਕਤ ਕਹਾਣੀਕਾਰਾਂ ਤੋਂ ਬਾਅਦ ਦੇ ਕਹਾਣੀਕਾਰਾਂ ਵਿਚ ਪਾਰਪੁੱਤੱਤੂ, ਮਲਯੱਾਟੂਰ ਰਾਮਕ੍ਰਿਸ਼ਣਨ, ਸੀ. ਰਾਧਾਕ੍ਰਿਸ਼ਣਨ, ਉਣਿਕ੍ਰਸ਼ਣਮ, ਪੁਤੂਰ ਦੇ ਨਾਂ ਵਰਣਨਯੋਗ ਹਨ। ਮਲਿਆਲਮ ਕਹਾਣੀ-ਸਾਹਿਤ ਵਿਚ ਇਹਨਾਂ ਕਹਾਣੀਕਾਰਾਂ ਦੀ ਦੇਣ ਵੀ ਅਮੁੱਲੀ ਹੈ।

ਸਮਾਜਵਾਦੀ ਯਥਾਰਥਵਾਦ ਦੇ ਇਹਨਾਂ ਪਰਮਾਣੀਕ ਕਹਾਣੀਕਾਰਾਂ ਤੋਂ ਪਿਛੋਂ ਮਲਿਆਲਮ ਕਹਾਣੀ ਵਿਚ ਦੋ ਪ੍ਰਤਿਭਾਸ਼ਾਲੀ ਕਹਾਣੀਕਾਰ ਹੋਏ ਹਨ। ਉਹਨਾਂ ਦੇ ਨਾਂ ਹਨ—ਐਮ. ਟੀ. ਵਾਸੁਦੇਵਨ ਨਾਇਰ ਤੇ ਮਾਧਵੀ ਕੁੱਟੀ। ਵਾਸੁਦੇਵਨ ਨਾਇਰ ਦੀਆਂ ਕਹਾਣੀਆਂ ਸ਼ਿਲਪ-ਸੌਂਦਰਯ ਦੇ ਸਰਬਉਤਮ ਨਮੂਨੇ ਹਨ। ਮਲਾਬਾਰ ਇਲਾਕੇ ਦੇ ਪਤਨੋਮੁਖ ਨਾਇਰ ਦੇ ਪਰਿਵਾਰ ਨੂੰ ਆਪਣਾ ਵਜੂਦ ਕਾਇਮ ਰਖਣ ਲਈ ਜੋ ਦੁਖ-ਕਸ਼ਟ ਝੱਲਣੇ ਪਏ ਤੇ ਪਿਛੋਂ ਜਿਵੇਂ ਉਹਦਾ ਪਤਨ ਹੋਇਆ—ਉਹ ਦੁਖ-ਕਸ਼ਟ ਵਾਸੁਦੇਵਨ ਨਾਇਰ ਦੀ ਕਹਾਣੀ ਦਾ ਮੁੱਖ ਵਿਸ਼ਾ ਬਣੇ। ਪਰ ਮਾਧਵੀ ਕੁੱਟੀ ਨੇ ਵੱਡੇ ਸ਼ਹਿਰਾਂ ਵਿਚ ਵਿਛੜੇ ਕੱਲੇ-ਕਾਹਰੇ ਬੰਦਿਆਂ ਤੇ ਇਸਤਰੀ-ਮਰਦ ਦੇ ਸੰਬੰਧਾਂ ਉਤੇ ਅਧਾਰਤ ਪੁਰਾਣੀ-ਕਹਾਣੀ ਨੂੰ ਹੀ ਇਸੇ ਸ਼ਿਲਪ-ਚਤਰਾਈ ਨਾਲ ਪੇਸ਼ ਕੀਤਾ।

ਕੁਝ ਕਹਾਣੀਕਾਰ ਅਜਿਹੇ ਸਨ ਜਿਨ੍ਹਾਂ ਨੇ ਇਹਨਾਂ ਵਾਦਾਂ ਤੋਂ ਨਿਰਲੇਪ ਰਹਿ ਕੇ ਮਲਿਆਲਮ ਭਾਸ਼ਾ ਦੇ ਸਾਹਿਤ ਨੂੰ ਪ੍ਰਫੁਲਤ ਕੀਤਾ ਹੈ। ਅਜਿਹੇ ਕਹਾਣੀਕਾਰਾਂ ਵਿਚ ਐਨ. ਪੀ. ਮੁਹੰਮਦ, ਐਮ. ਗੋਬਿੰਦਨ, ਪਟੱਤੁਵਿਲਾ ਕਰੁਣਾਕਰਨ, ਜਯਦੇਵਨ, ਤੁਲਸੀ ਆਦਿ ਸ਼ਾਮਲ ਹਨ। ਮੇਰਾ ਨਾਂ ਵੀ ਇਹਨਾਂ ਵਿਚ ਸ਼ਾਮਲ ਕੀਤਾ ਜਾ ਸਕਦਾ ਹੈ। ਮੁਹੰਮਦ ਦੀਆਂ ਕਹਾਣੀਆਂ ਦੀ ਵਿਸ਼ੇਸ਼ਤਾ ਇਹ ਸੀ ਕਿ ਉਹਨਾਂ ਦੇ ਕਥਾ-ਪਾਤਰਾਂ ਵਿਚੋਂ ਵਧੇਰੇ ਨਿੱਤ-ਜੀਵਨ ਦੇ ਭਾਂਤ-ਸੁਭਾਂਤੇ ਝਮੇਲਿਆਂ ਵਿਚ ਉਲਝੇ ਹੋਏ ਵੀ ਉਹਨਾਂ ਉਤੇ ਆਪਣੀ ਆਤਮ-ਸਤਾ ਬਣਾਈ ਰਖਦੇ ਸਨ। ਮੁਸਲਮਾਨਾਂ ਦੇ ਜੀਵਨ ਦੇ ਸੁਖ-ਦੁਖ ਵੀ ਮੁਹੰਮਦ ਦੀਆਂ ਕਹਾਣੀਆਂ ਨੂੰ ਲੈਅ ਪ੍ਰਦਾਨ ਕਰਦੇ ਹਨ। ਆਪਣੇ ਪਿੰਡ ਦੇ ਝਰਨੇ ਵਾਂਗ ਉਹਨਾਂ ਦੀ ਸ਼ੈਲੀ ਵੀ ਸਵੱਛ ਤੇ ਸੁੰਦਰ ਹੈ। ਕਦੇ ਕਦੇ ਉਹਨਾਂ ਦੀ ਭਾਵਨਾ ਕੁਰਾਨ ਤੇ ਪੁਰਾਣਾਂ ਦੀਆਂ ਕਹਾਣੀਆਂ ਵਿਚ ਵਿਚਰਦੀ ਨਜ਼ਰ ਆਉਂਦੀ ਹੈ। ਐਮ. ਗੋਵਿੰਦਨ ਤਾਂ ਕਹਾਣੀਕਾਰ ਦੇ ਨਾਲ ਨਾਲ ਚਿੰਤਕ, ਪ੍ਰਬੰਧਕਾਰ ਤੇ ਕਵੀ ਵੀ ਹਨ। ਦਾਰਸ਼ਨਿਕ ਬੁੱਧੀ ਤੇ ਮਹਾਨ ਵਿਦਵਤਾ ਦੋਵੇਂ ਉਹਨਾਂ ਦੀਆਂ ਕਹਾਣੀਆਂ ਨੂੰ ਡੂੰਘਾਈ ਤੇ ਵਿਆਪਕਤਾ ਪ੍ਰਦਾਨ ਕਰਦੇ ਹਨ। ਪਟੱਤੁਵਿਲਾ ਕਰੁਣਾਕਰਨ ਨੇ ਬਹੁਤ ਘਟ ਲਿਖਿਆ ਹੈ ਪਰ ਉਹਨਾਂ ਦਾ ਕਹਾਣੀ-ਸਾਹਿਤ ਵਿਚ ਵਿਸ਼ੇਸ਼ ਥਾਂ ਹੈ।

ਉਹਨਾਂ ਦੀ ਸਰਲ-ਸ਼ੁਧ ਸ਼ੈਲੀ ਦੀ ਆਪਣੀ ਵੱਖਰੀ ਵਿਸ਼ੇਸ਼ਤਾ ਹੈ। ਕਰੁਣਾਕਰਨ ਦੀਆਂ ਕਹਾਣੀਆਂ ਦੇ ਨਾਇਕ-ਨਾਇਕਾਵਾਂ ਵਿਚ ਵਧੇਰੇ ਕਰਕੇ ਮੋਹਭੰਗ ਜਾਂ ਕੁੰਠਾਵਾਂ ਦਾ ਸ਼ਿਕਾਰ ਬੁਧੀਜੀਵੀ ਜਾਂ ਬੁਧੀਵਾਦ ਤੋਂ ਪ੍ਰਭਾਵਿਤ ਲੋਕ ਹਨ। ਉਹ ਮਾਰਕਸਵਾਦ ਨੂੰ ਸਵਛੰਦਤਾਵਾਦ ਦਾ ਰੂਪ ਦਿੰਦੇ ਹਨ। ਕਰੁਣਾਕਰਨ ਦੀਆਂ ਕਹਾਣੀਆਂ ਵਾਸੁਦੇਵਨ ਨਾਇਰ ਜਾਂ ਮਾਧਵੀ ਕੁੱਟੀ ਦੀਆਂ ਕਹਾਣੀਆਂ ਵਾਂਗ ਸਰਵ-ਸੰਮਤ ਨਹੀਂ ਹਨ। ਤਦ ਵੀ ਉਹ ਨਵੀਨ ਮਲਿਆਲਮ ਕਹਾਣੀ ਲਈ ਇਕ ਅਮੁੱਲੀ ਦੇਣ ਹਨ। ਸ਼ੁਰੂ ਸ਼ੁਰੂ ਵਿਚ 'ਤੁਲਸੀ' ਨੇ ਅਜਿਹੀਆਂ ਕਹਾਣੀਆਂ ਲਿਖੀਆਂ ਜਿਹੜੀਆਂ ਦਿਲ ਨੂੰ ਬਹੁਤ ਟੁੰਬਣ ਵਾਲੀਆਂ ਵੀ ਸਨ। ਪਿਛੋਂ ਉਹਨਾਂ ਦੀਆਂ ਕਹਾਣੀਆਂ ਨਵੇਂ-ਨਵੇਂ ਕਹਾਣੀ-ਸੰਕੇਤਾਂ ਦੀ ਪਰੀਖਣਸ਼ਾਲਾ ਹੀ ਬਣ ਗਈਆਂ। ਤੇ ਉਹਨਾਂ ਦੇ ਕਥਾ-ਪਾਤਰ ਸੀਮਤ ਜਗਤ ਵਿਰ ਭਟਕਣ ਵਾਲੀ ਸੁਭਾਵਕਤਾ ਦੀ ਧੜਕਣ ਨੂੰ ਹੀ ਅਭਿਵਿਅਕਤ ਕਰਨ ਲਗ ਪਏ।

ਪੁਰਾਣੀ ਪੀੜ੍ਹੀ ਦੇ ਕਹਾਣੀਕਾਰਾਂ ਦਾ ਧਿਆਨ ਕਹਾਣੀ ਦੇ ਰੂਪਵਿਧਾਨ ਉਤੇ ਨਹੀਂ ਭਾਵ-ਵਿਧਾਨ ਉਤੇ ਕੇਂਦ੍ਰਿਤ ਸੀ। 'ਤਕਸ਼' ਤੇ 'ਕੇਸ਼ਵਦੇਵ' ਦੀਆਂ ਕਹਾਣੀਆਂ ਦੀ ਸ਼ੈਲੀ ਕਥਾ-ਵਸਤੂ ਪ੍ਰਧਾਨ ਸੀ। ਉਹਨਾਂ ਦੀਆਂ ਕਹਾਣੀਆਂ ਦਾ ਬਲ ਵੀ ਉਹਨਾਂ ਵਿਚ ਪੇਸ਼ ਹੋਈ ਜ਼ਿੰਦਗੀ ਹੀ ਰਹਿ ਗਿਆ। ਦੈਨਿਕ ਜ਼ਿੰਦਗੀ ਦੀਆਂ ਸਮਸਿਆਵਾਂ ਵਿਚ ਉਲਝੀ ਉਸ ਪੀੜ੍ਹੀ ਕੋਲ ਸ਼ਬਦਾਂ ਦੀ ਸਮੱਰਥਾ ਨੂੰ ਖੋਜਣ ਦਾ ਸਮਾਂ ਹੀ ਨਹੀਂ ਸੀ। ਦੈਨਿਕ ਜ਼ਿੰਦਗੀ ਦੇ ਮੋਹ ਤੇ ਮੋਹਭੰਗ ਨਾਲ ਉਹਨਾਂ ਨੇ ਕਹਾਣੀਆਂ ਨੂੰ ਰੂਪ ਦਿਤਾ। ਪਰ ਨਵੀਂ ਪੀੜ੍ਹੀ ਸਿਰਫ਼ ਏਨੇ ਯਤਨਾਂ ਨਾਲ ਹੀ ਸੰਤੁਸ਼ਟ ਨਹੀਂ ਹੋਈ। ਜ਼ਿੰਦਗੀ ਦੇ ਯਥਾਰਥਕ ਚਿਤਰ ਪੇਸ਼ ਕਰਨ ਨਾਲ ਉਹਨਾਂ ਦੀ ਸੰਤੁਸ਼ਟੀ ਨਹੀਂ ਹੋ ਸਕੀ। ਉਹਨਾਂ ਲੇਖਕਾਂ ਵਿਚ ਵਾਸੁਦੇਵਨ ਨਾਇਰ ਮੋਹਰੀ ਸਨ। ਉਹਨਾਂ ਦੀਆਂ ਕਹਾਣੀਆਂ ਦੀ ਚੇਤਨਾ ਵਰਤਮਾਨ ਜ਼ਿੰਦਗੀ ਹੀ ਹੈ। ਸਗੋਂ ਉਸ ਜੀਵਨ ਚੇਤਨਾ ਨੂੰ ਉਹ ਕਾਵਿ-ਆਤਮਿਕ ਸੌਂਦਰਯ ਪ੍ਰਦਾਨ ਕਰਦੇ ਹਨ। ਮਲਿਆਲਮ ਕਹਾਣੀ, ਵਾਸੁਦੇਵਨ ਨਾਇਰ ਦੀਆਂ ਕਹਾਣੀਆਂ ਨਾਲ ਭਾਵਗੀਤ ਦੇ ਨੇੜੇ ਪਹੁੰਚ ਸਕੀ ਹੈ। ਐਨ. ਮੋਹਨਨ ਤੇ ਜਯਦੇਵਨ ਉਹਨਾਂ ਦੀ ਸ਼ੈਲੀ ਨੂੰ ਹੀ ਅਪਣਾ ਕੇ ਅੱਗੇ ਵਧੇ। ਜਯਦੇਵਨ ਦੀਆਂ ਕਿੰਨੀਆਂ ਹੀ ਕਹਾਣੀਆਂ ਕਵਿਤਾਵਾਂ ਮੰਨੀਆਂ ਜਾ ਸਕਦੀਆਂ ਹਨ। ਜਿਹੜੇ ਸ਼ਬਦ ਉਹ ਵਰਤਦੇ ਹਨ ਉਹ ਘੁੰਗਰੂਆਂ ਵਾਂਗ ਛਣਕਦੇ ਹਨ। ਐਨ. ਮੋਹਨਨ ਕਹਾਣੀ ਨੂੰ ਕਾਵਿਆਤਮਿਕਤਾ ਪ੍ਰਦਾਨ ਕਰਨ ਵਿਚ ਵਾਸੁਦੇਵਨ ਨਾਇਰ ਤੋਂ ਵੀ ਅੱਗੇ ਹਨ। ਉਹਨਾਂ ਦੀਆਂ ਕਹਾਣੀਆਂ ਦੀ ਪਿਠਭੂਮੀ ਵਿਆਪਕ ਨਹੀਂ। ਅਕਸਰ ਉਹਨਾਂ ਵਿਚ ਡੂੰਘਾਈ ਤੇ ਵਿਆਪਕਤਾ ਨਹੀਂ ਹੁੰਦੀ। ਫੇਰ ਵੀ ਉਹਨਾਂ ਵਿਚ ਦਿਲ ਨੂੰ ਕੋਮਲ ਵੇਗ ਵਿਚ ਵਹਾ ਦੇਣ ਦੀ ਅਦਭੁਤ ਸ਼ਕਤੀ ਹੈ। ਨਵੀਂ ਪ੍ਰਮਾਣਿਤ ਸ਼ੈਲੀ ਦੀ ਖੋਜ ਵਿਚ ਬਹੁਤ ਦੂਰ ਤਕ ਪਹੁੰਚੇ ਹੋਏ ਇਕ ਹੋਰ ਕਹਾਣੀਕਾਰ ਹਨ 'ਕੋਵਲਿਨ।' ਸ਼ੁਰੂ ਸ਼ੁਰੂ ਵਿਚ 'ਨੰਤਨਾਰ' ਤੇ ਪਾਰਪੁੱਰੱਤੂ ਵਾਂਗ ਸਿਰਫ਼ ਫ਼ੌਜੀ ਕਹਾਣੀਆਂ ਹੀ ਲਿਖਦੇ ਹੁੰਦੇ ਸਨ। ਪਰ ਨੰਤਨਾਰ ਦੀ ਸ਼ੈਲੀ ਉਹਨਾਂ ਕੋਲ ਨਹੀਂ। ਮੋਹਨਨ ਵਾਲੀ ਕੋਮਲਤਾ ਕੋਵਲਿਨ ਦੀਆਂ ਕਹਾਣੀਆਂ ਵਿਚ ਨਹੀਂ। ਭਾਸ਼ਾ ਦੀ ਔਖਿਆਈ ਦੇ ਕਾਰਨ ਉਹਨਾਂ ਦੀਆਂ ਕਹਾਣੀਆਂ ਦੀ ਸੰਵੇਦਨਾਤਮਕਤਾ ਨਸ਼ਟ ਹੋ

ਜਾਂਦੀ ਹੈ। ਕੋਵਲਿਨ ਦੀਆਂ ਕਹਾਣੀਆਂ ਵਿਚ, ਛਣਕਦੇ ਹੋਏ ਮਿੱਠੇ ਸ਼ਬਦ ਕਿਧਰੇ ਵੀ ਨਹੀਂ ਸੁਣਦੇ। ਉਹਨਾਂ ਦੀ ਸ਼ੈਲੀ ਵਿਚ ਕਾਲੇ ਪੱਥਰ ਦੀਆਂ ਕੰਕਰਾਂ ਦੀ ਤਿੱਖੀ ਚੋਭ ਹੁੰਦੀ ਹੈ।

ਸਮਾਜਵਾਦੀ ਯਥਾਰਥਕਤਾ ਤੇ ਸਵਛੰਦਵਾਦ ਨੂੰ ਪਾਰ ਕਰਕੇ ਮਲਿਆਲਮ ਕਹਾਣੀ ਆਧੁਨਿਕ ਪੜਾਅ ਵਿਚ ਪਹੁੰਚ ਗਈ ਹੈ। ਨਵੀਂ ਕਹਾਣੀ ਨੂੰ ਆਧੁਨਿਕ ਕਹਾਣੀ ਦਾ ਨਾਂ ਦਿਤਾ ਗਿਆ ਹੈ। ਇਸ ਆਧੁਨਿਕ ਕਾਲ ਦੇ ਕਹਾਣੀਕਾਰ ਹਨ ਕਾਕਨਾਟਨ, ਓ. ਵੀ. ਵਿਜਯਨ, ਐਮ. ਪੀ. ਨਾਰਾਇਣ ਪਿੱਲੈ ਆਦਿ। ਤੇ ਮੈਂ ਵੀ। ਮਲਿਆਲਮ ਵਿਚ ਨਵੀਆਂ ਪ੍ਰਵਿਰਤੀਆਂ ਦਾ ਸੂਤਰਪਾਤ ਕਹਾਣੀ ਵਿਚ ਹੀ ਹੋਇਆ ਸੀ। ਕੋਈ ਬਾਰ੍ਹਾਂ ਸਾਲ ਪਹਿਲਾਂ ਇਸ ਆਧੁਨਿਕਤਾ ਦਾ ਬੀਜ ਬੀਜਿਆ ਗਿਆ। ਇਹ ਕਹਿਣਾ ਮੁਸ਼ਕਲ ਹੈ ਕਿ ਪਹਿਲੀ ਆਧੁਨਿਕ ਕਹਾਣੀ ਕਿਹੜੀ ਹੈ ਕਿਉਂਕਿ ਆਧੁਨਿਕ ਕਹਾਣੀ ਕਿਸੇ ਇਕ ਦਿਨ ਦੀ ਉਪਜ ਨਹੀਂ। ਨਵੀਨ ਕਹਾਣੀ ਦੇ ਬੀਜ ਵਾਸੁਦੇਵਨ ਨਾਇਰ ਤੇ ਮੋਹਨਨ ਦੀਆਂ ਕਹਾਣੀਆਂ ਵਿਚ ਮਿਲਦੇ ਹਨ— ਖ਼ਾਸ ਕਰਕੇ ਕਹਾਣੀ ਦੀ ਤਕਨੀਕ ਦੀ ਦ੍ਰਿਸ਼ਟੀ ਤੋਂ ਨਵੀਨਤਾ ਪ੍ਰਤੀ ਵਧੇਰੇ ਮੋਹ ਮੋਹਨਨ ਦੀਆਂ ਕਈ ਕਹਾਣੀਆਂ ਵਿਚ ਨਜ਼ਰ ਆਉਂਦਾ ਹੈ। ਆਧੁਨਿਕ ਕਹਾਣੀਕਾਰਾਂ ਦੀਆਂ ਖ਼ੂਬੀਆਂ ਵਿਚ ਇਕ ਇਹ ਖ਼ੂਬੀ ਵੀ ਸ਼ਾਮਲ ਹੈ ਕਿ ਪਰੰਪਰਾ ਜਾਂ ਸਦਾਚਾਰ-ਬੋਧ ਉਹਨਾਂ ਦੀ ਆਤਮ-ਅਭਿਵਿਅਕਤੀ ਵਿਚ ਅੜਿੱਕਾ ਨਹੀਂ ਬਣਦੇ—ਇਹ ਗੱਲ ਵਿਸ਼ੇਸ਼ ਤੌਰ ਉਤੇ ਵਰਨਣਯੋਗ ਹੈ। ਬਸ਼ੀਰ ਦੀਆਂ ਕਹਾਣੀਆਂ ਦੀ ਵੀ ਇਹ ਵਿਸ਼ੇਸ਼ ਖ਼ੂਬੀ ਹੈ। ਸ਼ਿਲਪ-ਵਿਧਾਨ ਦੀ ਦ੍ਰਿਸ਼ਟੀ ਤੋਂ ਆਧੁਨਿਕਤਾ ਦੀਆਂ ਕੀਮਤਾਂ ਦੀ ਪਕੜ ਵਾਸੁਦੇਵਨ ਨਾਇਰ ਦੀਆਂ ਕਹਾਣੀਆਂ ਤਕ ਹੈ, ਭਾਵਪਰਕਤਾ ਦੀ ਬਸ਼ੀਰ ਦੀਆਂ ਕਹਾਣੀਆਂ ਤਕ।

ਆਧੁਨਿਕ ਕਹਾਣੀ ਦਾ ਆਰੰਭ ਪੂਰੀ ਤਰ੍ਹਾਂ ਸੰਨ 1960 ਤੋਂ ਪਿਛੋਂ ਹੀ ਹੋਇਆ। ਨੌਜਵਾਨ ਲੇਖਕਾਂ ਦੀ ਇਕ ਟੋਲੀ ਨੇ ਇਹਦਾ ਆਰੰਭ ਕੀਤਾ ਸੀ। ਐਮ. ਪੀ. ਨਾਰਇਣ ਪਿੱਲੈ ਦੀ ਕਹਾਣੀ 'ਜਾਰਜ ਆਰਾਮੰਟੇ ਡਾਇਰੀ' (ਜਾਰਜ ਛੇਵੇਂ ਦੀ ਡਾਇਰੀ) ਪੜ੍ਹ ਕੇ ਪਾਠਕਾਂ ਦੀਆਂ ਅੱਖਾਂ ਅੱਡੀਆਂ ਰਹਿ ਗਈਆਂ। ਨਾਰਾਇਣ ਪਿੱਲੈ ਦੇ ਨਾਲ ਹੀ ਕਥਾ-ਸੰਸਾਰ ਵਿਚ ਪ੍ਰਵੇਸ਼ ਕਰਨ ਵਾਲੇ ਕਹਾਣੀਕਾਰਾਂ ਨੇ 'ਜਾਰਜ ਆਰਾਮੰਟੇ ਡਾਇਰੀ' ਨਾਲੋਂ ਵੀ ਵਧੇਰੇ ਹੈਰਾਨੀ-ਜਨਕ ਕਹਾਣੀਆਂ ਲਿਖੀਆਂ। ਓ. ਵੀ. ਵਿਜਯਨ ਦੀ 'ਏਟਟੁਕਾਲੀ' (ਮਕੜੀ) ਤੇ 'ਤੀਡਮ' (ਮਲ) ਆਦਿ ਕਹਾਣੀਆਂ ਨੇ ਪਾਠਕਾਂ ਨੂੰ ਹੈਰਾਨ ਕਰ ਦਿਤਾ। ਇਹਨਾਂ ਵਿਚ ਪਹਿਲੀ ਕਹਾਣੀ ਯੌਨ-ਵਿਕ੍ਰਿਤੀ ਬਾਰੇ ਸੀ ਤੇ ਦੂਸਰੀ ਮਲੀਨਤਾ ਬਾਰੇ।

ਆਧੁਨਿਕ ਕਹਾਣੀ ਦੀਆਂ ਖ਼ੂਬੀਆਂ ਵਿਚ ਇਕ ਮੁੱਖ ਗੱਲ ਇਹ ਹੈ ਕਿ ਉਹਨੇ ਪਰੰਪਰਾਗਤ ਮੋਹ ਤੋਂ ਛੁਟਕਾਰਾ ਪਾ ਲਿਆ ਹੈ। ਇੰਜ ਲਗਦਾ ਹੈ ਕਿ ਸਮਾਜਵਾਦੀ ਯਥਾਰਥ ਦੇ ਨਾਲ ਕਹਾਣੀ ਦੇ ਢਾਂਚੇ ਵਿਚ ਹੇਰ-ਫੇਰ ਨਹੀਂ ਹੋਇਆ। ਤਬਦੀਲੀ ਵਧੇਰੇ ਕਰਕੇ ਭਾਵਮੁਖੀ ਸੀ। ਸਵਛੰਦਤਾਵਾਦ ਦੇ ਯੁਗ ਵਿਚ ਇਹਨਾਂ ਦਾ ਉਲਟਾ ਨਤੀਜਾ ਨਿਕਲਿਆ— ਵਿਕ੍ਰਿਤੀਆਂ ਸ਼ਿਲਪ-ਵਿਧਾਨ ਵਿਚ ਵਧੇਰੇ ਨਜ਼ਰ ਆਈਆਂ। ਆਧੁਨਿਕਤਾ ਨਾਲ ਪੈਦਾ ਹੋਈਆਂ ਤਬਦੀਲੀਆਂ ਭਾਵ ਤੇ ਸ਼ਿਲਪ ਵਿਚ ਸਮਾਨ ਰੂਪ ਵਿਚ ਸਾਹਮਣੇ ਆਈਆਂ।

ਕਹਾਣੀ ਦੇ ਭਾਵ ਤੇ ਰੂਪ ਸਮੁੱਚੀ ਤਬਦੀਲੀ ਦੇ ਸ਼ਿਕਾਰ ਹੋ ਗਏ। 'ਤਕਸ਼' ਤੇ ਕੱਾਕਨਾਟਨ ਦੀਆਂ ਕਹਾਣੀਆਂ ਵਿਚ ਜ਼ਮੀਨ-ਅਸਮਾਨ ਦਾ ਫ਼ਰਕ ਹੈ। 'ਕਾਰੂਰ' ਤੇ 'ਵੇਟਟੂਰ' ਵਰਗੀਆਂ ਆਰੰਭ, ਮਧ ਤੇ ਅੰਤ ਵਾਲੀਆਂ ਕਹਾਣੀਆਂ ਅਜ ਵੇਖਣ ਨੂੰ ਵੀ ਨਹੀਂ ਲਭਦੀਆਂ। ਆਧੁਨਿਕ ਕਹਾਣੀਆਂ ਆਮ ਤੌਰ ਤੇ ਸਪਤਾਹਿਕ ਪੱਤਰਾਂ ਦੇ ਦੋ-ਤਿੰਨ ਪੰਨਿਆਂ ਦੀਆਂ ਹੀ ਹੁੰਦੀਆਂ ਹਨ। ਨਾ ਤਾਂ ਕਥਾ-ਵਸਤੂ ਦਾ ਕ੍ਰਮਵਾਰ ਵਿਕਾਸ ਹੁੰਦਾ ਹੈ ਤੇ ਨਾ ਹੀ ਕਿਸੇ ਮੋੜ ਉਤੇ ਉਹਦਾ ਅੰਤ ਕੀਤਾ ਹੁੰਦਾ ਹੈ। ਆਧੁਨਿਕ ਕਹਾਣੀਆਂ ਵਿਚ ਤਾਂ ਕਥਾ-ਵਸਤੂ ਵੀ ਜ਼ਰੂਰੀ ਨਹੀਂ। ਰੂਪ ਤੇ ਭਾਵ ਦੀ ਸਹੀ ਪਛਾਣ ਕਰਨਾ ਵੀ ਮੁਸ਼ਕਲ ਹੈ। ਇਹ ਦੋਵੇਂ ਆਪੋ ਵਿਚ ਘੁਲਮਿਲ ਗਏ ਹਨ। ਕੱਾਕਨਾਟਨ ਦੀਆਂ ਕਹਾਣੀਆਂ ਇਸਦੇ ਸਰਬਉਤਮ ਨਮੂਨੇ ਹਨ। ਉਹਨਾਂ ਦੀਆਂ ਕਹਾਣੀਆਂ ਵਿਚ ਰੂਪ-ਭਾਵ ਦਾ ਸੰਪੂਰਨ ਮੇਲ ਹੈ। ਆਧੁਨਿਕ ਕਹਾਣੀ ਇਕ ਧਮਾਕਾ ਹੈ। ਛਿਣ-ਭੰਗਰ ਹੁੰਦਿਆਂ ਵੀ ਉਹਦਾ ਪ੍ਰਭਾਵ ਤੀਬਰ ਕੰਬਣੀ ਪੈਦਾ ਕਰਦਾ ਹੈ।

ਰੂੜ੍ਹੀਵਾਦ ਤੋਂ ਛੁਟਕਾਰਾ, ਨਵੀਨ ਕਹਾਣੀਕਾਰਾਂ ਲਈ ਇਕ ਵਰਦਾਨ ਸਿਧ ਹੋਇਆ। ਆਤਮ-ਖੋਜ ਦੇ ਨਵੇਂ ਰਾਹ ਉਹਨਾਂ ਨੂੰ ਦਿੱਸਣ ਲਗ ਪਏ। ਇਹ ਆਧੁਨਿਕ ਕਹਾਣੀਆਂ ਸਮਾਜ ਤੋਂ ਵਿਛੜੇ ਵਿਅਕਤੀਆਂ ਦੀ ਰਚਨਾਤਮਕ ਚੇਤਨਾ ਦਾ ਫਲ ਹਨ। ਵਿਜਯਨ ਦੀਆਂ ਕਹਾਣੀਆਂ, ਕੱਾਕਨਾਟਨ ਦੀਆਂ ਕਹਾਣੀਆਂ ਨਾਲੋਂ ਬਹੁਤ ਵਖਰੀਆਂ ਹਨ। ਪੁਨਤਿੱਲ ਕੁੰਜਬਦੁੱਲਾ ਦੀਆਂ ਕਹਾਣੀਆਂ ਸੇਤੂ ਦੀਆਂ ਕਹਾਣੀਆਂ ਵਰਗੀਆਂ ਨਹੀਂ ਹਨ। ਸਮਾਜਵਾਦੀ ਯਥਾਰਥਵਾਦ ਦੇ ਸਮਰਥਕ ਕਹਾਣੀਕਾਰਾਂ ਦੀਆਂ ਰਚਨਾਵਾਂ ਜੀਵਨ ਪ੍ਰਤੀ ਉਹਨਾਂ ਸਾਰਿਆਂ ਦੇ ਇਕੋ ਹੀ ਦਰਸ਼ਨ ਦਾ ਸਿੱਟਾ ਸਨ। ਤਕਸ਼, ਵਰਕੀ ਤੇ ਚੇਰੂਕਾਡ ਨੂੰ ਮਿਲਣ ਵਾਲੀ ਲੜੀ ਵੀ ਇਹੋ ਸੀ। ਪਰ ਇਸ ਤਰ੍ਹਾਂ ਦੇ ਕਿਸੇ ਖ਼ਾਸ ਦਰਸ਼ਨ ਜਾਂ ਉਦੇਸ਼ ਦਾ ਅਭਾਵ ਆਧੁਨਿਕ ਕਹਾਣੀਕਾਰਾਂ ਨੂੰ ਆਪੋ ਵਿਚ ਮਿਲਾਉਂਦਾ ਹੈ।

ਦੂਜੀਆਂ ਭਾਸ਼ਾਵਾਂ ਦੇ ਕਹਾਣੀਕਾਰਾਂ ਵਾਂਗ ਮਲਿਆਲਮ ਕਹਾਣੀਕਾਰਾਂ ਵਿਚ ਵਿਚਾਰਿਕ ਭਿੰਨਤਾ ਹੈ। ਉਹ ਸੰਦੇਹਵਾਦੀ ਵਧੇਰੇ ਹੁੰਦੇ ਹਨ। ਜ਼ਿੰਦਗੀ ਪ੍ਰਤੀ ਦੁਬਧਾ ਉਹਨਾਂ ਦੀਆਂ ਕਹਾਣੀਆਂ ਵਿਚ ਹਨੇਰਾ ਫੈਲਾ ਦਿੰਦੀ ਹੈ। ਕਦੇ ਕਦੇ ਸਮਾਜ ਵਿਚ ਪਸਰੇ ਮੁੱਲ-ਵਿਘਟਨ ਦੇ ਵਿਰੁੱਧ ਕੁਝ ਕਹਾਣੀਕਾਰ ਭੜਕ ਉਠਦੇ ਹਨ। ਐਮ. ਸੁਕੁਮਾਰਨ ਦਾ ਨਾਂ ਅਜਿਹੇ ਕਹਾਣੀਕਾਰਾਂ ਵਿਚ ਵਿਸ਼ੇਸ਼ ਤੌਰ ਉਤੇ ਆਉਂਦਾ ਹੈ। ਪੁਰਾਣੀ ਪੀੜ੍ਹੀ ਦੇ ਕਹਾਣੀਕਾਰਾਂ ਕੋਲ ਲਿਖਣ ਲਈ ਚੋਖੀ ਸਾਮਗਰੀ ਸੀ। ਸਮਾਜਕ ਜੀਵਨ ਵਿਚ ਆਈ ਨਵਚੇਤਨਾ ਤੋਂ ਉਹ ਚੋਖੇ ਪ੍ਰਭਾਵਿਤ ਹੋਏ। ਪਰ ਨਵੇਂ ਕਹਾਣੀਕਾਰਾਂ ਦਾ ਯੁਗ ਸਮਾਜਕ ਸਥਿਰਤਾ ਦਾ ਯੁਗ ਸੀ ਜਿਸ ਦੀ ਚੇਤਨਧਾਰਾ ਸੁੱਕ ਗਈ ਤੇ ਦਿਨੋ-ਦਿਨ ਕੀਮਤਾਂ ਢਹਿ ਰਹੀਆਂ ਸਨ। ਇਕ ਸਮਾਜ-ਸੁਧਾਰਕ ਵਾਂਗ ਉਹ ਭਾਸ਼ਣ ਨਹੀਂ ਦਿੰਦੇ। ਦੈਨਿਕ ਜੀਵਨ ਦੇ ਦਰਦਨਾਕ ਪ੍ਰਸ਼ਨਾਂ ਦਾ ਪ੍ਰਭਾਵ ਉਹਨਾਂ ਉਤੇ ਨਹੀਂ ਪਿਆ। ਉਹਨਾਂ ਦੇ ਪ੍ਰਸ਼ਨਾਂ ਵਿਚ ਵਧੇਰੇ ਹੈਰਾਨਕੁਨ ਹੁੰਦੇ ਹਨ। ਕਿਸੇ ਇਕ ਸਪੱਸ਼ਟ ਆਦਰਸ਼ ਦੀ ਘਾਟ ਨੇ ਨਵੇਂ ਕਹਾਣੀਕਾਰਾਂ ਨੂੰ ਦਿਸ਼ਾਹੀਣ ਬਣਾ ਦਿਤਾ ਹੈ। ਉਹ ਅੰਨ੍ਹਿਆਂ ਵਾਂਗ ਵਖੋ-ਵਖ ਦਾਰਸ਼ਨਿਕ ਮਾਨਤਾਵਾਂ ਵਿਚ ਭਟਕਦੇ ਰਹਿੰਦੇ ਹਨ।

ਕੋਈ ਅਸਤਿਤਵਵਾਦ ਨੂੰ ਜਾ ਚਿੰਬੜਦਾ ਹੈ ਤੇ ਕੋਈ ਸਰਬ-ਖੰਡਨਵਾਦ (ਨਿਹਿਲਿਜ) ਨੂੰ ਹਿੱਕ ਨਾਲ ਜਾ ਲਾਉਂਦਾ ਹੈ। ਇਕ ਆਧੁਨਿਕ ਕਹਾਣੀ ਦਾ ਪਾਤਰ ਕਹਿੰਦਾ ਹੈ, "ਚਿਤੇਰਿਆਂ ਦਾ ਨਾਸ਼ ਹੋਵੇ, ਅਰਾਜਕਤਾ ਦੇ ਪਰਚਾਰਕਾਂ ਦਾ ਨਾਸ਼ ਹੋਵੇ। ਕੁਲੀਨਾ (ਅਰਿਸਟੋਕਰੇਟਾਂ) ਦਾ ਨਾਸ਼ ਹੋਵੇ। ਸਾਰਿਆਂ ਦਾ ਸਰਬਨਾਸ਼ ਹੋਵੇ।" ਜਯਾਂ ਪਾਲ ਸਾਰਤਰ ਵਾਂਗ ਨਵੇਂ ਕਹਾਣੀਕਾਰ ਅਨਸਿਤਿਤਵ ਦੀ ਸਥਿਤੀ ਤੋਂ ਸਭ ਨੂੰ ਮੁੜ ਆਰੰਭ ਹੁੰਦੇ ਵੇਖਣਾ ਚਾਹੁੰਦੇ ਹਨ।

ਆਧੁਨਿਕ ਕਹਾਣੀਕਾਰ ਪਰਸਪਰ ਵਿਰੋਧੀ ਰਸਤਿਆਂ ਉਤੇ ਤੁਰਦੇ ਹਨ ਸਗੋਂ ਉਹਨਾਂ ਵਿਚੋਂ ਕੁਝ ਦੇ ਵਿਚਾਰ ਆਤਮ-ਖੋਜ ਦੇ ਕੇਂਦਰ ਉਤੇ ਆ ਕੇ ਮਿਲਦੇ ਹਨ। ਉਹ ਲਗਾਤਾਰ ਆਪ ਪ੍ਰਸ਼ਨ ਕਰਦੇ ਰਹਿੰਦੇ ਹਨ, "ਸਾਹਬ ਮੈਂ ਇਕ ਰਸਤਾ ਲਭ ਰਿਹਾ ਹਾਂ।" "ਮੁਕਤੀ ਦਾ ਰਸਤਾ" (1)—(ਪੁਰੱਤੇਵਕੁੱਲ ਵਸ਼ੀ)—'ਕੱਕਨਾਟਨ', "ਸਹੀ ਗ਼ਲਤ ਦੇ ਉਸ ਪਾਰ ਕੀ ਹੈ ? ਭੂਤ, ਭਵਿਖ ਤੇ ਵਰਤਮਾਨ ਤੋਂ ਪਾਰ ਕੀ ਹੈ ?" (2)—(ਨਚਿਕੇਤਨ ਯਮਦੇਵਨੋਡੂ ਚੋਤਿਚੁੱਤ)—ਨਚਿਕੇਤਾ ਨੇ ਯਮਰਾਜ ਤੋਂ ਜੋ ਕੁਝ ਪੁੱਛਿਆ—ਪੱਟਤੁਵਿਲਾ ਕਰੁਣਾਕਰਨ।

ਆਧੁਨਿਕ ਕਹਾਣੀਕਾਰ ਲਈ ਕੋਈ ਵੀ ਸ਼ਬਦ ਜਾਂ ਪ੍ਰਯੋਗ ਵਰਜਿਤ ਨਹੀਂ। ਸ਼ਬਦਾਂ ਦੀ ਇਹ ਸੁਤੰਤਰਤਾ ਆਧੁਨਿਕ ਕਹਾਣੀਕਾਰਾਂ ਦੀ ਦੇਣ ਹੈ। ਪੁਰਾਣੇ ਸੰਕੇਤਾਂ ਨੂੰ ਆਪਣੀ ਆਤਮ-ਅਭਿਵਿਅਕਤੀ ਲਈ ਨਾ-ਕਾਫ਼ੀ ਸਮਝ ਕੇ ਉਹ ਸ਼ਬਦਾਂ ਤੇ ਪ੍ਰਯੋਗਾਂ ਦੀ ਚੋਣ ਵਿਚ ਪੂਰੀ ਤਰ੍ਹਾਂ ਸੁਤੰਤਰ ਹਨ। ਜਿਨ੍ਹਾਂ ਨੂੰ ਪੁਰਾਣੀ ਪੀੜ੍ਹੀ ਅਛੂਤਾ ਜਾਂ ਵਰਜਿਤ ਮੰਨਦੀ ਸੀ, ਅਜਿਹੇ ਸ਼ਬਦਾਂ ਦੀ ਉਹ ਬਹੁਤ ਵਧੇਰੇ ਵਰਤੋਂ ਕਰਨ ਲਗ ਪਏ। ਇਹ ਆਜ਼ਾਦੀ ਆਧੁਨਿਕ ਕਹਾਣੀਕਾਰਾਂ ਦੀ ਰਚਨਾ-ਸ਼ਕਤੀ ਨੂੰ ਗਤੀ ਬਖ਼ਸ਼ਦੀ ਹੈ। ਸੁਤੰਤਰਤਾ ਦੀਆਂ ਲਹਿਰਾਂ ਵਿਚ ਕਿਧਰੇ ਕਿਧਰੇ ਵਿਸ਼ੇ ਦੀ ਪ੍ਰਮੁਖਤਾ ਗੁਆਚ ਜਾਂਦੀ ਹੈ। ਕਹਾਣੀਆਂ ਕਦੇ ਕਦੇ ਤੀਬਰ ਵਿਅਕਤੀਗਤ ਅਨਭੂਤੀਆਂ ਦੀ ਅਭਿਵਿਅਕਤੀ ਹੀ ਰਹਿ ਜਾਂਦੀਆਂ ਹਨ। ਕਾਕਨਾਟਨ ਤਾਂ ਭਾਰਤੀ ਪੌਰਾਣਿਕ ਕਥਾਵਾਂ ਤੇ ਗੂੜ੍ਹੇ, ਵਿਗਿਆਨਾਂ ਵਿਚ ਇਹ ਅਨਭੂਤੀਆਂ ਲਭ ਧਰਦੇ ਨੇ। ਨਾਰਾਇਣ ਪਿੱਲੈ ਨੂੰ ਇਹ ਸੱਪਾਂ ਤੇ ਤੰਤਰਾਂ ਪ੍ਰਯੋਗਾਂ ਵਿਚ ਲਭਦੇ ਹਨ। ਵਿਜਯਨ ਅਤਿ-ਯਥਾਰਥਵਾਦੀ (ਸੁਪਰਰੀਅਲਿਸਟ) ਹਨ। ਕਲ੍ਹ ਦੇ ਕਹਾਣੀਕਾਰਾਂ ਨੇ ਜਿਸ ਚਾਨਣੀ ਨੂੰ 'ਚੰਦਨ ਲੇਪ' ਦਾ ਨਾਂ ਦਿਤਾ ਹੈ ਅਜ ਦੇ ਕਹਾਣੀਕਾਰ ਉਹਨੂੰ ਜ਼ਖ਼ਮਾਂ ਵਿਚੋਂ ਵਹਿਣ ਵਾਲੀ ਪਾਕ ਦਾ ਨਾਂ ਦਿੰਦੇ ਹਨ। ਸਮਾਲੋਚਕਾਂ ਦਾ ਕਹਿਣਾ ਹੈ ਕਿ ਆਧੁਨਿਕ ਮਲਿਆਲਮ ਕਹਾਣੀ ਦਾ ਇਹ ਬੋਦਾਪਣ ਆਧੁਨਿਕ ਯੁਗ ਵਿਚ ਮਨੁੱਖੀ ਕੀਮਤਾਂ ਦੇ ਵਿਘਟਨ ਦਾ ਸਿੱਟਾ ਹੈ।

ਪੁਰਾਣੀ ਪੀੜ੍ਹੀ ਦੇ ਕਹਾਣੀਕਾਰਾਂ ਅੰਦਰ ਮਾਰਕਸਵਾਦ ਦਾ ਸਪੱਸ਼ਟ ਪ੍ਰਭਾਵ ਸੀ। ਸਮਾਜਕਪਰਕ ਯਥਾਰਥਵਾਦ ਦੇ ਪਤਨ ਦੇ ਨਾਲ ਇਸ ਪ੍ਰਭਾਵ ਦੀ ਵੀ ਅਣਹੋਂਦ ਇਹਨਾਂ ਕਹਾਣੀਆਂ ਵਿਚ ਨਜ਼ਰ ਆਉਂਦੀ ਹੈ। ਆਧੁਨਿਕ ਕਹਾਣੀਕਾਰਾਂ ਵਿਚ ਕਈ ਆਪਣੇ ਆਪ ਨੂੰ ਮਾਰਕਸਵਾਦੀ ਮੰਨਦੇ ਹਨ। ਪਰ ਉਹ ਚੁੱਪ ਸਾਧੀ ਬੈਠੇ ਹਨ। ਏਥੇ ਵੀ ਆਧੁਨਿਕ ਕਹਾਣੀਕਾਰ ਦੀ ਦੁਬਧਾ ਹੀ ਮੁਖ ਸਮੱਸਿਆ ਹੈ। ਕਦੇ ਨਾ ਆਉਣ ਵਾਲੀ ਕ੍ਰਾਂਤੀ ਦੇ ਦੁਰਸੁਪਨੇ ਪੱਟਤੁੱਵਿੱਲਾ ਕਰੁਣਾਕਰਨ ਤੇ ਐਮ. ਸੁਕੁਮਾਰਨ ਦੀਆਂ ਕਹਾਣੀਆਂ ਵਿਚ ਦਿਸਦੇ ਹਨ।

ਕਾਕਨਾਟਨ, ਓ. ਵੀ. ਵਿਜਯਨ, ਐਮ. ਪੀ. ਨਾਰਾਇਣ ਪਿੱਲੈ ਆਦਿ ਕਹਾਣੀਕਾਰਾਂ ਨਾਲ ਨਵੀਂ ਕਹਾਣੀ ਦੀ ਪਾਲਣਾ ਕਰਨ ਵਾਲੇ ਕਹਾਣੀਕਾਰ ਹਨ ਸੇਤੁ, ਪਦਮਰਾਜਨ, ਪੁਨਤਿੱਲ ਕੁੰਜਬਦੁੱਲਾ, ਸੱਕਾਰਿਆ, ਈ. ਸੁਕੁਮਾਰਨ ਆਦਿ। ਆਧੁਨਿਕ ਮਲਿਆਲਮ ਕਹਾਣੀ-ਪ੍ਰੇਮੀਆਂ ਦੀ ਮੰਡਲੀ ਵਿਚ ਇਹਨਾਂ ਦੀ ਚਰਚਾ ਲਗਾਤਾਰ ਹੁੰਦੀ ਰਹਿੰਦੀ ਹੈ। 'ਹਰਿਹਰਨ' ਦਾ 'ਸੁਪਨਾ' ਇਕ ਮਨੋਵਿਗਿਆਨਿਕ ਕਹਾਣੀ ਹੈ। ਨਵੀਂ ਕਹਾਣੀ ਦੀ ਆਲੋਚਨਾ—ਦੋਵੇਂ ਪਾਸਿਓਂ ਹੋ ਰਹੀ ਹੈ। ਇਕ ਪਾਸੇ ਤਾਂ ਰੂੜ੍ਹੀਵਾਦੀ ਕਹਾਣੀਕਾਰ ਤੇ ਪਾਠਕ ਹਨ ਤੇ ਦੂਜੇ ਪਾਸੇ ਕਮਿਊਨਿਸਟ ਬੁਧੀਜੀਵੀ। ਆਧੁਨਿਕ ਕਹਾਣੀ ਇਸ ਆਲੋਚਨਾ ਦਾ ਸਾਹਮਣਾ ਕਰਦਿਆਂ ਬੌਂਦਲੀ ਖੜੀ ਲਗਦੀ ਹੈ। ਇਹੋ ਨਹੀਂ, ਇਹ ਲਗਾਤਾਰ ਨਿੱਖਰ ਵੀ ਰਹੀ ਹੈ। ਆਧੁਨਿਕ ਕਹਾਣੀ ਅਜੇ ਪੂਰੀ ਤਰ੍ਹਾਂ ਵਿਕਸਿਤ ਨਹੀਂ ਹੋਈ। ਨਵੇਂ ਕਹਾਣੀਕਾਰਾਂ ਵਿਚ ਵਧੇਰੇ ਪੈਂਤੀ ਵਰ੍ਹੇ ਦੀ ਉਮਰ ਤੋਂ ਵੀ ਘਟ ਉਮਰ ਦੇ ਹਨ। ਉਹਨਾਂ ਵਲੋਂ ਮਲਿਆਲਮ ਕਹਾਣੀ-ਸਾਹਿਤ ਨੂੰ ਬਹੁਮੁੱਲਾ ਯੋਗਦਾਨ ਮਿਲ ਸਕਦਾ ਹੈ। ਕੁਝ ਸਮਾਲੋਚਕਾਂ ਦੀ ਰਾਏ ਹੈ ਕਿ ਆਧੁਨਿਕ ਕਹਾਣੀ ਆਪਣੇ ਬੌਦੇ-ਸੁਭਾਅ ਦਾ ਤਿਆਗ ਕਰੇਗੀ ਤੇ 'ਸਮਾਜਵਾਦੀ ਯਥਾਰਥਪਰਕ ਵਿਚਾਰਧਾਰਾ' ਵਰਗੇ ਨਰੋਏ ਵਿਚਾਰਾਂ ਵਾਲੀ ਕਹਾਣੀ ਪਰੰਪਰਾ ਲਈ ਮਾਰਗ ਵਿਸ਼ਾਲ ਕਰੇਗੀ।

**— ਐਮ. ਮੁਕੰਦਨ**

# 1 ਸਿਰਫ਼ ਇਕ ਕਦਮ

ਸੜਦਾ ਝੁਲਸਦਾ ਜੀਵਨ ਤੇ ਸ਼ਹਿਰ ਦੀ ਸ਼ਾਨ ਤੇ ਮੜਕ ਦੋਹਾਂ ਨੂੰ ਉਲਾਂਘ ਕੇ ਯੂਸਫ਼ ਸ਼ਹਿਰ ਦੇ ਫਾਟਕੋਂ ਬਾਹਰ ਆ ਗਿਆ। ਆਕਾਸ਼ ਦਾ ਨਜ਼ਾਰਾ ਅਜਿਹਾ ਸੁੰਦਰ ਸੀ ਜਿਵੇਂ ਕਿਸੇ ਨੇ ਸੁੱਕਣ ਲਈ ਮੋਤੀ ਖਿਲਾਰੇ ਹੋਏ ਹੋਣ। ਦੂਰ, ਸੰਘਣੇ ਹਨੇਰੇ ਵਿਚ ਕੱਜੇ ਮਾਰੂਥਲ ਵਿਚੋਂ ਹਵਾ ਦੀ ਸ਼ੂਕਰ ਸੁਣਾਈ ਦੇ ਰਹੀ ਸੀ। ਮਾਰੂਥਲ ਦੇ ਮੂੰਹ ਉਤੇ ਮਹੁਕੇ ਵਾਂਗ ਦਿਸਦੇ ਸ਼ਹਿਰ ਦੇ ਫਾਟਕ ਦੇ ਪਰਲੇ ਪਾਸੇ ਮੌਤ ਦੇ ਮੂੰਹ ਵਿਚ ਆਏ ਊਠ ਗੁੱਛਮ ਗੁੱਛਾ ਹੋਏ ਪਏ ਸਨ।

ਯੂਸਫ਼ ਰਤਾ ਰੁਕਿਆ। ਉਹਨੇ ਇਕ ਵਾਰ ਮੁੜ ਉਸ ਸ਼ਹਿਰ ਨੂੰ ਤੱਕਿਆ ਜਿਸਨੇ ਉਹਨੂੰ ਪਾਪ ਨਾਲ ਪਾਲਿਆ ਸੀ। ਉਹਨੇ ਹੌਂਕਾ ਭਰਿਆ।

ਇਹ ਜਿਵੇਂ ਇਕ ਪਾਪਾਂ-ਮਧੋਲਿਆ ਸ਼ਹਿਰ ਸੀ। ਆਕਾਸ਼ ਵਲ ਉਲਾਰੇ ਬਰਛਿਆਂ ਵਾਂਗ ਦਿਸਦੀਆਂ ਉਚੀਆਂ ਮਸੀਤਾਂ ਦੇ ਮੁਨਾਰਿਆਂ ਉਤੇ ਬਸਤੀਆਂ ਦਾ ਮਧਮ ਚਾਨਣ ਫੈਲਿਆ ਹੋਇਆ ਸੀ। ਸ਼ਹਿਰ ਦੇ ਫਾਟਕ ਉਤੇ ਲਮਕਦੇ ਚਮਗਿਦੜ ਦੀ ਕੂਕ ਸੁਣ ਰਹੀ ਸੀ।

ਹੁਣ ਵਿਦਾ ਲਈਏ।

ਖੁੱਲ੍ਹਾ ਹੋਇਆ ਨਗਰ ਦਾ ਫਾਟਕ। ਸੌਣ ਲਈ ਕਾਹਲਾ ਪੈ ਰਿਹਾ ਸ਼ਹਿਰ। ਉਹਦੇ ਪੈਰ ਥਿੜਕ ਗਏ। ਨਹੀਂ! ਮੈਂ ਇਸ ਸ਼ਹਿਰ ਦੇ ਕਬਰਸਤਾਨ ਵਿਚ ਪਹੁੰਚਣ ਵਾਲਾ ਹਾਂ। ਬਾਕੀ ਦਿਨ ਵੀ ਏਥੇ ਹੀ ਕੱਟਾਂਗਾ।

ਯੂਸਫ਼ ਨੇ ਪਰਜਾ ਨੂੰ ਡਰਾ ਕੇ ਉਸ ਸ਼ਹਿਰ ਉਤੇ ਰਾਜ ਕੀਤਾ ਸੀ। ਯੂਸਫ਼ ਦੀਆਂ ਟੇਢੀਆਂ ਮੁੱਛਾਂ, ਲੰਮੀ ਦਾੜ੍ਹੀ, ਲਾਲ-ਸੂਹੀਆਂ ਅੱਖਾਂ ਤੇ ਲੰਮਾ ਕੁੜਤਾ ਵਿੰਹਦਿਆਂ ਹੀ ਉਹਦੇ ਲੱਕ ਨਾਲ ਲਟਕਦੀ ਤਲਵਾਰ ਜਨਤਾ ਦੇ ਮਨ ਦੇ ਧੁਰ ਅੰਦਰ ਚੁਭ ਜਾਂਦੀ ਸੀ। ਉਹਨੂੰ ਵੇਖਦਿਆਂ ਹੀ ਮਾਵਾਂ ਬੱਚਿਆਂ ਨੂੰ ਛਾਤੀ ਨਾਲ ਘੁੱਟ ਲੈਂਦੀਆਂ। ਮਰਦ ਭੈਭੀਤ ਹੋ ਜਾਂਦੇ। ਉਹ ਉਸ ਸ਼ਹਿਰ ਲਈ ਇਕ ਕਹਿਰ ਸੀ।

ਯੂਸਫ਼ ਨੇ ਸਿਰ ਝੁਕਾਇਆ।

ਦੂਰ ਉਚੇ-ਨੀਵੇਂ ਮਾਰੂਥਲ ਵਿਚ ਕਿਧਰੇ ਵੀ ਚਾਨਣ ਦੀ ਕੋਈ ਲੀਕ ਨਜ਼ਰ ਨਹੀਂ ਸੀ ਆ ਰਹੀ। ਉਹਨੂੰ ਨਹੀਂ ਸੀ ਪਤਾ ਕਿ ਉਸਨੂੰ ਕਿੰਨੀ ਦੂਰ ਜਾਣਾ ਪਏਗਾ। ਜਿਸਨੂੰ ਮਿਲਣਾ

ਹੈ, ਉਹਦੇ ਪਤੇ-ਟਿਕਾਣੇ ਦੀ ਵੀ ਕੋਈ ਸਾਰ ਨਹੀਂ ਸੀ। ਉਹ ਕਿਥੇ ਹੋਵੇਗਾ ? ਇਹਦਾ ਵੀ ਪਤਾ ਨਹੀਂ ਸੀ। ਯੂਸਫ਼ ਸਿਰਫ਼ ਏਨਾ ਜਾਣਦਾ ਹੈ ਕਿ ਜਨਮ ਤੋਂ ਲੈ ਕੇ ਹੁਣ ਤਕ ਦੇ ਸੁਖਦਾਇਕ ਜੀਵਨ ਤੋਂ ਉਹ ਪਿਛਾਂਹ ਹਟਦਾ ਆਇਆ ਹੈ।

ਜਿਵੇਂ ਜਿਵੇਂ ਉਹ ਪਿਛਾਂਹ ਹਟਦਾ ਆ ਰਿਹਾ ਸੀ ਤਿਵੇਂ ਹੀ ਬੀਤੇ ਜੀਵਨ ਦੀਆਂ ਯਾਦਾਂ ਦੇ ਮੀਲ-ਪੱਥਰਾਂ ਉਤੇ ਉਹਦਾ ਮਨ ਮੁੜ ਝਾਤੀਆਂ ਪਾ ਰਿਹਾ ਸੀ।

ਯੂਸਫ਼ ਨੇ ਫੇਰ ਮਸਜਿਦ ਦੇ ਮੁਨਾਰੇ ਉਤੇ ਗੂੰਜਦੀ ਅਜ਼ਾਨ ਸੁਣੀ।

ਅੱਲਾ ਹੂ ਅਕਬਰ — ਖ਼ੁਦਾ ਮਹਾਨ ਹੈ।

ਨਮਾਜ਼ ਪੜ੍ਹਦਿਆਂ ਸਭੋ ਕੁਝ ਮਨ ਵਿਚ ਤੂੜ ਤੂੜ ਕੇ ਭਰਿਆ ਜਾਪਿਆ। ਇਹ ਕਿੰਜ ਤੇ ਕਿਉਂ ਹੋਇਆ ?

ਜਦੋਂ ਦੀਵੇ ਬੁਝ ਗਏ ਤੇ ਲੋਕਾਂ ਦੀਆਂ ਅੱਖਾਂ ਮੀਟੀਆਂ ਗਈਆਂ, ਜਦੋਂ ਮਾਰੂਥਲ ਵਿਚੋਂ ਵਗਦੀ ਬਿਰਹਾ-ਵੇਦਨਾ ਸਹਿਣ ਵਾਲੀ ਹਨੇਰੀ ਉਚੀ ਆਵਾਜ਼ ਨਾਲ ਰੋ ਰਹੀ ਸੀ ਤਾਂ ਉਹਦੀਆਂ ਸੂਹੀਆਂ ਤੇ ਗੋਲ-ਮਟੋਲ ਅੱਖਾਂ ਜਗ ਪਈਆਂ ਤੇ ਉਹਨੇ ਤਲਵਾਰ ਮਿਆਨੋਂ ਕੱਢ ਕੇ ਹੱਥ ਵਿਚ ਫੜ ਲਈ। ਉਹਦੇ ਲਈ ਬੰਦ ਬੂਹੇ ਖੁਲ੍ਹ ਗਏ।

ਘਰ ਦਾ ਮਾਲਕ ਸੁੱਤਾ ਪਿਆ ਸੀ, ਉਹਦੇ ਕੋਲ ਉਹਦੀ ਪਤਨੀ ਪਈ ਹੋਈ ਸੀ ਤੇ ਫਰਸ਼ ਉਤੇ ਬੱਚੇ ਲੇਟੇ ਹੋਏ ਸਨ। ਯੂਸਫ਼ ਨੇ ਇਕ ਸੰਦ ਨਾਲ ਸੰਦੂਕ ਖੋਲਿਆ। ਲੋਹੇ ਦੇ ਸੰਦੂਕ ਦਾ ਖੜਾਕ ਸੁਣ ਕੇ ਘਰ ਦਾ ਮਾਲਕ ਜਾਗ ਪਿਆ।

"ਹੇ ਖ਼ੁਦਾ !"

"ਚੁਪ ਰਹਿ, ਬੋਲਿਆ ਤਾਂ ਤੇਰੀ ਜੀਭ ਕੱਟ ਦਿਆਂਗਾ।"

ਸੰਦੂਕ ਵਿਚ ਲੁਕਾਈ ਧਨ ਦੀ ਥੈਲੀ ਕੱਢ ਕੇ ਉਹ ਮੁਸਕਰਾਇਆ।

ਯੂਸਫ਼ ਦੀ ਤਲਵਾਰ ਲਿਸ਼ਕੀ। ਲਿਸ਼ਕੀ ਤਲਵਾਰ ਦੀ ਨੋਕ ਲਾਲ ਹੋ ਗਈ।

"ਅੱਲਾਹ।"

ਪਤਨੀ ਨੇ ਛਾਤੀ ਉਤੇ ਦੁਹੱਥੜ ਮਾਰਿਆ। ਬੱਚੇ ਚੀਕਾਂ ਮਾਰਨ ਲਗ ਪਏ। ਯੂਸਫ਼ ਨੂੰ ਹੁਣ ਉਹਨਾਂ ਵਲ ਵੇਖਣ ਦੀ ਲੋੜ ਨਹੀਂ ਸੀ।

ਤਲਵਾਰ ਧਰੂਹ ਕੇ ਉਹ ਬਾਹਰ ਨੂੰ ਨੱਸ ਪਿਆ। ਫੇਰ ਕਿੰਨੀਆਂ ਹੀ ਰਾਤਾਂ, ਕਿੰਨੇ ਹੀ ਪਰਿਵਾਰ। ਰੱਤ ਦੇ ਫੁਹਾਰੇ ਛਡਦਾ ਸਿਰ ਧੜ ਨਾਲੋਂ ਵੱਖ ਹੋ ਜਾਂਦਾ ਰਿਹਾ। ਡਰ ਨਾਲ ਕੰਬਦੀਆਂ ਹੋਈਆਂ ਕੁੜੀਆਂ ਦੇ ਕੁੜਤੇ ਉਹਨੇ ਪਾੜ ਕੇ ਲੀਰੋ-ਲੀਰ ਕਰ ਛੱਡੇ। ਉਹ ਇਕ ਕਹਿਰ ਸੀ। ਜਿਵੇਂ ਉਹਦੇ ਚਿੱਤ ਵਿਚ ਆਇਆ ਉਹਨੇ ਉਵੇਂ ਕੀਤਾ। ਯੂਸਫ਼ ਦੀਆਂ ਕਰਤੂਤਾਂ ਤੋਂ ਲੋਕ ਭੈਭੀਤ ਹੋ ਗਏ।

ਯੂਸਫ਼।

ਜਦੋਂ ਉਹ ਰਾਜ-ਮਾਰਗ ਤੋਂ ਲੰਘ ਰਿਹਾ ਹੁੰਦਾ ਤਾਂ ਲੋਕ ਰਾਹੋਂ ਲਾਂਭੇ ਹੋ ਜਾਂਦੇ। ਉਸ ਲੁਟੇਰੇ ਦੇ ਸਾਹਮਣੇ ਰਾਜ-ਮਹਿਲ ਵੀ ਕੰਬ ਉਠਦੇ।

ਯੂਸਫ਼ ਨੇ ਹਨੇਰੇ ਵਿਚ ਗਲੇਫੇ ਜੰਗਲ ਵਲ ਤੱਕਿਆ। ਕੀ ਹਨੇਰਾ ਮਿਟ ਰਿਹਾ ਹੈ ?

ਕੀ ਸੂਰਜ ਲਿਸ਼ਕ ਰਿਹਾ ਹੈ ? ਯੂਸਫ਼ ਦੇ ਮਨ ਵਿਚ ਬੀਤੇ ਦਿਨਾਂ ਦੀ ਯਾਦ ਆਉਂਦੀ ਰਹਿੰਦੀ ।

ਉਹ ਰਾਹਗੀਰ ਤੇ ਊਠ ਹੌਲੀ ਹੌਲੀ ਆ ਰਹੇ ਸਨ । ਊਠ ਦੀਆਂ ਪੈੜਾਂ ਟਿੱਬਿਆਂ ਉਤੇ ਦਿੱਸੀਆਂ । ਮੁਸਾਫ਼ਰ ਝੂੰਗਲਮਾਟਾ ਮਾਰੀ ਬੈਠੇ ਸਨ । ਚਾਰ-ਚੁਫੇਰੇ ਅੱਗ ਵਰ੍ਹ ਰਹੀ ਸੀ । ਰੇਤੇ ਦੀ ਧੂੜ ਲਹਿਰਾਂ ਵਾਂਗ ਵਹਿੰਦੀ ਹੋਈ ਡਿਗਦੀ ਤੇ ਮਾਰੂਥਲ ਵਿਚ ਨਵੇਂ ਚਿੰਨ੍ਹ ਤੇ ਨਵੇਂ ਰਾਹ ਵਹਿੰਦੀ ਤੁਰੀ ਜਾਂਦੀ ਸੀ ।

"ਠਹਿਰ ਉਏ ।"

ਰਾਹਗੀਰ ਦੇ ਹੱਥ ਵਿਚ ਫੜੀ ਮੁਹਾਰ ਢਿਲ੍ਹਕ ਗਈ । ਊਠ ਖੜੋ ਗਿਆ । ਕਹਿਰੀ ਸੂਰਜ ਦਹਿਕ ਉੱਠਿਆ । ਖੁਸ਼ਕ ਹੋਠਾਂ ਵਾਲੇ ਉਸ ਆਦਮੀ ਦਾ ਚਿਹਰਾ ਸਾਫ਼ ਨਜ਼ਰ ਨਹੀਂ ਸੀ ਆਉਂਦਾ । ਸਿਰ, ਨੱਕ ਤੇ ਕੰਨ ਕੱਪੜੇ ਨਾਲ ਢਕੇ ਹੋਏ ਸਨ, ਸਿਰਫ਼ ਅੱਖਾਂ ਦਿੱਸ ਰਹੀਆਂ ਸਨ ।

ਇਹਨਾਂ ਅੱਖਾਂ ਵਿਚ ਪ੍ਰਸ਼ਨ-ਚਿੰਨ੍ਹ ਉਕਰੇ ਹੋਏ ਸਨ ।

ਯੂਸਫ਼ ਨੇ ਹੁਕਮ ਦਿਤਾ — "ਹੇਠ ਉਤਰ ਆ ।"

ਮੁਸਾਫ਼ਰ ਹੁਕਮ ਮੰਨ ਕੇ ਉਤਰ ਆਇਆ । ਯੂਸਫ਼ ਨੇ ਤਲਵਾਰ ਚੁਕ ਲਈ । ਚਾਨਣ ਲਿਸ਼ਕਣ ਵਾਲੀ ਤਲਵਾਰ ਨੂੰ ਲੱਗੇ ਲਹੂ ਦੇ ਨਿਸ਼ਾਨ ਵੇਖਣ ਵਾਲਾ ਉਥੇ ਕੋਈ ਨਹੀਂ ਸੀ ।

"ਤੇਰੀ ਥੈਲੀ ਕਿਥੇ ਹੈ ? ਉਰੇ ਫੜਾ ।"

ਉਹਨਾਂ ਖੁਸ਼ਕ ਹੋਠਾਂ ਉਤੇ ਮੁਸਕਰਾਹਟ ਆ ਗਈ । "ਬਸ ਏਨੀ ਕੁ ਗੱਲ ਪਿਛੇ ਹੀ ਏਨਾ ਸ਼ੋਰ ਮਚਾ ਛਡਿਆ ਈ ?"

ਉਹਨੇ ਥੈਲੀ ਕਢੀ ਤੇ ਦੋਵੇਂ ਹੱਥਾਂ ਨਾਲ ਉਹਨੂੰ ਸੌਂਪ ਦਿਤੀ ।

"ਲੈ, ਪਰ ਅੱਲਾਹ ਦੇ ਵਾਸਤੇ ਤੂੰ ਇਹਨਾਂ ਨੂੰ ਆਪਣੇ ਪਰਿਵਾਰ ਦੇ ਭਲੇ ਲਈ ਖਰਚ ਕਰੀਂ ।"

ਇਸ ਗੱਲ ਨੇ ਯੂਸਫ਼ ਨੂੰ ਵਿਸ਼ੇਸ਼ ਤੌਰ ਉਤੇ ਪ੍ਰਭਾਵਿਤ ਕੀਤਾ । ਕਿਸੇ ਨੇ ਉਹਨੂੰ ਅਜਿਹੀਆਂ ਗੱਲਾਂ ਕਦੇ ਨਹੀਂ ਸਨ ਕਹੀਆਂ । ਲੋਕ ਧਨ ਦੀਆਂ ਥੈਲੀਆਂ ਦੇਣੋਂ ਝਿਜਕਦੇ ਤੇ ਯੂਸਫ ਮੱਲੋਜ਼ੋਰੀ ਖੋਹ ਲੈਂਦਾ । ਕਈ ਤਾਂ ਚੀਕਾਂ-ਰੌਲੀ ਵੀ ਪਾ ਦਿੰਦੇ ਸਨ । ਕਈ ਡਰ ਨਾਲ ਕੰਬਣ ਲਗ ਪੈਂਦੇ ਸਨ ।

"ਤੇਰੀ ਗੰਠੜੀ ਵਿਚ ਕੀ ਏ ?"

"ਓ-ਹੋ, ਧਨ ਦੀ ਥੈਲੀ ਦੇ ਨਾਲ, ਮੈਂ ਗੰਠੜੀ ਤੇ ਊਠ ਦੇਣਾ ਤਾਂ ਭੁੱਲ ਹੀ ਗਿਆ ਸਾਂ । ਮਾਫ਼ ਕਰੀਂ ਭਰਾਵਾ ।"

ਉਹ ਤਾਂ ਊਠ ਉਤੋਂ ਉਤਰ ਹੀ ਗਿਆ ਸੀ । ਹੁਣ ਯੂਸਫ਼ ਊਠ ਤੇ ਚੜ੍ਹ ਬੈਠਾ । ਉਹ ਚੋਰੀ ਦੀਆਂ ਵਸਤਾਂ ਵੇਖਣ ਲਗ ਪਿਆ । ਕੀਮਤੀ ਰੇਸ਼ਮੀ ਕਪੜੇ, ਕੋਈ ਗਾਗਰ-ਭਰੀ ਸੋਨੇ ਦੀਆਂ ਮੋਹਰਾਂ ਦੀ, ਮੇਵੇ ਤੇ ਵਧੀਆ ਨਰੋਆ ਊਠ । ਹੁਣ ਸਭ ਕੁਝ ਯੂਸਫ਼ ਦਾ ਹੋ ਚੁੱਕਿਆ ਸੀ ।

ਕੁਝ ਸੋਚ ਕੇ ਯੂਸਫ਼ ਊਠ ਤੋਂ ਉਤਰ ਆਇਆ। ਮੁਸਾਫ਼ਰ ਨੂੰ ਲੱਭਿਆ, ਪਰ ਉਹ ਕਿਧਰੇ ਨਜ਼ਰੀਂ ਨਾ ਪਿਆ। ਤੇਜ਼ ਚਮਕਦਾ ਸੂਰਜ, ਛਾਂ ਤੋਂ ਸੱਖਣੇ ਰੇਤਲੇ ਜੰਗਲ। ਉਹਨੇ ਸੱਜਾ ਹੱਥ ਮੱਥੇ ਉਤੇ ਧਰਿਆ। ਦੂਰ, ਸੱਖਣੇ ਥਲ ਅੰਦਰ ਉਹ ਇਕ ਚਿੱਟੇ ਜੰਤੂ ਵਾਂਗ ਤੁਰਿਆ ਜਾ ਰਿਹਾ ਸੀ। ਚੋਰੀ ਦੀਆਂ ਵਸਤਾਂ ਤੇ ਉਸ ਆਦਮੀ ਵਲ, ਯੂਸਫ਼ ਦਾ ਮਨ ਫੇਰ ਧਰੂਹਿਆ ਗਿਆ। ਉਸ ਤੋਂ ਪਹਿਲਾਂ ਯੂਸਫ਼ ਨੇ ਕਦੇ ਵੀ ਇੰਜ ਨਹੀਂ ਸੀ ਸੋਚਿਆ, ਜਿਸਨੂੰ ਲੁੱਟ ਲਿਆ, ਲੁੱਟ ਲਿਆ।

ਉਹ ਊਠ ਤੇ ਫੇਰ ਚੜ੍ਹ ਗਿਆ। ਛਮਕ ਮਾਰੀ। ਊਠ ਅੱਗੇ ਵਧਿਆ। ਯੂਸਫ਼ ਚੀਕ ਪਿਆ।

"ਠਹਿਰ ਜਾ ਏਥੇ ਹੀ।"

ਮੁਸਾਫ਼ਰ ਠਹਿਰ ਗਿਆ।

ਯੂਸਫ਼ ਉਹਨੂੰ ਅੱਖਾਂ ਗੱਡ ਕੇ ਵੇਖਦਾ ਰਿਹਾ। ਤਪੇ ਹੋਏ ਤਾਂਬੇ ਵਰਗੇ ਉਸ ਚਿਹਰੇ ਉਤੇ ਨੀਲੀਆਂ ਤੇ ਨਿੱਕੀਆਂ ਅੱਖਾਂ ਹੀ ਨਜ਼ਰ ਆਈਆਂ। ਉਹਨੇ ਕਾਲੀ ਗੋਲ ਦਾੜ੍ਹੀ ਉਤੇ ਹੱਥ ਫੇਰਿਆ ਤੇ ਉਹ ਯੂਸਫ਼ ਨੂੰ ਵੇਖ ਕੇ ਹੱਸ ਪਿਆ।

"ਭਰਾਵਾ, ਹੁਣ ਹੋਰ ਕੀ ਚਾਹੀਦਾ ਏ ?"

ਉਹ ਨਾ ਯੂਸਫ਼ ਤੋਂ ਡਰਿਆ ਸੀ, ਨਾ ਡੋਲਿਆ ਸੀ, ਸਗੋਂ ਖਿੜੇ ਚਿਹਰੇ ਨਾਲ ਅਡੋਲ ਖੜੋਤਿਆਂ ਪੁੱਛਣ ਲੱਗਾ।

"ਮੇਰੀ ਚਾਦਰ ਚਾਹੀਦੀ ਏ ?"

"ਨਹੀਂ।"

"ਮੇਰੀ ਜੁੱਤੀ ਚਾਹੀਦੀ ਏ ?"

"ਨਹੀਂ।"

"ਮੈਨੂੰ ਗ਼ੁਲਾਮ ਬਣਾ ਕੇ ਵੇਚਣਾ ਚਾਹੁੰਨਾ ਏਂ ?"

"ਨਹੀਂ।"

"ਤੇ ਹੋਰ ਫੇਰ ਤੈਨੂੰ ਚਾਹੀਦਾ ਕੀ ਏ ?"

"ਤੂੰ ਹੈਂ ਕੌਣ ?"

"ਮੈਂ, ਮੈਂ ਤੇਰੇ ਜਿਹਾ ਹੀ ਇਕ ਇਨਸਾਨ ਹਾਂ।"

"ਲੁਟੇਰਾ ਏਂ ?"

ਮੁਸਾਫ਼ਰ ਹੱਸ ਪਿਆ।

"ਹੋ ਸਕਦਾ ਹੈ। ਪਰ ਤੇਰੇ ਵਾਂਗ ਮੈਂ ਲੋਕਾਂ ਨੂੰ ਡਰਾ-ਧਮਕਾ ਕੇ ਧਨ ਨਹੀਂ ਕਮਾਇਆ। ਉਹਨਾਂ ਅੰਦਰ ਵਪਾਰ ਦਾ ਮੋਹ ਵਧਾ ਕੇ ਚੀਜ਼-ਵਸਤੂ ਦਾ ਲੈਣ-ਦੇਣ ਕਰ-ਕਰਾ ਕੇ ਉਸ ਨਾਲ ਨਫ਼ਾ ਖੱਟ ਕੇ ਦੌਲਤ ਕਮਾਈ ਏ।"

"ਤੇਰਾ ਨਾਂ ਕੀ ਏ ?"

"ਨਾਂ ਜਾਣਨ ਨਾਲ ਤੈਨੂੰ ਕੀ ਲਾਭ ਹੋਏਗਾ ? ਮੈਂ ਇਕ ਮੁਸਾਫ਼ਰ ਹਾਂ। ਖਿਣ ਵਿਚ

ਬਿਣਸ ਜਾਣ ਵਾਲਾ ਇਕ ਆਦਮੀ।" ਮੁਸਾਫਰ ਫੇਰ ਹੱਸ ਪਿਆ।

"ਤੇਰਾ ਵਤਨ ਕਿਹੜਾ ਏ ?"

"ਖੁਰਾਸਾਨ।"

ਯੂਸਫ਼ ਜਿਵੇਂ ਸੁੰਨ ਹੋ ਗਿਆ। ਲੋਕਾਂ ਨਾਲ ਮਿਠੀਆਂ ਗੱਲਾਂ ਕਰਨ ਦੀ ਆਦਤ ਅਜੇ ਤਕ ਉਹਨੇ ਨਹੀਂ ਸੀ ਸਿਖੀ। ਸਾਹਮਣੇ ਖੜੋਤੇ ਆਦਮੀ ਨਾਲ ਕਰਨ ਵਾਲੀ ਹੋਰ ਕੋਈ ਗੱਲ ਵੀ ਉਸ ਨੂੰ ਨਹੀਂ ਸੀ ਸੁੱਝ ਰਹੀ।

ਮੁਸਾਫ਼ਰ ਹੌਲੀ ਹੌਲੀ ਤਪਦੇ ਮਾਰੂਥਲ ਤੇ ਉਲਾਂਘਾਂ ਪੁੱਟਦਾ ਅੱਗੇ ਵਧਿਆ ਤਾਂ ਪੈਰਾਂ ਹੇਠਲੇ ਰੇਤ ਦੇ ਕਿਣਕੇ ਚਾਰੇ ਪਾਸੇ ਖਿਲਰ ਗਏ। ਯੂਸਫ਼ ਨੇ ਉਸ ਵਲ ਤੱਕਿਆ। ਕੁਝ ਚਿਰ ਉਥੇ ਹੀ ਖੜੋਤਾ ਰਿਹਾ। ਫੇਰ ਊਠ ਤੇ ਚੜ੍ਹ ਗਿਆ ਤੇ ਹੌਲੀ ਹੌਲੀ ਸ਼ਹਿਰ ਵਲ ਤੁਰ ਪਿਆ।

ਯੂਸਫ਼ ਨੇ ਬਹੁਤ ਕੁਝ ਲੁੱਟਿਆ ਸੀ। ਸੋਨਾ ਲੁੱਟਿਆ, ਉਸ ਲੁੱਟ ਦੀ ਸ਼ਰਾਬ ਪੀਤੀ; ਤੇ ਸ਼ਰਾਬ ਦੇ ਬੁੱਲਿਆਂ ਨਾਲ ਸਭ ਕੁਝ ਅਲੋਪ ਹੋ ਗਿਆ। ਲੁੱਟੀਆਂ ਹੋਈਆਂ ਸੋਨੇ ਦੀਆਂ ਗਿੰਨੀਆਂ ਨਾਲ ਉਹਨੇ ਜੂਆ ਖੇਡਿਆ ਤੇ ਸੋਨਾ ਜੂਏ ਵਿਚ ਹਾਰ ਗਿਆ। ਫੇਰ ਵੀ ਯੂਸਫ਼ ਨੇ ਚੋਰੀਆਂ ਕੀਤੀਆਂ, ਕਤਲ ਕੀਤੇ। ਮੋਹਰਾਂ ਪਾਣੀ ਵਾਂਗ ਵਹਾ ਛੱਡੀਆਂ ਤੇ ਮਾਰੂਥਲਾਂ ਵਿਚ ਪਈਆਂ ਲਾਸ਼ਾਂ ਸੁੱਕ-ਸੜ ਕੇ ਖਿਹ ਬਣ ਗਈਆਂ।

ਸਮਾਂ ਤਾਂ ਬੀਤ ਗਿਆ ਪਰ ਮਨ ਦੇ ਕਿਸੇ ਗੁੱਝੇ ਖੂੰਜੇ ਉਹ ਮੁਸਾਫ਼ਰ ਜਿਉਂਦਾ ਰਿਹਾ। ਮਨ ਦੇ ਅੰਦਰ ਹੀ ਉਹ ਰਾਹੀ ਯੂਸਫ਼ ਨੂੰ ਬੇਚੈਨ ਕਰਦਾ ਰਿਹਾ। ਭੈਭੀਤ ਹੋਏ ਹੋਏ ਆਦਮੀਆਂ ਨਾਲੋਂ ਉਹ ਕਿਵੇਂ ਚੰਗੇਰਾ ਹੈ ? ਯੂਸਫ਼ ਦੇ ਮਨ ਵਿਚ ਭੈ ਦੀ ਬਰੀਕ ਬੱਤੀ ਜਗਣ ਲੱਗ ਪਈ। ਉਸ ਮੱਧਮ ਚਾਨਣ ਵਿਚ ਉਸਨੇ ਆਪਣੇ ਜੀਵਨ ਦੇ ਹਨੇਰੇ ਪੱਖ ਨੂੰ ਵੇਖਿਆ ਤੇ ਯੂਸਫ਼ ਤ੍ਰਭਕ ਪਿਆ। ਉਸ ਰਾਤ ਦੇ ਆਖਰੀ ਪਹਿਰ ਜਦੋਂ ਉਹਨੇ ਡਾਕਾ ਮਾਰਿਆ ਸੀ ਤਾਂ ਤਲਵਾਰ ਦੇ ਵਾਰ ਨਾਲ ਫੱਟੜ ਹੋ ਕੇ ਡਿੱਗੇ ਪਿਤਾ ਦੇ ਸਾਹਮਣੇ ਪਤਨੀ ਤੇ ਬੱਚੇ ਧਾਹਾਂ ਮਾਰ ਕੇ ਰੋ ਪਏ ਸਨ। ਉਹਨੇ ਮੁਟਿਆਰ ਲੜਕੀਆਂ ਦੇ ਵਿਆਹ ਲਈ ਫੂਹੀ ਫੂਹੀ ਕਰਕੇ ਜੋੜਿਆ ਧਨ ਲੁੱਟ ਲਿਆ ਸੀ। ਇਸ ਘਟਨਾ ਨਾਲ ਉਹਨੂੰ ਜੀਵਨ ਦੇ ਨਵੇਂ ਅਰਥ ਲੱਭੇ ਸਨ। ਇਹ ਸਭ ਕੁਝ ਸੋਚ ਕੇ ਯੂਸਫ਼ ਜਿਵੇਂ ਬੌਂਦਲ ਗਿਆ ਸੀ।

ਯੂਸਫ਼ ਨੂੰ ਡਰਾਉਣੇ ਸਪਨੇ ਆਉਣ ਲਗ ਪਏ। ਜਦੋਂ ਉਹਨੂੰ ਜਾਗ ਆਉਂਦੀ ਤਾਂ ਸਰੀਰ ਮੁੜ੍ਹਕੇ ਨਾਲ ਭਿੱਜਿਆ ਤੇ ਪੀਲਾ ਪਿਆ ਹੁੰਦਾ। ਹੱਥ ਪੈਰ ਸਿੱਥਲ ਹੋ ਜਾਂਦੇ ਸਨ। ਲੋਕਾਂ ਨੂੰ ਵੇਖਦਿਆਂ ਉਹਦਾ ਦਿਲ ਦੁੱਖ ਨਾਲ ਵਿਆਕੁਲ ਹੋ ਉੱਠਦਾ ਸੀ। ਯੂਸਫ਼ ਹੁਣ ਸਿਰ ਝੁਕਾ ਕੇ ਤੁਰਦਾ। ਜਾਣਿਆ-ਪਛਾਣਿਆ ਸ਼ਹਿਰ ਉਹਨੂੰ ਵੇਖ ਕੇ ਸਿਰ ਝੁਕਾ ਲੈਂਦਾ ਤੇ ਉਦੋਂ ਯੂਸਫ਼ ਨੂੰ ਜਿਵੇਂ ਹੰਕਾਰ ਮਹਿਸੂਸ ਹੁੰਦਾ। ਨਵੇਂ ਯੂਸਫ਼ ਨੂੰ ਉਹ ਨਹੀਂ ਸਨ ਜਾਣਦੇ। ਉਹ ਸਿਰਫ਼ ਲੁਟੇਰੇ ਯੂਸਫ਼ ਨੂੰ ਹੀ ਜਾਣਦੇ ਸਨ। ਯੂਸਫ਼ ਨੂੰ ਆਪਣੇ ਆਪ ਹੀ ਉਹ ਦਿਨ ਚੇਤੇ ਆਏ ਜਦੋਂ ਉਹ ਮਸੀਤ ਵਿਚ ਗਿਆ ਸੀ। ਮੀਨਾਰ ਉਤੇ ਸਫ਼ੇਦ ਦਾੜ੍ਹੀ, ਖੋਲ੍ਹ ਕੇ ਵਿਸ਼ੇਸ਼ ਲੈਅ ਨਾਲ ਕੁਰਾਨ ਪੜ੍ਹ ਰਹੇ ਮੁਫ਼ਤੀ ਅੱਬਦੁਲ ਰੱਫ਼ਾਨ ਨੇ ਯੂਸਫ਼ ਨੂੰ ਨਹੀਂ ਸੀ ਵੇਖਿਆ। ਉਹਨੇ ਅੱਖਾਂ

ਮੀਟੀਆਂ ਹੋਈਆਂ ਸਨ । ਯੂਸਫ਼ ਕੁਝ ਬੋਲਿਆ ।

ਪਰ ਮੁਫ਼ਤੀ ਯੂਸਫ਼ ਨੂੰ ਦੇਖਦੇ ਸਾਰ ਹੀ ਡਰ ਗਿਆ । ਇਹ ਦੁਸ਼ਟ ਮਸੀਤ ਵਿਚ ਵੀ ਆ ਗਿਆ ਏ ।

ਡਰੇ ਹੋਏ ਮੁਫ਼ਤੀ ਨੂੰ ਉਹਨੇ ਮਨ ਦੀ ਸਾਰੀ ਗੱਲ ਦੱਸ ਦਿਤੀ ਕਿ ਉਹਦਾ ਮਨ ਬਹੁਤ ਹੀ ਅਸ਼ਾਂਤ ਹੈ । ਉਹ ਕੋਈ ਵੀ ਕੰਮ ਨਹੀਂ ਕਰ ਸਕਦਾ । ਇਸ ਸ਼ਹਿਰ ਨੇ ਤਾਂ ਉਹਦੀ ਸੰਘੀ ਹੀ ਘੁਟ ਛੱਡੀ ਹੈ । ਤੇ ਫੇਰ ਉਹਨੇ ਖੁਰਾਸਾਨ ਦੇ ਉਸ ਵਪਾਰੀ ਦੀ ਕਹਾਣੀ ਸੁਣਾਈ ।

ਯੂਸਫ਼ ਵਿਚ ਜਿਹੜੀ ਤਬਦੀਲੀ ਆਈ ਸੀ ਉਹਨੂੰ ਵੇਖ ਕੇ ਮੁਫ਼ਤੀ ਉੱਕਾ ਹੈਰਾਨ ਰਹਿ ਗਿਆ । ਉਹਨੇ ਖ਼ੁਦਾ ਦਾ ਸ਼ੁਕਰ ਮਨਾਇਆ ।

"ਮੁਫ਼ਤੀ ਜੀ ਮੈਨੂੰ ਭਲਾਈ ਦੇ ਰਾਹ ਵਲ ਲੈ ਚੱਲੋ ।"

ਯੂਸਫ਼ ਦੀਆਂ ਅੱਖਾ ਚਮਕ ਪਈਆਂ ਸਨ । ਉਸ ਅੰਦਰ ਬੜੀ ਵੱਡੀ ਤਬਦੀਲੀ ਆ ਚੁੱਕੀ ਸੀ ।

"ਯੂਸਫ਼, ਤੇਰੇ ਅੰਦਰ ਏਨੀ ਮਾਨਸਿਕ ਤਾਕਤ ਹੈ ?"

"ਮੇਰੇ ਅੰਦਰ ਬੰਦਿਆਂ ਨੂੰ ਮਾਰਨ ਦੀ ਵੀ ਤਾਕਤ ਹੁੰਦੀ ਸੀ ।"

"ਕੀ ਉਹ ਤਾਕਤ ਵੀ ਹੈ ?"

ਯੂਸਫ਼ ਕੋਈ ਉੱਤਰ ਨਹੀਂ ਦੇ ਸਕਿਆ । ਮੁਫ਼ਤੀ ਨੂੰ ਜਵਾਬ ਸੁਣਨ ਦੀ ਇੱਛਾ ਵੀ ਨਹੀਂ ਸੀ । ਉਹਨੇ ਪੁੱਛਿਆ —

"ਤੈਨੂੰ ਪਤਾ ਹੈ ਕਿ ਤੇਰਾ ਗੁਰੂ ਕੌਣ ਹੈ ?"

"ਮੇਰਾ ਕੋਈ ਗੁਰੂ ਨਹੀਂ ।"

"ਜ਼ਰੂਰ ਹੈ ।"

"ਨਹੀਂ, ਮੁਫ਼ਤੀ ਸਾਹਬ ।"

"ਤੇਰਾ ਗੁਰੂ ਉਹੀ ਖੁਰਾਸਾਨ ਦਾ ਵਪਾਰੀ ਹੈ । ਉਹਨੂੰ ਲੱਭ ਕੇ ਉਸ ਕੋਲੋਂ ਸਿੱਖਿਆ ਲੈ । ਫੇਰ ਹੀ ਤੂੰ ਭਲਾਈ ਦੇ ਰਾਹ ਪੈ ਸਕੇਂਗਾ ।"

ਜਦੋਂ ਯੂਸਫ਼ ਸ਼ਹਿਰ ਦੇ ਫਾਟਕ ਕੋਲ ਪਹੁੰਚਿਆ ਤਾਂ ਬੀਤੀਆਂ ਘਟਨਾਵਾਂ ਯਾਦ ਆ ਗਈਆਂ । ਪਿਛੇ ਰਹਿ ਗਈ ਹਨੇਰੀ ਧਰਤੀ ਨੂੰ ਉਹਨੇ ਆਪਣੀਆ ਅੱਖਾਂ ਸਾਹਮਣੇ ਤਰਦੀ ਵੇਖਿਆ । ਯੂਸਫ਼ ਕੋਲ ਹੁਣ ਊਠ ਵੀ ਨਹੀਂ ਸੀ । ਇਹ ਵੀ ਪਤਾ ਨਹੀਂ ਸੀ ਕਿ ਖੁਰਾਸਾਨ ਦਾ ਵਪਾਰੀ ਜਿਉਂਦਾ ਸੀ ਜਾਂ ਮਰ ਗਿਆ ਸੀ । ਕੀ ਪਤਾ ਉਹ ਵਪਾਰੀ ਹੁਣ ਖੁਰਾਸਾਨ ਵਿਚ ਹੀ ਸੀ ਜਾਂ ਵਪਾਰ ਲਈ ਹੋਰ ਕਿਧਰੇ ਚਲਾ ਗਿਆ ਸੀ ?

ਯੂਸਫ਼ ਨੂੰ ਪਤਾ ਸੀ ਕਿ ਉਹਦਾ ਇਹ ਸਫ਼ਰ ਬੇਅਰਥ ਹੈ । ਫੇਰ ਵੀ ਉਸਨੇ ਸ਼ਹਿਰ ਵੱਲ ਵੇਖ ਕੇ ਕਈ ਆਹਾਂ ਭਰੀਆਂ । ਇਹ ਪਾਪ ਵਿਚ ਡੁਬਿਆ ਹੋਇਆ ਸ਼ਹਿਰ ਸੀ । ਉਸਨੂੰ ਪਾਪਾਂ ਨਾਲ ਪਾਲਣ ਵਾਲਾ ਸ਼ਹਿਰ ਸੀ । "ਇੱਥੇ ਮੈਂ ਇਨਸਾਨ ਨਹੀਂ ਸਾਂ ਹੁੰਦਾ । ਲੁਟੇਰਾ ਯੂਸਫ਼ ਸਾਂ ।"

ਵਿਕਾਰਾਂ ਨੇ ਉਹਦੇ ਮਨ ਨੂੰ ਜਾਲ ਵਿਚ ਫਸਾਇਆ ਹੋਇਆ ਸੀ । ਯੂਸਫ਼ ਹਨੇਰ-ਗੁਬਾਰ

ਵਿਚ ਕਦਮ ਪੁਟਦਾ ਅੱਗੇ ਵਧਿਆ ।

ਯੂਸਫ਼ ਚਲਾ ਗਿਆ । ਰਾਹ ਦੇ ਲਾਗੋ ਉਹ ਭੁੰਜੇ ਹੀ ਸੌਂਦਾ ਰਿਹਾ । ਰੁੱਖਾ-ਮਿੱਸਾ ਖਾਂਦਾ ਰਿਹਾ । ਭੁੱਖਾ ਤਿਹਾਇਆ ਦਿਨ ਬਿਤਾਉਂਦਾ ਤੇ ਇਸ ਤਰ੍ਹਾਂ ਹੀ ਰਾਤਾਂ ਕਟਦਾ ਤੁਰਿਆ ਗਿਆ । ਮਾਰੂਥਲ ਵਿਚ ਸੂਰਜ ਚੜ੍ਹਦਾ ਸੀ ਤੇ ਛਿਪ ਜਾਂਦਾ ਸੀ । ਸੁਰਖ਼ ਤਪਦੇ ਲਿਸ਼ਕਦੇ ਸੂਰਜ ਨੇ ਦੂਰ ਤਕ ਫੈਲੇ ਹੋਏ ਤੇ ਅਡੋਲ ਪਸਰੇ ਮਾਰੂਥਲ ਨੂੰ ਰੌਸ਼ਨੀ ਤੇ ਤਪਸ਼ ਨਾਲ ਗਰਮਾ ਦਿਤਾ । ਹਵਾਵਾਂ ਨਾਲ ਰੇਤੇ ਦੇ ਟਿੱਬੇ ਬਣਦੇ ਤੇ ਢਹਿੰਦੇ ਰਹੇ । ਰੇਤੇ ਦੇ ਟੋਇਆਂ ਵਿਚੋਂ ਉਹਦੇ ਲਈ ਪੈਰ ਵੀ ਬਾਹਰ ਕਢਣਾ ਔਖਾ ਹੋ ਗਿਆ ।

ਪਰ ਉਹ ਇੰਜੇ ਹੀ ਮਾਰੂਥਲ ਵਿਚ ਭੌਂਦਾ ਫਿਰਿਆ । ਅਖ਼ੀਰ ਉਹਦਾ ਸੱਜਾ ਪੈਰ ਰੇਤ ਦੇ ਟੋਏ ਵਿਚ ਖੁਭ ਗਿਆ । ਯੂਸਫ਼ ਦਾ ਮੂੰਹ ਪੀਲਾ ਪੈ ਗਿਆ । ਸਰੀਰ ਮੁੜ੍ਹਕੋ-ਮੁੜ੍ਹਕੀ ਹੋ ਗਿਆ । ਕੁੜਤਾ ਪਾਟ ਗਿਆ । ਥੱਕ ਕੇ ਉਸ ਟੋਏ ਵਿਚ ਡਿੱਗੇ ਪਏ ਯੂਸਫ਼ ਦੀਆਂ ਅੱਖਾਂ ਲਾਲ ਹੋ ਗਈਆਂ ।

ਮਾਰੂਥਲ ਦੀ ਹਨੇਰੀ ਦੀ ਸ਼ੂਕਰ ਸੁਣਾਈ ਦਿਤੀ ।

ਉਹ ਰੇਤੇ ਦੇ ਟੋਏ ਵਿਚੋਂ ਜ਼ੋਰ ਲਾ ਕੇ ਪੈਰ ਨਹੀਂ ਖਿੱਚ ਸਕਿਆ । ਕੀ ਯੂਸਫ਼ ਵੀ ਜ਼ਮੀਨ ਦੇ ਅੰਦਰ ਧਸ ਸਕਦਾ ਹੈ ?

ਉਸਨੇ ਪੂਰੀ ਤਾਕਤ ਨਾਲ ਪੈਰ ਬਾਹਰ ਖਿੱਚਿਆ । ਪਰ ਪੈਰ ਫੇਰ ਤਿਲਕ ਗਏ । ਚਾਰੇ ਪਾਸਿਓਂ ਰੇਤ ਦੇ ਕਿਣਕੇ ਪੈਰਾਂ ਨੂੰ ਜਿਵੇਂ ਜੋਕਾਂ ਵਾਂਗ ਤਰੂੰਡ ਰਹੇ ਸਨ ।

ਯੂਸਫ਼ ਦੀਆਂ ਅੱਖਾਂ ਸਿੱਲ੍ਹੀਆਂ ਹੋ ਗਈਆਂ । ਕਿਧਰੇ ਧੁੰਦਲੇ ਚਾਨਣ ਵਿਚ ਚੁੰਧਿਆ ਗਈਆਂ ਅੱਖਾਂ ਤੋਂ ਦੂਰ ਇਕ ਚਿੱਟੇ ਜੰਤੂ ਵਾਂਗੂੰ ਨਜ਼ਰ ਆਉਂਦਾ ਖ਼ੁਰਾਸਾਨ ਦਾ ਵਪਾਰੀ ਤੁਰਿਆ ਜਾਂਦਾ ਤਾਂ ਦਿਸਣੋਂ ਨਹੀਂ ਹਟ ਗਿਆ ?

'ਯਾਰ' । ਹਨੇਰੀ ਦੇ ਫਰਾਟਿਆਂ ਵਿਚ ਇਕ ਆਵਾਜ਼ ਗੂੰਜਦੀ ਸੁਣੀ ।

ਰੇਤਾ ਲਹਿਰਾਂ ਵਾਂਗ ਗੜਗਜ ਪਾਉਂਦਾ ਚਾਰੇ ਪਾਸੇ ਖਿਲਰਨ ਲੱਗ ਪਿਆ ।

ਯੂਸਫ਼ ਦੇ ਦਿਲ ਦੀ ਧੜਕਣ ਤੇਜ਼ ਹੋ ਗਈ । ਉਹ ਰੋ ਪਿਆ, 'ਅੱਲਾਹ' ।

ਤੇ ਇਹ ਕਹਿ ਉਹ ਅੱਗੇ ਵਧਿਆ । ਉਂਗਲਾਂ ਰੇਤੇ ਦੇ ਟੋਏ ਵਿਚੋਂ ਰਤਾ ਬਾਹਰ ਨਿਕਲੀਆਂ ਪਰ ਨਾਲ ਦੀ ਨਾਲ ਉਹ ਫੇਰ ਡਿੱਗ ਪਿਆ ।

ਜਿੱਥੇ ਡਿੱਗਿਆ ਸੀ ਉਥੋਂ ਹੀ ਉਹ ਹੱਥਾਂ ਦਾ ਸਹਾਰਾ ਲੈ ਕੇ ਘਸਰਨ ਲੱਗ ਪਿਆ । ਹੱਥ ਸਿੱਥਲ ਹੋ ਗਏ ਸਨ । ਸਿਰਫ਼ ਇਕੋ ਕਦਮ ਅੱਗੇ ਖਿਸਕ ਸਕਿਆ ।

ਇਕ ਕਦਮ ਅੱਗੇ ਵਧਣ ਨਾਲ ਜਿਹੜੀ ਸਿੱਧੀ ਲਕੀਰ ਜਿਹੀ ਖਿੱਚੀ ਗਈ ਸੀ ਉਹ ਇਕ ਪਲ ਰੇਤੇ ਵਿਚ ਨਜ਼ਰ ਆਉਂਦੀ ਰਹੀ ਤੇ ਫੇਰ ਇਹ ਵੀ ਮਿਟ ਗਈ । ਨਜ਼ਰਾਂ ਤੋਂ ਦੂਰ ਫੈਲਿਆ ਹੋਇਆ ਮਾਰੂਥਲ ਹੀ ਹੁਣ ਸਾਹਮਣੇ ਸੀ ।

ਯੂਸਫ਼ ਰੇਤੇ ਵਿਚ ਹੱਥ ਨਾ ਪਾ ਸਕਿਆ । ਉਸਦਾ ਸਰੀਰ ਸਿੱਥਲ ਹੋ ਕੇ ਤੱਤੇ ਰੇਤ ਉਤੇ ਅਹਿੱਲ ਪਿਆ ਰਿਹਾ । ਸੂਰਜ ਦੀਆਂ ਬੇਰਹਿਮ ਕਿਰਨਾਂ ਉਹਦੇ ਕੰਨਾਂ ਨੂੰ ਚੁਭਦੀਆਂ ਰਹੀਆਂ । ਉਹਨੂੰ ਖੰਘ ਛਿੜ ਪਈ । ਉਹ ਕਰਾਹੁਣ ਲੱਗ ਪਿਆ । ਉਹਨੂੰ ਇੰਜ ਲੱਗਿਆ ਜਿਵੇਂ ਕੋਈ

ਉਹਦੇ ਕਲੇਜੇ ਦੀਆਂ ਬੋਟੀਆਂ ਕਰ ਰਿਹਾ ਹੋਵੇ । ਮੂੰਹ ਅੱਡਿਆ ਗਿਆ ।

ਸੂਰਜ ਅੱਗ ਵਾਂਗ ਤਪ ਉਠਿਆ । ਰੇਤਲਾ ਤੂਫ਼ਾਨ ਸ਼ੂਕਦਾ ਹੋਇਆ ਵਗਦਾ ਰਿਹਾ ।

ਨਾ ਉਹਨੂੰ ਕਿਸੇ ਨੇ ਵੇਖਿਆ ਤੇ ਨਾ ਉਸ ਬਾਰੇ ਕਿਸੇ ਨੂੰ ਕੁਝ ਪਤਾ ਲੱਗਾ । ਹਜ਼ਾਰਾਂ ਆਦਮੀਆਂ ਦਾ ਕਾਤਲ ਯੂਸਫ਼ ਇਕ ਘੁਟ ਪਾਣੀ ਲਈ ਸਿਰ ਮਾਰ ਮਾਰ ਕੇ ਤੜਪਿਆ, ਪਰ ਹਿੱਲ ਵੀ ਨਾ ਸਕਿਆ ।

ਕਮਾਨ ਵਾਂਗ ਝੁਕਿਆ ਹੋਇਆ ਅਸਮਾਨ ਦੂਰ ਜਿਵੇਂ ਗੋਡੇ ਟਿਕਾਈ ਬੈਠਾ ਜਾਪਦਾ ਹੈ । ਦੁਮੇਲ ਉਤੇ ਬੱਦਲਾਂ ਦੇ ਟੋਟੇ ਹੌਲੀ-ਹੌਲੀ ਡਿੱਗਦੇ ਨਜ਼ਰ ਆਏ । ਅਸਮਾਨ ਤੋਂ ਚਿੱਟੇ ਪੰਛੀਆਂ ਵਾਂਗ ਬੱਦਲਾਂ ਦੇ ਟੋਟੇ ਉੱਡਦੇ ਰਹੇ । ਉਹ ਚਿੱਟੇ ਫੁੱਲ ਮਾਰੂਥਲ ਵਲ ਲਹਿੰਦੇ ਆਏ । ਯੂਸਫ਼ ਨੇ ਅੱਖਾਂ ਨਾ ਮੀਟੀਆਂ । ਖੁਲ੍ਹੇ ਖੰਭਾਂ ਵਾਲੇ ਫ਼ਰਿਸ਼ਤੇ ਯੂਸਫ਼ ਦੇ ਸੱਜੇ ਪਾਸੇ ਆ ਕੇ ਖੜੋ ਗਏ ।

ਯੂਸਫ਼ ਸਭ ਕੁਝ ਵੇਖ ਰਿਹਾ ਸੀ ।

ਬੱਦਲਾਂ ਦੇ ਟੋਟੇ ਫੇਰ ਵੀ ਹੇਠ ਲਹਿੰਦੇ ਆ ਰਹੇ ਸਨ । ਉਹ ਖੰਭਾਂ ਵਾਲੇ ਫ਼ਰਿਸ਼ਤੇ ਸਨ । ਜ਼ਮੀਨ ਉਤੇ ਉਤਰ ਆਏ ਤੇ ਯੂਸਫ਼ ਦੇ ਖੱਬੇ ਪਾਸੇ ਆ ਖੜੋਤੇ ।

ਹੁਣ ਦੋਵੇਂ ਪਾਸੇ ਫ਼ਰਿਸ਼ਤੇ ਸਨ ਤੇ ਯੂਸਫ਼ ਉਹਨਾਂ ਦੇ ਵਿਚਕਾਰ ਲੇਟਿਆ ਹੋਇਆ ਸੀ । ਸੱਜੇ ਪਾਸੇ ਵਾਲੇ ਫ਼ਰਿਸ਼ਤਿਆਂ ਨੇ ਜਦੋਂ ਉਹਨੂੰ ਉਠਾਉਣ ਲਈ ਹੱਥ ਵਧਾਇਆ ਤਾਂ ਖੱਬੇ ਪਾਸੇ ਖੜੋਤੇ ਫ਼ਰਿਸ਼ਤਿਆਂ ਨੇ ਟੋਕਿਆ—

"ਇਹ ਸਾਡੀ ਰੂਹ ਹੈ ।"

ਸੱਜੇ ਹੱਥ ਵਾਲੇ ਫ਼ਰਿਸ਼ਤਿਆਂ ਨੇ ਪੁੱਛਿਆ—

"ਤੁਸੀਂ ਕੌਣ ਓ ?"

"ਅਸੀਂ ਜੰਨਤ ਦੇ ਦੂਤ ਹਾਂ ।"

"ਪਿਆਰਿਓ ਤੁਹਾਨੂੰ ਭੁਲੇਖਾ ਲੱਗਾ ਹੈ । ਅਸੀਂ ਇਹਨੂੰ ਦੋਜ਼ਖ ਵਿਚ ਲੈ ਜਾਣ ਲਈ ਆਏ ਹਾਂ ।" ਖੱਬੇ ਪਾਸੇ ਵਾਲੇ ਫ਼ਰਿਸ਼ਤਿਆਂ ਨੇ ਕਿਹਾ ।

ਜੰਨਤ ਦੇ ਦੂਤਾਂ ਨੇ ਉਹਦੀ ਰੂਹ ਲਈ ਝਗੜਾ ਕੀਤਾ । ਯੂਸਫ਼ ਸਭ ਕੁਝ ਵੇਖ ਰਿਹਾ ਸੀ । ਸੁਣ ਰਿਹਾ ਸੀ, ਪਰ ਉਹਦੇ ਹੱਥ ਉਤਾਂਹ ਨਾ ਉਠ ਸਕੇ । ਨਾ ਬੁਲ੍ਹ ਹਿੱਲੇ । ਸਰੀਰ ਵਿਚ ਗਰਮੀ ਨਹੀਂ ਸੀ ਰਹੀ । ਉਹ ਆਪਣੀਆਂ ਅੱਖਾਂ ਦੇ ਸਾਹਮਣੇ ਸ਼ੀਸ਼ੇ ਵਾਂਗ ਸਭ ਕੁਝ ਵੇਖੀ ਜਾ ਰਿਹਾ ਸੀ ।

"ਇਹ ਹਜ਼ਾਰਾਂ ਬੰਦਿਆਂ ਦਾ ਕਾਤਲ, ਪਾਪੀ ਹੈ । ਤੇ ਇਹਨੂੰ ਦੋਜ਼ਖ਼ ਮਿਲੇਗੀ ।"

"ਇਹ ਗੱਲ ਠੀਕ ਹੋ ਸਕਦੀ ਹੈ । ਪਰ ਇਹਨੇ ਪਛਤਾਵਾ ਕਰ ਲਿਆ ਸੀ ।"

"ਕਸੂਰ ਕਰਨ ਤੋਂ ਪਿੱਛੋਂ ਪਛਤਾਵਾ ਕਰਨ ਦਾ ਕੀ ਲਾਭ ?"

"ਪਾਕ ਜੀਵਨ ਬਿਤਾਉਣ ਲਈ ਹੀ ਇਹਨੇ ਸ਼ਹਿਰ ਛੱਡਿਆ ਸੀ ।"

"ਬੰਦੇ ਦਾ ਕਰਮ ਹੀ ਮਰਮ ਹੁੰਦਾ ਹੈ । ਇਹ ਬੁਰਾਈ ਦਾ ਪ੍ਰਤੀਕ ਹੈ ।"

"ਯੂਸਫ਼ ਬੁਰਾਈ ਤੋਂ ਬੱਚ ਗਿਆ ਸੀ ।"

"ਨਹੀਂ।"

"ਉਹ ਭਲਾਈ ਵੱਲ ਵਧ ਰਿਹਾ ਸੀ।"

"ਕੀ ਉਦੇਸ਼ ਦੀ ਪੂਰਤੀ ਮੁੱਖ ਗੱਲ ਨਹੀਂ ?"

"ਠੀਕ ਉਦੇਸ਼ ਦੀ ਪੂਰਤੀ ਹੀ ਮੁੱਖ ਗੱਲ ਹੈ।"

"ਇਹਨੂੰ ਦੋਜ਼ਖ਼ ਮਿਲਣਾ ਚਾਹੀਦਾ ਹੈ।"

"ਇਹਨੂੰ ਜੱਨਤ ਵਿਚ ਜਾਣਾ ਚਾਹੀਦਾ ਹੈ।"

"ਅਸੀਂ ਦੋਏ ਖ਼ੁਦਾ ਦੇ ਕਾਰਿੰਦੇ ਹਾਂ। ਦੋਜ਼ਖ਼ ਦੇ ਪਾਪੀ ਲਈ ਝਗੜਾ ਕਰਨਾ ਸਾਡੇ ਵਾਸਤੇ ਠੀਕ ਨਹੀਂ।"

"ਅਸੀਂ ਝਗੜਾ ਨਹੀਂ ਕਰਦੇ। ਪਰ ਜੇ ਉਸ ਆਦਮੀ ਨੂੰ ਦੋਜ਼ਖ਼ ਵੱਲ ਜਾਣ ਦੇਈਏ ਜਿਸਨੂੰ ਕਿ ਜੱਨਤ ਮਿਲਣੀ ਚਾਹੀਦੀ ਹੈ, ਤਾਂ ਅਸੀਂ ਆਪਣੇ ਫਰਜ਼ ਵਿਚ ਕੁਤਾਹੀ ਕਰ ਰਹੇ ਹੋਵਾਂਗੇ।"

"ਨਹੀਂ।"

"ਇਹ ਬਹੁਤ ਦੂਰ ਦੇ ਸ਼ਹਿਰੋਂ ਆਇਆ ਹੈ। ਇਹ ਵੇਖੋ ਇਸ ਦੇ ਲੱਕ ਨਾਲ ਨਾ ਤਲਵਾਰ ਹੈ ਤੇ ਨਾ ਹੀ ਹੱਥ ਵਿਚ ਕੋਈ ਥੈਲੀ। ਇਹ ਭਲਾ ਆਦਮੀ ਬਣਨ ਲਈ ਤੁਰਿਆ ਸੀ।"

ਦੋਜ਼ਖ ਦੇ ਫ਼ਰਿਸ਼ਤਿਆਂ ਨੇ ਉਹਦੇ ਅਮਲਨਾਮੇ ਦੀ ਮੁੜ ਪੜਤਾਲ ਕੀਤੀ। ਜੱਨਤ ਦੇ ਦੂਤਾਂ ਨੇ ਜੋ ਕੁਝ ਕਿਹਾ ਸੀ ਉਹ ਬਿਲਕੁਲ ਠੀਕ ਸੀ।

"ਪਰ ਇਹਦਾ ਪਿਛਲਾ ਇਤਿਹਾਸ ਕੀ ਹੈ ?"

"ਅਜਿਹੇ ਕਿੰਨੇ ਹੀ ਪਾਪੀ ਪਿੱਛੋਂ ਮਹਾਨ ਫ਼ਕੀਰ ਬਣ ਗਏ ਜਿੰਨ੍ਹਾਂ ਦਾ ਪਿਛਲਾ ਇਤਿਹਾਸ ਬੜਾ ਭੈੜਾ ਸੀ।"

"ਖ਼ੈਰ ਉਹਨਾਂ ਦਾ ਕਰਮ ਹੀ ਉਹਨਾਂ ਦੀ ਮਹਾਨਤਾ ਦਾ ਸਬੂਤ ਹੈ।"

"ਜਿਵੇਂ ਕਿ ਯੂਸਫ਼ ਦਾ ਇਹ ਕਰਮ ਮਹਾਨ ਹੈ।"

"ਯੂਸਫ਼ ਦਾ ਪਾਕ ਕਰਮ ਦੱਸੋ ?"

"ਇਹੋ ਸਫ਼ਰ, ਭਲਾਈ ਵੱਲ ਕੀਤਾ ਹੋਇਆ ਸਫ਼ਰ !"

"ਇਹ ਕਿੱਥੇ ਜਾ ਰਿਹਾ ਸੀ ?"

"ਖ਼ੁਰਾਸਾਨ ਵੱਲ। ਉਥੋਂ ਦੇ ਇਕ ਵਪਾਰੀ ਨੇ ਇਹਨੂੰ ਭਲਾਈ ਦਾ ਸੱਚਾ ਰਾਹ ਵਿਖਾਇਆ ਸੀ।"

"ਉਹਦਾ ਸਬੂਤ ਕੀ ਹੈ ?"

"ਸਬੂਤ ਕੋਈ ਨਹੀਂ।"

ਦੋਜ਼ਖ਼ ਦੇ ਜ਼ਿੱਦੀ ਦੂਤ ਉਹਨੂੰ ਛੱਡਣ ਲਈ ਤਿਆਰ ਨਹੀਂ ਸਨ। ਜੱਨਤ ਦੇ ਦੂਤਾਂ ਨੇ ਉਹਨਾਂ ਨੂੰ ਬਹੁਤ ਸਮਝਾਇਆ ਤੇ ਮਿੰਨਤਾਂ ਵੀ ਕੀਤੀਆਂ।

ਧੁੱਪ ਨਾਲ ਰੇਤ ਦੇ ਕਿਣਕੇ ਹੌਲੀ-ਹੌਲੀ ਹੇਠ ਲਹਿ ਗਏ ਸਨ। ਫ਼ਰਿਸ਼ਤਿਆਂ ਨੇ ਯੂਸਫ਼

ਦੀਆਂ ਖੁਲ੍ਹੀਆਂ ਅੱਖਾਂ ਵਲ ਵੇਖਿਆ। ਅੱਖਾਂ ਵਿਚ ਹੰਝੂ ਸਨ ਤੇ ਚਿਹਰਾ ਖਿੜਿਆ ਹੋਇਆ ਸੀ।

"ਕੀ ਤੁਹਾਡੇ ਕੋਲ ਮਿਣਤੀ ਲਈ ਕੋਈ ਚੀਜ਼ ਹੈ ?"

"ਹਾਂ ?"

"ਆਪਾਂ ਇਕ ਹੋਰ ਕੰਮ ਕਰੀਏ। ਅਸੀਂ ਇਸ ਦੀ ਆਤਮਾ ਲਈ ਕਿੰਨੇ ਚਿਰ ਤੋਂ ਝਗੜ ਰਹੇ ਹਾਂ। ਜਿਸ ਥਾਂ ਉਤੇ ਯੂਸਫ਼ ਮਰਿਆ ਪਿਆ ਹੈ ਉਸ ਥਾਂ ਉਤੋਂ ਸ਼ਹਿਰ ਤੱਕ ਮਿਣਤੀ ਕਰ ਲੈਂਦੇ ਹਾਂ ਤੇ ਉਧਰ ਖੁਰਾਸਾਨ ਤਕ ਦੀ ਵਿੱਥ ਮਿਣ ਲੈਂਦੇ ਹਾਂ।"

"ਕਿਉਂ ?"

"ਜੇ ਸ਼ਹਿਰ ਤੋਂ ਇੱਥੋਂ ਤਕ ਫ਼ਾਸਲਾ ਘੱਟ ਹੋਇਆ ਤਾਂ ਤੁਸੀਂ ਲੈ ਜਾਣਾ ਤੇ ਜੇ ਇੱਥੋਂ ਖੁਰਾਸਾਨ ਦਾ ਫ਼ਾਸਲਾ ਘੱਟ ਹੋਇਆ ਤਾਂ ਇਹਨੂੰ ਅਸੀਂ ਲੈ ਜਾਵਾਂਗੇ।"

ਦੋਜ਼ਖ਼ ਦੇ ਫਰਿਸ਼ਤੇ ਸੋਚਾਂ ਵਿਚ ਡੁੱਬ ਗਏ। ਉਹਨਾਂ ਨੇ ਆਪੋ ਵਿਚ ਸਲਾਹ ਕੀਤੀ। ਸਮੱਸਿਆ ਨੂੰ ਹੱਲ ਕਰਨ ਦਾ ਹੋਰ ਕੋਈ ਰਾਹ ਵੀ ਨਹੀਂ ਸੀ ਦਿਸਦਾ। ਪਰ ਇਸ ਸ਼ਰਤ ਤੋਂ ਉਹ ਵਧੇਰੇ ਫਾਇਦਾ ਉਠਾਉਣਾ ਚਾਹੁੰਦੇ ਸਨ।

"ਸਾਡਾ ਇਕ ਹੋਰ ਸ਼ੱਕ ਰਫ਼ਾ ਕਰੋ ਕਿ ਇਸ ਥਾਂ ਤੋਂ ਤੁਹਾਡਾ ਮਤਲਬ ਕੀ ਹੈ ?"

"ਜਿੱਥੇ ਯੂਸਫ਼ ਦਾ ਸਿਰ ਹੈ ਅਸੀਂ ਉਸਨੂੰ ਇਹ ਥਾਂ ਕਹਿੰਦੇ ਹਾਂ।"

"ਅਸੀਂ ਇਹ ਨਹੀਂ ਮੰਨਦੇ। ਇਹ ਠੀਕ ਨਹੀਂ।"

"ਫੇਰ ?"

"ਅਸੀਂ ਉਸ ਥਾਂ ਨੂੰ ਹੱਦ ਮੰਨਾਂਗੇ ਜਿੱਥੇ ਯੂਸਫ਼ ਦਾ ਪੈਰ ਰੇਤੇ ਉਤੇ ਪਿਆ ਹੈ।"

ਜੱਨਤ ਤੋਂ ਆਏ ਫਰਿਸ਼ਤੇ ਵੀ ਸੋਚਾਂ ਵਿਚ ਡੁੱਬ ਗਏ। ਪਰ ਕੋਈ ਹੋਰ ਚਾਰਾ ਵੀ ਨਹੀਂ ਸੀ। ਉਹਨਾਂ ਨੇ ਦੋਜ਼ਖ਼ ਦੇ ਫ਼ਰਿਸ਼ਤਿਆਂ ਦੀ ਗੱਲ ਮੰਨ ਲਈ।

ਦੋਹਾਂ ਪਾਸਿਆਂ ਦੇ ਫ਼ਰਿਸ਼ਤੇ ਸਹਿਮਤ ਹੋ ਗਏ। ਇਕ ਪਾਸੇ ਵਾਲੇ ਸ਼ਹਿਰ ਵੱਲ ਚਲੇ ਗਏ ਤੇ ਦੂਜੇ ਪਾਸੇ ਵਾਲੇ ਖੁਰਾਸਾਨ ਵੱਲ। ਦੋਵਾਂ ਪਾਸਿਆਂ ਦੇ ਫ਼ਰਿਸ਼ਤਿਆਂ ਨੇ ਦੋਵੇਂ ਪਾਸੇ ਮਿਣ ਲਏ। ਉਹ ਦੋਵਾਂ ਪਾਸਿਆਂ ਤੋਂ ਇਕੋ ਹੀ ਸਮੇਂ ਉਤੇ ਉਥੇ ਪਹੁੰਚੇ। ਜਿੱਥੇ ਯੂਸਫ਼ ਪਿਆ ਸੀ ਉਹ ਉਸ ਥਾਂ ਉਤੇ ਪਹੁੰਚ ਗਏ ਇਕੋ ਹੀ ਸਮੇਂ।

ਉਹਨਾਂ ਨੇ ਮਿਣਨ ਵਾਲੀ ਰੱਸੀ ਦੇ ਸਿਰੇ ਮਿਲਾ ਕੇ ਵੇਖੇ। ਮਿਲਾਏ ਹੋਏ ਸਿਰੇ ਨਾਲ ਉਸ ਰੱਸੀ ਨੂੰ ਲਪੇਟ ਲਿਆ। ਰੱਸੀ ਦਾ ਦੂਜਾ ਸਿਰਾ ਦਿੱਸ ਪਿਆ। ਦੋਹਾਂ ਨੇ ਘਬਰਾਹਟ ਨਾਲ ਉਸ ਸਿਰੇ ਵਲ ਵੇਖਿਆ। ਦੋਵੇਂ ਬਰਾਬਰ ਸਨ। ਕੀ ਹੁਣ ਯੂਸਫ਼ ਦਾ ਅੱਧਾ ਹਿੱਸਾ ਜੱਨਤ ਵੱਲ ਤੇ ਅੱਧਾ ਹਿੱਸਾ ਦੋਜ਼ਖ਼ ਵਲ ਜਾਏਗਾ ?

ਯੂਸਫ਼ ਦੀਆਂ ਅੱਖਾਂ ਖੁਲ੍ਹੀਆਂ। ਫ਼ਰਿਸ਼ਤੇ ਰੱਸੀ ਨੂੰ ਘੁਮਾ ਰਹੇ ਸਨ।

ਦੋਜ਼ਖ਼ ਵਲੋਂ ਆਏ ਫ਼ਰਿਸ਼ਤਿਆਂ ਦਾ ਚਿਹਰਾ ਧੁੰਆਂਖਿਆ ਗਿਆ।

"ਕਿੰਨਾ ਕੁ ਫ਼ਰਕ ਹੋਵੇਗਾ ?" ਜੱਨਤ ਤੋਂ ਆਏ ਫ਼ਰਿਸ਼ਤਿਆਂ ਦੇ ਆਗੂ ਨੇ ਸਵਾਲ ਕੀਤਾ।

ਜੰਨਤ ਤੋਂ ਆਏ ਫ਼ਰਿਸ਼ਤਿਆਂ ਵਿਚੋਂ ਇਕ ਨੇ ਹੇਠਾਂ ਵੱਲ ਵੇਖਿਆ। ਉਹਦੇ ਮਿੱਠੇ ਹੋਠਾਂ ਉਤੇ ਮਿੱਠੀ ਮੁਸਕਰਾਹਟ ਖਿੜ ਪਈ। ਜਦੋਂ ਉਹ ਰੱਸੀ ਲੈ ਕੇ ਯੂਸਫ਼ ਦੇ ਅਹਿੱਲ ਪੈਰਾਂ ਦੀ ਲੰਬਾਈ ਮਿਣ ਰਿਹਾ ਸੀ ਤਾਂ ਦੋਜ਼ਖ਼ ਦੇ ਫ਼ਰਿਸ਼ਤੇ ਅਸਮਾਨ ਵਲ ਜਾ ਰਹੇ ਸਨ।

ਜੰਨਤ ਦੇ ਫ਼ਰਿਸ਼ਤਿਆਂ ਨੇ ਮਿਣਤੀ ਕਰ ਲਈ ਸੀ। ਉਹਨਾਂ ਦੀ ਆਵਾਜ਼ ਗੂੰਜਦੀ ਸੁਣੀ।

"ਸਿਰਫ਼ ਇਕ ਕਦਮ।"

# 2. ਨਚਿਕੇਤਾ ਨੇ ਯਮਰਾਜ ਨੂੰ ਜੋ ਪੁੱਛਿਆ

ਮੈਂ ਕਿੰਨੀ ਵਾਰ ਤੈਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਤੂੰ ਕਦੇ ਮੇਰੀ ਪੇਸ਼ ਨਾ ਜਾਣ ਦਿਤੀ। ਮੇਰੇ ਸਾਰੇ ਮੁੱਢਲੇ ਯਤਨ ਅਸਫ਼ਲ ਰਹੇ। ਤੂੰ ਸਫ਼ਲਤਾ ਨਾਲ ਹਮੇਸ਼ਾ ਏਨੇ ਸਹਿਜ-ਭਾ ਨਾਲ ਬਚਦੀ ਰਹੀ ਕਿ ਕਿਸੇ ਨੂੰ ਇਹ ਲੱਗਿਆ ਹੀ ਨਾ ਕਿ ਤੂੰ ਜਾਣ-ਬੁਝ ਕੇ ਅਜਿਹਾ ਕਰਦੀ ਸੈਂ। ਤੂੰ ਬੱਚਿਆਂ ਵਰਗਾ ਵਤੀਰਾ ਕੀਤਾ।

ਜਦੋਂ ਮੈਂ ਤੁਲਸੀ ਦੇ ਮਣਕਿਆਂ ਦੀ ਮਾਲਾ ਪਾਈ ਉਦੋਂ ਵੀ ਤੈਨੂੰ ਸ਼ੱਕ ਨਾ ਹੋਇਆ। ਤੂੰ ਆਪ ਤੁਲਸੀ ਦੇ ਮਣਕੇ ਚੁਣੇਂ। ਤੂੰ ਖ਼ੁਦ ਮੰਦਰ ਵਿਚ ਲਿਜਾ ਕੇ ਪੂਜਾ ਕਰਵਾਉਣ ਦੀ ਗੱਲ ਤੇ ਜ਼ਿੱਦ ਕੀਤੀ। ਤੂੰ ਮੈਥੋਂ ਲੁਕਾ-ਛਿਪਾ ਕੇ ਦੂਜਿਆਂ ਨੂੰ ਕਹਿੰਦੀ ਰਹੀ :

— ਮੇਰੇ ਪ੍ਰੀਤਮ ਜੀ ਰਤਾ ਕੁ ਭਗਤ ਬਣ ਗਏ ਨੇ।

ਮੇਰੇ ਭਗਤ ਬਣਨ ਵਾਲੀ ਗੱਲ ਤੂੰ ਕਿੰਨੀ ਸਰਲਤਾ ਨਾਲ ਕਹਿ ਦਿਤੀ ਸੀ। ਮੈਨੂੰ ਇਜ ਮਹਿਸੂਸ ਹੋਇਆ ਜਿਵੇਂ ਮੇਰੇ ਵਿਚ ਭਗਤੀ ਦਾ ਰਤਾ ਕੁ ਪ੍ਰਭਾਵ ਵੇਖ ਕੇ ਤੂੰ ਅਭਿਮਾਨ ਕਰਦੀ ਹੋਵੇਂ। ਤੂੰ ਚਾਰ-ਪੰਜ ਜਣਿਆਂ ਨੂੰ ਇਹ ਗੱਲ ਸਮਝਾਉਂਦੀ ਫਿਰੀ। ਇਸ ਤੋਂ ਵਧ ਤੈਨੂੰ ਕੁਝ ਵੀ ਸਮਝ ਨਾ ਪਈ। ਤੈਨੂੰ ਤਾਂ ਇਹ ਵੀ ਪਤਾ ਨਹੀਂ ਸੀ ਕਿ ਮੇਰੇ ਨਾ ਸਮਝ ਮਨ ਵਿਚ ਕਿਹੜੇ ਕਿਹੜੇ ਭਾਵ ਹੁਲਾਰੇ ਲੈ ਰਹੇ ਨੇ।

ਦੂਜਾ ਆਸ਼ਰਮ ਲੱਭਣ ਦੀ ਯਾਤਰਾ ਵਿਚ ਮੈਂ ਤੈਨੂੰ ਘਟੋ-ਘਟ ਇਕ ਦਰਸ਼ਕ ਦੇ ਰੂਪ ਵਿਚ ਵੇਖਣਾ ਚਾਹਿਆ। ਮੈਂ ਦਾੜ੍ਹੀ ਵਧਾ ਲਈ, ਕੇਸ ਵਧਾਏ, ਕਦੇ ਕਦੇ ਗਾਂਜਾ ਵੀ ਪੀਤਾ ਤੇ ਨਸ਼ੇ ਵਾਲੀ ਦੁਆਈ ਵੀ ਪੀਤੀ। ਤੂੰ ਸਮਝਦੀ ਰਹੀ ਇਹ ਸਭ ਕੁਝ ਮੈਂ ਨਵੀਂ ਪੀੜ੍ਹੀ ਦੀ ਨਕਲ ਕਰਨ ਦੀ ਇੱਛਾ ਕਰਕੇ ਹੀ ਕਰਦਾ ਹਾਂ। ਤੂੰ ਸੋਚਿਆ ਤੁਲਸੀ-ਮਾਲਾ ਵੀ ਇਸੇ ਨਕਲ ਦਾ ਇਕ ਢੰਗ ਹੈ। ਇਹਨਾਂ ਗੱਲਾਂ ਨਾਲ ਮੈਂ ਜਵਾਨੀ ਵਲ, ਬ੍ਰਹਮਚਾਰੀਆ ਵਲ ਮੋੜਾ ਪਾਉਣਾ ਲੋਚਦਾ ਹਾਂ। ਤੇਰੀ ਧਾਰਨਾ ਕਿਨੀ ਨਿਰਦਈ ਸੀ।

ਉਦੋਂ ਵੀ ਮੈਂ ਜਦੋਂ ਤੇਰੇ ਨਾਲ ਮੰਦਰ ਦੇ ਅੰਦਰ ਕਦਮ ਰਖਿਆ ਤਾਂ ਤੂੰ ਮੈਨੂੰ ਕਿਸੇ ਇਕਾਂਤ ਥਾਂ ਸਿਰਫ਼ ਦਰਸ਼ਕ ਵਾਂਗ ਹੀ ਖੜ੍ਹਾ ਵੇਖਿਆ। ਤੂੰ ਲੁਕ ਕੇ ਵੇਖਿਆ—"ਮੇਰੇ ਪ੍ਰੀਤਮ ਕੀ ਕਰਦੇ ਹਨ ? ਹੱਥ ਜੋੜ ਕੇ ਪ੍ਰਾਰਥਨਾ ਕਰਦੇ ਨੇ ?" ਭਗਵਾਨ ਸਾਹਮਣੇ ਬੰਦਨਾ ਕਰਨਾ ਤੇ ਪ੍ਰਸ਼ਾਦ ਲੈਣਾ ਤੇਰਾ ਹੀ ਕੰਮ ਸੀ ਨਾ ? ਪਰ ਹੁਣ ਤੇਰੇ ਨਾਲ ਮੰਦਰ ਆਉਣੋਂ ਮੈਂ ਬਿਲਕੁਲ

ਨਹੀਂ ਝਿਜਕਦਾ। ਮੇਰੇ ਮੱਥੇ ਉਤੇ ਚੰਦਨ ਲਾਉਣ ਦਾ ਧੀਰਜ ਹੁਣ ਤੇਰੇ ਵਿਚ ਹੈ। ਤੂੰ ਜਾਣਦੀ ਹੈਂ ਕਿ ਮੈਂ ਨਹੀਂ ਰੋਕਾਂਗਾ। ਤੂੰ ਇਸ ਗੱਲ ਦਾ ਪਤਾ ਨਹੀਂ ਕੀਤਾ ਕਿ ਮੇਰੇ ਵਿਚ ਇਹ ਤਬਦੀਲੀ ਕਿੰਜ ਆ ਗਈ। ਤੈਨੂੰ ਇਹ ਵੀ ਪਤਾ ਨਹੀਂ ਕਿ ਇਹ ਤਬਦੀਲੀ ਕਦੋਂ ਹੋਈ। ਜੇ ਤੈਨੂੰ ਇਸ ਗੱਲ ਦੀ ਜਾਣਕਾਰੀ ਹੁੰਦੀ ਤਾਂ ਅਸੀਂ ਇਕ ਦੂਜੇ ਨੂੰ ਸਮਝ ਸਕਦੇ।

"ਰਤਾ ਕੁਝ ਸਮਾਂ ਬੀਤਣ ਦੇ, ਫੇਰ ਵੇਖ ਲਵਾਂਗੇ।"

ਪੰਦਰਾਂ ਵਰ੍ਹੇ ਹੋ ਗਏ, ਸਾਡੇ ਵਿਆਹ ਤੋਂ ਤੀਜੇ ਦਿਨ ਤੇਰੇ ਨਾਲ ਮੰਦਰ ਜਾਣੋਂ ਮੈਂ ਨਾਂਹ-ਨੁੱਕਰ ਕੀਤੀ ਤਾਂ ਉਦੋਂ ਤੇਰੀ ਵੱਡੀ ਭੈਣ ਨੇ ਜਿਹੜੀਆਂ ਗੱਲਾਂ ਕਹੀਆਂ, ਉਹ ਮੈਨੂੰ ਹੁਣ ਤਕ ਯਾਦ ਨੇ। ਇਹ ਸਮਾਂ ਉਹੋ ਹੀ ਸੀ ਨਾ ਜਦੋਂ ਸਾਡੇ ਵਿਚ ਇਕ ਦੂਜੇ ਪ੍ਰਤੀ ਧੁਰ ਅੰਦਰੋਂ ਅਪਣਤ ਪੈਦਾ ਹੋਈ ਸੀ ਤੇ ਅਸੀਂ ਇੱਕਠਿਆਂ ਮਰਨ ਦਾ ਇਕਰਾਰ ਕੀਤਾ ਸੀ? ਪਰ ਫੇਰ ਤੇਰੇ ਭਗਵਾਨ ਦੇ ਸਾਹਮਣੇ ਸਿਰ ਨਿਵਾਉਣ ਮੈਂ ਤੇਰੇ ਨਾਲ ਨਹੀਂ ਸਾਂ ਆਇਆ। ਤੂੰ ਇਸ ਗੱਲੋਂ ਦੁੱਖੀ ਹੋ ਕੇ ਹੰਝੂ ਵਹਾਏ ਸਨ। ਮੈਂ ਇਹ ਵੇਖ ਕੇ ਡੋਲਿਆ ਨਹੀਂ ਸਾਂ। ਤੂੰ ਆਸ ਕੀਤੀ ਕਿ ਸਮਾਂ ਬੀਤਣ ਨਾਲ ਮੈਂ ਤੇਰੇ ਵੱਸ ਵਿਚ ਆ ਜਾਵਾਂਗਾ। ਤੇਰੀ ਚਲਾਕ ਭੈਣ ਇਹ ਸਭ ਕੁਝ ਜਾਣਦੀ ਸੀ।

ਸਮਾਂ ਬੀਤ ਗਿਆ। ਸਾਡੇ ਘਰ ਇਕ ਬੱਚੀ ਦਾ ਜਨਮ ਹੋਇਆ। ਉਹ ਵੱਡੀ ਹੋਈ। ਤੂੰ ਉਸਨੂੰ ਸੰਧਿਆ ਭਜਨ ਤੇ ਕੀਰਤਨ ਸਿਖਾਇਆ। ਉਹ ਉੱਚੀ ਉੱਚੀ ਲੈਅ-ਤਾਲ ਨਾਲ ਭਜਨ ਗਾਉਂਦੀ। ਮੈਂ ਉਦੋਂ ਕੋਈ ਰੋਕ ਨਾ ਪਾਈ। ਕੀ ਤੂੰ ਇਹ ਗੱਲ ਮੰਨਣ ਤੋਂ ਇਨਕਾਰੀ ਹੋ ਸਕਦੀ ਹੈਂ ਕਿ ਫੇਰ ਵੀ ਸਾਡੇ ਵਿਚਕਾਰ ਅਣਬਣ ਜਾਰੀ ਰਹੀ?

ਪਹਿਲਾਂ ਮੈਂ ਭਗਵਾਨ ਦਾ ਹਾਸਾ ਉਡਾਉਂਦਾ ਸਾਂ ਤਾਂ ਉਦੋਂ ਤੂੰ ਗੁੱਸੇ ਹੋ ਜਾਂਦੀ ਸੈਂ। ਤੂੰ ਡੂੰਘੇ ਦੁੱਖ ਨਾਲ ਕਹਿੰਦੀ ਹੁੰਦੀ ਸੀ:

"ਦੇਵਤੇ ਸਾਹਮਣੇ ਸਿਰ ਨਾ ਝੁਕਾਉਣਾ ਕੋਈ ਬੁਰੀ ਗੱਲ ਨਹੀਂ, ਪਰ ਉਹਦੀ ਨਿੰਦਿਆ ਤਾਂ ਨਾ ਕਰਿਆ ਕਰੋ!"

ਇਹ ਗੱਲ ਸੁਣਦਿਆਂ ਹੀ ਮੈਂ ਭੜਕ ਉਠਦਾ ਸਾਂ। ਅੰਤਾਂ ਦੀ ਨਫ਼ਰਤ-ਭਾਵਨਾ ਨਾਲ ਬਚਪਨ ਦੀਆਂ ਗੱਲਾਂ ਦੱਸਦਾ ਹੁੰਦਾ ਸਾਂ।

ਜੱਾਨੀ ਨੇ ਜਦੋਂ ਦੇਵੀ ਨੂੰ ਗਾਲ੍ਹਾਂ ਕੱਢੀਆਂ ਸਨ ਤਾਂ ਇਹਦੇ ਨਾਲ ਕੀ ਹੋ ਗਿਆ ਸੀ?

ਤੂੰ ਮੇਰੀ ਨਿੰਦਿਆ-ਭਰੀ ਸ਼ੈਲੀ ਵਿਚ ਹੀ ਫੇਰ ਸੁਆਲ ਕੀਤਾ:

"ਉਹ ਅਜਿਹਾ ਕਿਹੜਾ ਯੋਧਾ ਹੈ, ਜੱਾਨੀ?"

ਬਚਪਨ ਦਾ ਸਾਥੀ, ਇਕ ਐਂਗਲੋ ਇੰਡੀਅਨ ਮੁੰਡਾ ਹੈ।

ਮੈਂ ਪੂਰੀ ਕਹਾਣੀ ਸੁਣਾ ਦਿਤੀ ਸੀ।

ਮੈਂ ਹਰ ਸਨਿਚਰਵਾਰ ਮਾਤਾ ਜੀ ਦੇ ਨਾਲ ਦੇਵੀ ਦੇ ਮੰਦਰ ਜਾਂਦਾ ਹੁੰਦਾ ਸਾਂ। ਜਾ ਕੇ ਹੱਥ ਬੰਨ੍ਹ ਕੇ ਪ੍ਰਾਰਥਨਾ ਨਾ ਕਰੀਏ ਤਾਂ ਦੁਰਗਾ ਨਾਰਾਜ਼ ਹੋ ਜਾਂਦੀ ਹੈ। ਛੂਤ ਦੀਆਂ ਬੀਮਾਰੀਆਂ ਫੈਲ ਜਾਂਦੀਆਂ ਨੇ। ਪਰ ਇਕ ਦਿਨ ਜੱਾਨੀ ਨੇ ਮੰਦਰ ਦੇ ਸਾਹਮਣੇ ਆਪਣੇ ਸਾਰੇ ਕਪੜੇ ਹੀ ਲਾਹ ਸੁੱਟੇ।

ਮੈਂ ਨਹੀਂ ਸੁਣਨਾ ਚਾਹੁੰਦੀ ਅਜਿਹੀਆਂ ਗੱਲਾਂ।

ਫੇਰ ਵੀ ਮੈਂ ਦੱਸਦਾ ਰਿਹਾ।

ਜੱਾਨੀ ਤੇ ਮੈਂ ਮੰਦਰ ਦੇ ਕੋਲ ਕਬੂਤਰ ਉਡਾ ਰਹੇ ਸਾਂ। ਮੇਰਾ ਕਬੂਤਰ ਉਡਦਾ ਉਡਦਾ ਕਾਲੇ ਬਦਲ ਪਿਛੇ ਅਲੋਪ ਹੋ ਗਿਆ ਤੇ ਜੱਾਨੀ ਦਾ ਕਬੂਤਰ ਡਿਗਦਾ-ਢਹਿੰਦਾ ਦੇਵੀ ਦੇ ਮੰਦਰ ਦੇ ਛੱਜੇ ਉਤੇ ਜਾ ਬੈਠਾ। ਉਹ ਗੁੱਸੇ ਨਾਲ ਲਾਲ ਪੀਲ਼ਾ ਹੋ ਗਿਆ। ਉਹਦੇ ਹੱਥ ਵਿਚ ਗੁਲੇਲ ਸੀ। ਉਹਨੇ ਕਾਲੇ ਪੱਥਰ ਦੀ ਦੇਵੀ ਦੀ ਮੂਰਤੀ ਦਾ ਨਿਸ਼ਾਨਾ ਸੇਧ ਕੇ ਵੱਟਾ ਵਗਾਹ ਮਾਰਿਆ।

ਉਸ ਦਿਨ ਜੱਾਨੀ ਦੇ ਮੂੰਹੋਂ ਜਿਹੜੀਆਂ ਗਾਲ੍ਹਾਂ ਮੈਂ ਸੁਣੀਆਂ ਉਹ ਤੈਨੂੰ ਨਹੀਂ ਸਨ ਦਸੀਆਂ। ਇਹ ਤੇਰੇ ਸੁਣਨ ਵਾਲੀਆਂ ਨਹੀਂ ਸਨ। ਦੇਵੀ ਨੇ ਜ਼ਰੂਰ ਸੁਣੀਆਂ ਹੋਣਗੀਆਂ। ਮੈਨੂੰ ਚੇਚਕ ਨਿਕਲ ਆਈ। ਅਠਾਈਵੇਂ ਦਿਨ ਜਦੋਂ ਮੈਨੂੰ ਨੁਹਾ-ਧੁਆ ਕੇ, ਧੋਤੇ ਕਪੜੇ ਪਹਿਨਾ ਕੇ ਗੀਤ ਤੇ ਵਾਜਿਆਂ-ਗਾਜਿਆਂ ਨਾਲ ਜਦੋਂ ਦੇਵੀ ਦੇ ਮੰਦਰ ਦੁਆਲੇ ਪ੍ਰਕਰਮਾ ਕਰਵਾਈ ਗਈ ਤਾਂ ਜੱਾਨੀ ਨੂੰ ਇਹ ਸਭ ਕੁਝ ਇਕ ਤਮਾਸ਼ਾ ਲੱਗਿਆ।

ਹੁਣ ਵੀ ਮੇਰਾ ਬਹੁਤਾ ਚਿਰ ਪੜ੍ਹਦੇ ਰਹਿਣਾ ਜਾਂ ਕਮਰੇ ਵਿਚ ਇਕੱਲਿਆਂ ਦਾੜ੍ਹੀ ਦੇ ਵਾਲਾਂ ਉਤੇ ਹੱਥ ਫੇਰਦਿਆਂ ਛੱਤ ਵੱਲ ਝਾਕਦੇ ਰਹਿਣਾ ਤੈਨੂੰ ਚੰਗਾ ਨਹੀਂ ਲਗਦਾ। ਤੂੰ ਮੈਥੋਂ ਜ਼ਬਰਦਸਤੀ ਕਿਤਾਬਾਂ ਖੋਹ ਕੇ ਕਿਤੇ ਲੁਕਾ ਦਿਤੀਆਂ। ਮੈਂ ਇਸ ਗੱਲ ਬਾਰੇ ਤੈਨੂੰ ਕੁਝ ਨਹੀਂ ਕਿਹਾ ਕਿਉਂਕਿ ਮੈਂ ਜਾਣਦਾ ਹਾਂ ਕਿ ਪੜ੍ਹਣ ਦੀ ਉਮਰ ਬੀਤ ਚੁੱਕੀ ਹੈ। ਮੇਰਾ ਇਹ ਵੀ ਵਿਸ਼ਵਾਸ਼ ਨਹੀਂ ਕਿ ਹੁਣ ਪੜ੍ਹਣ ਨਾਲ ਮਨ ਦਾ ਵਿਕਾਸ ਹੋਵੇਗਾ। ਹੁਣ ਤਾਂ ਆਤਮਾ ਦੀ ਮੁਕਤੀ ਚਾਹੀਦੀ ਹੈ ਤਾਂ ਜੋ ਦੂਸਰਾ ਜਨਮ ਨਾ ਹੋਵੇ। ਮੈਂ ਜੇ ਬਹੁਤਾ ਚਿਰ ਚੁੱਪ ਵੱਟ ਕੇ ਬੈਠਾ ਰਹਿੰਦਾ ਤਾਂ ਤੂੰ ਮੈਨੂੰ ਅਸੰਤੁਸ਼ਟ ਜਿਹਾ ਵੇਖ ਕੇ ਪੁੱਛਦੀ :

ਕੀ ਗੱਲ ਹੋ ਗਈ ?

ਮੈਂ ਚੁੱਪ ਕਰ ਰਹਿੰਦਾ, ਜੁਆਬ ਨਾ ਦਿਦਾ ਤਾਂ ਤੂੰ ਹੋਰ ਵਧੇਰੇ ਮੂੰਹ ਵੱਟ ਲੈਂਦੀ। ਮੇਰਾ ਚੁੱਪ ਰਹਿਣਾ ਤੇ ਤੇਰੀ ਅੱਖ ਬਚਾ ਕੇ ਤੈਨੂੰ ਵੇਖਣਾ ਜਦੋਂ ਤੂੰ ਸਹਾਰ ਨਾ ਸਕਦੀ ਤਾਂ ਗੁੱਸੇ-ਜਿਹੇ ਹੋ ਕੇ ਰੇਡੀਓ ਲਾ ਲੈਂਦੀ। ਭਾਂਡੇ ਭੰਨ ਕੇ ਕੀਚਰਾਂ ਕਰ ਦਿੰਦੀ। ਇਸ ਸਭ ਕਾਸੇ ਦੇ ਬਾਵਜੂਦ ਵੀ ਕਦੇ ਤੂੰ ਮੈਨੂੰ ਗੁੱਸੇ ਹੁੰਦਿਆਂ ਵੇਖਿਆ ਹੈ ?

ਜਿਸ ਬੰਗਲੇ ਵਿਚ ਜੱਾਨੀ ਰਹਿੰਦਾ ਹੈ ਉਸ ਦੁਆਲੇ ਦੂਰ ਤਕ, ਉੱਚੀ ਚਾਰ-ਦੀਵਾਰੀ ਹੈ। ਉਹਦੇ ਫਰਸ਼ ਉਤੇ ਸੰਗਮਰਮਰ ਲੱਗਿਆ ਹੋਇਆ ਹੈ। ਕੰਧ ਉਤੇ ਮਹਾਤਮਾ ਈਸਾ ਦਾ ਸੁੰਦਰ ਚਿੱਤਰ ਟੰਗਿਆ ਹੋਇਆ ਹੈ। ਕੰਡਿਆਂ ਦੀ ਕਰੀਟ ਵੀ ਵੇਖਣ ਵਿਚ ਸੁੰਦਰ ਸੀ। ਹਰ ਐਤਵਾਰ ਜਦੋਂ ਜੱਾਨੀ ਗਿਰਜੇ ਜਾਂਦਾ ਸੀ ਤਾਂ ਕੋਟ-ਪਤਲੂਨ ਪਹਿਨਦਾ। ਉਸਦਾ ਉਹਨੂੰ ਬੜਾ ਮਾਣ ਸੀ। ਉਹਦੀ ਵੱਡੀ ਭੈਣ ਡਯਾਨਾ ਵੀ ਉਹਦੇ ਨਾਲ ਜਾਂਦੀ ਹੁੰਦੀ। ਡਯਾਨਾ ਆਪਣੀ ਦਾਦੀ ਦੇ ਦਿਤੇ ਹੋਏ ਕੀਮਤੀ ਕਪੜੇ ਪਹਿਨਦੀ ਸੀ। ਉਨੇ ਵਧੀਆ ਕਪੜੇ ਮੈਂ ਕਦੇ ਨਹੀਂ ਸਨ ਵੇਖੇ।

ਜਦੋਂ ਮੈਂ ਜੱਾਨੀ ਨੂੰ ਲਭਦਾ ਉਹਨਾਂ ਦੇ ਬੰਗਲੇ ਅੰਦਰ ਜਾਂਦਾ ਸਾਂ ਤਾ ਡਯਾਨਾ ਮੈਨੂੰ

ਅੰਦਰ ਲਿਜਾ ਕੇ ਤਸ਼ਤਰੀ ਕੇਕਾਂ ਦੀ ਭਰ ਕੇ ਖੁਆਂਦੀ ਸੀ। ਬਹੁਤਾ ਚਿਰ ਉਹ ਸ਼ੀਸ਼ੇ ਦੇ ਸਾਹਮਣੇ ਹੀ ਬੈਠੀ ਰਹਿੰਦੀ। ਮੇਜ਼ ਉਤੇ ਸਲੀਕੇ ਨਾਲ ਸ਼ਿੰਗਾਰ ਦੀਆਂ ਚੀਜ਼ਾਂ ਰਖੀਆਂ ਹੋਈਆਂ ਹੁੰਦੀਆਂ ਸਨ। ਕਮਰੇ ਵਿਚ ਸਾਰੇ ਪਾਸੀਂ ਪਾਊਡਰ ਤੇ ਵੈਸਲੀਨ ਦੀ ਖੁਸ਼ਬੋ ਫੈਲੀ ਹੁੰਦੀ। ਕਦੇ ਕਦੇ ਮੈਨੂੰ ਸੱਦ ਕੇ ਡਯਾਨਾ ਨੌਹਾਂ ਉਤੇ ਨੌਂਹ ਪਾਲਸ਼ ਤੇ ਗੱਲ੍ਹਾਂ ਉਤੇ ਯੂਡਿੱਕੋਲੋਨ ਵੀ ਲਾ ਦਿਆ ਕਰਦੀ। ਜੌਨੀ ਕਿਧਰੇ ਵੀ ਨਹੀਂ ਸੀ ਹੁੰਦਾ। ਮੇਰਾ ਜੀਅ ਕਰਦਾ ਕਿ ਮੈਂ ਉਹਦੇ ਨਾਲ ਲੱਗ ਕੇ ਖੜੋਤਾ ਰਹਾਂ। ਡਯਾਨਾ ਆਪਣੇ ਕੇਸਾਂ ਨੂੰ ਤੇਲ ਨਹੀਂ ਸੀ ਲਾਉਂਦੀ। ਮੋਢਿਆਂ ਤਕ ਲਮਕਦੇ ਵਾਲਾਂ ਨੂੰ ਬੁਰਸ਼ ਨਾਲ ਵਾਹੁੰਦੀ ਹੋਈ ਉਹ ਮੈਨੂੰ ਆਖਦੀ—

ਜ਼ਰਾ ਆਹ ਰਿੱਬਨ ਤਾਂ ਫੜਾਈਂ।

ਅੰਦਰਲੇ ਕਮਰੇ ਵਿਚੋਂ ਲਗਾਤਾਰ ਗੱਲਾਂ ਕਰਨ ਦੀ ਆਵਾਜ਼ ਸੁਣਦੀ ਰਹਿੰਦੀ। ਮੈਨੂੰ ਪਤਾ ਸੀ ਕਿ ਉਹ ਜੌਨੀ ਦੇ ਮੰਮੀ ਹਨ। ਉਹਨਾਂ ਦਾ ਕਮਰਾ ਬੰਦ ਹੁੰਦਾ ਸੀ ਉਹ ਗੱਲਾਂ ਕਿਸ ਨਾਲ ਕਰਦੇ ਸਨ ? ਕਿਸੇ ਹੋਰ ਦੀ ਆਵਾਜ਼ ਤਾਂ ਸੁਣਦੀ ਨਹੀਂ ਸੀ ਹੁੰਦੀ। ਫੇਰ ਵੀ ਉਹਨਾਂ ਦੀਆਂ ਗੱਲਾਂ ਨਹੀਂ ਸਨ ਮੁੱਕਦੀਆਂ। ਮੈਂ ਉਹਨਾਂ ਨੂੰ ਕਦੇ ਗਿਰਜਾ-ਘਰ ਜਾਂਦਿਆਂ ਨਹੀਂ ਸੀ ਵੇਖਿਆ। ਗਿਰਜਾ-ਘਰ ਦੇ ਪਾਦਰੀ ਕਦੇ-ਕਦਾਈਂ ਬੰਗਲੇ ਵਿਚ ਆਉਂਦੇ ਹੁੰਦੇ ਸਨ। ਮੈਂ ਜੌਨੀ ਦੀ ਮਾਂ ਨੂੰ ਇਕ ਵਾਰ ਵੇਖਣਾ ਚਾਹੁੰਦਾ ਸਾਂ।

ਇਕ ਦਿਨ ਬਾਹਰ ਕੋਈ ਨਹੀਂ ਸੀ। ਮੈਂ ਉੱਚੀ ਸਾਰੀ ਆਵਾਜ਼ ਮਾਰ ਕੇ ਜੌਨੀ ਨੂੰ ਸੱਦਿਆ। ਅਚਾਨਕ ਮੈਂ ਵੇਖਿਆ ਕਿ ਡਯਾਨਾ ਭੱਜੀ ਆ ਰਹੀ ਹੈ। ਪਰ ਜਦੋਂ ਉਹ ਮੇਰੇ ਨੇੜੇ ਆ ਗਈ ਤਾਂ ਉਦੋਂ ਹੀ ਮੈਨੂੰ ਪਤਾ ਲੱਗਿਆ ਕਿ ਉਹ ਡਯਾਨਾ ਨਹੀਂ ਸੀ। ਉਹਨਾਂ ਦੋਹਾਂ ਦੀ ਸ਼ਕਲ ਬਹੁਤ ਹੱਦ ਤਕ ਮਿਲਦੀ ਸੀ। ਉਹਨਾਂ ਨੇ ਮੇਰਾ ਗਲਮਾਂ ਫੜ ਕੇ ਮੈਥੋਂ ਕੁਝ ਪੁੱਛਿਆ ਪਰ ਮੈਨੂੰ ਉਹਨਾਂ ਦੀ ਗੱਲ ਸਮਝ ਨਾ ਆਈ। ਉਹਨਾਂ ਨੇ ਮੁੜ ਹੱਸਦਿਆਂ ਹੋਇਆਂ ਮੇਰੀ ਗੱਲ੍ਹ ਉਤੇ ਚੂੰਢੀ ਵੱਢੀ। ਅਚਾਨਕ ਉਹਨਾਂ ਦੀਆਂ ਅੱਖਾਂ ਵਿਚ ਮੈਂ ਡਰ ਵੇਖਿਆ ਤੇ ਮੈਨੂੰ ਮਹਿਸੂਸ ਹੋਇਆ ਜਿਵੇਂ ਉਹ ਇਕ ਦਮ ਸੁੰਗੜ ਗਏ ਹੋਣ। ਜਦੋਂ ਮੈਂ ਪਿਛਾਂਹ ਮੁੜ ਕੇ ਦੇਖਿਆ ਤਾਂ ਡਯਾਨਾ ਬੈਂਤ ਫੜ੍ਹ ਕੇ ਜਿਵੇਂ ਮਾਰਨ ਲਈ ਮੇਰੇ ਪਿੱਛੇ ਖੜੋਤੀ ਹੋਈ ਸੀ। ਉਹ ਆਗਿਆਕਾਰੀ ਬੱਚੇ ਵਾਂਗ ਖੁਲ੍ਹੇ ਬੂਹੇ ਵੱਲ ਖਿਸਕ ਗਏ। ਡਯਾਨਾ ਉਹਨਾਂ ਨੂੰ ਕਮਰੇ ਵਿਚ ਬੰਦ ਕਰਕੇ ਮੁੜ ਆਈ ਤੇ ਉਸ ਮੈਨੂੰ ਕਿਹਾ—

ਕਿਸੇ ਕੋਲ ਦੱਸੀਂ ਨਾ, ਸਮਝਿਆ ?

ਮੁੰਨੇ ਹੋਏ ਸਿਰਾਂ ਤੇ ਭਗਵੇਂ ਬਾਣੇ ਵਾਲੇ ਭਿਕਸ਼ੂ ਮੈਨੂੰ ਮਿਲਣ ਲਈ ਲਗਾਤਾਰ ਤਿੰਨ ਦਿਨ ਆਉਂਦੇ ਰਹੇ ਤਾਂ ਫੇਰ ਹੀ ਤੇਰਾ ਧਿਆਨ ਇਸ ਪਾਸੇ ਮੁੜਿਆ। ਸਾਰੀ ਰਾਤ ਤੂੰ ਜਾਗਦੀ ਰਹੀ। ਸਵੇਰੇ ਭਿਕਸ਼ੂਆਂ ਦੇ ਜਾਣ ਪਿਛੋਂ ਤੂੰ ਪੁੱਛਿਆ —

ਕੌਣ ਸਨ ?

ਭਿਕਸ਼ੂ।

ਉਹ ਤਾਂ ਮੈਨੂੰ ਪਤਾ ਹੈ।

ਅਜ-ਕਲ੍ਹ ਤੂੰ ਕਿੰਨੀ ਛੇਤੀ ਗੁੱਸੇ ਵਿਚ ਆ ਜਾਂਦੀ ਹੈਂ। ਸ਼ਾਇਦ ਦਿਲ ਖੋਹਲ ਕੇ ਸਾਰੀ

ਗੱਲ ਦੱਸਣ ਦਾ ਠੀਕ ਮੌਕਾ ਸੀ। ਪਰ ਗੱਲ ਸਮਝਣ ਦੀ ਇੱਛਾ ਤੇਰੇ ਚਿਹਰੇ ਉਤੇ ਨਜ਼ਰ ਨਹੀਂ ਆਈ। ਅਧਿਅਨ ਛੱਡ ਕੇ ਮੈਂ ਕਿਉਂ ਗੁਰੂ ਦੀ ਭਾਲ ਕਰ ਰਿਹਾ ਹਾਂ ? ਮੋਕਸ਼ ਦੇਣ ਵਾਲਾ ਬੰਦਾ ਕੌਣ ਹੈ ?

ਇਕ ਵਾਰੀ ਮੈਂ ਤੈਨੂੰ ਸਭ ਕੁਝ ਦੱਸਣ ਦੀ ਪੱਕੀ ਧਾਰ ਲਈ ਸੀ। ਉਸ ਦਿਨ ਤੂੰ ਚੰਗੇ ਮੂਡ ਵਿਚ ਦਿਸਦੀ ਸੈਂ। ਮੈਂ ਢੁਕਵਾਂ ਵਾਕ ਤੇ ਭੂਮਿਕਾ ਵੀ ਸੋਚ ਛਡੀ ਸੀ।

ਰਿਸ਼ੀਕੇਸ ਚੱਲੀਏ ? — ਮੈਂ ਗੱਲ ਸ਼ੁਰੂ ਕੀਤੀ।

ਰਿਸ਼ੀਕੇਸ਼ ਕੀ ਪਿਆ ਏ ? ਤੂੰ ਮੇਰੀ ਭੂਮਿਕਾ ਨੂੰ ਹੀ ਝੱਟ ਲਗਾਮ ਪਾ ਲਈ।

ਤੇਰੀ ਪ੍ਰਤੀਕ੍ਰਿਆ ਵੱਲ ਧਿਆਨ ਦਿਤੇ ਬਿਨਾਂ ਮੈਂ ਜ਼ੋਰ ਦੇਣ ਲੱਗ ਪਿਆ ਸਾਂ। ਇਹ ਮੇਰੀ ਘਾਟ ਸੀ।

ਫੇਰ ਨਿਰਾਸ਼ ਹੋ ਕੇ ਮੈਂ ਬੱਚਿਆਂ ਵਾਂਗ ਜ਼ਿੱਦ ਕੀਤੀ — ਮੈਂ ਸੰਨਿਆਸ ਲੈਣਾ ਹੈ। ਤੂੰ ਖਿੜਖਿੜਾ ਕੇ ਹੱਸ ਪਈ।

ਓ-ਹੋ। ਇਹ ਗੱਲ ਏ ? ਤਾਂ ਫੇਰ ਮੈਂ ਵੀ ਨਾਲ ਹੀ ਚਲਦੀ ਹਾਂ।

ਤੂੰ ਉਸ ਉਮਰ ਵਿਚ ਬੜੇ ਤਮਾਸ਼ੇ ਵੇਖੇ ਹੋਣਗੇ। ਗੁੱਝੀ-ਜਿਹੀ ਹਾਸੀ ਹੱਸਦਿਆਂ ਤੂੰ ਮੇਰਾ ਮਜ਼ਾਕ ਉਡਾਇਆ।

ਪਰ ਜਦੋਂ ਮੈਂ ਆਪਣੇ ਸੌਣ ਵਾਲੇ ਕਮਰੇ ਉਤੇ ਭਗਵਾਂ ਰੰਗ ਕਰਵਾਇਆ ਤਾਂ ਤੈਨੂੰ ਉਹ ਬੜਾ ਚੰਗਾ ਲੱਗਿਆ।

ਬੜਾ ਮਨਮੋਹਣਾ ਰੰਗ ਹੈ। ਤੂੰ ਕਿਹਾ।

ਤੂੰ ਆਪਣੀਆਂ ਸਹੇਲੀਆਂ ਨੂੰ ਸੱਦਾ ਦੇ ਕੇ ਬੁਲਾ ਲਿਆ ਤੇ ਇਹ ਮਨਮੋਹਣਾ ਰੰਗ ਵਿਖਾਉਂਦੀ ਰਹੀ। ਉਹਨਾਂ ਨੇ ਵੀ ਉਸ ਰੰਗ ਨੂੰ ਪਸੰਦ ਕੀਤਾ। ਸੌਣ ਵਾਲੇ ਕਮਰੇ ਦੇ ਇਹ ਪੂਰਾ ਯੋਗ ਸੀ। ਤੂੰ ਇਸ ਉਤੇ ਮਾਣ ਕੀਤਾ।

ਤੂੰ ਉਹਨਾਂ ਨੂੰ ਦੱਸਿਆ, "ਮੇਰੇ ਪ੍ਰੀਤਮ ਦਾ ਆਪਣਾ ਹੀ ਚੁਣਿਆ ਹੋਇਆ ਰੰਗ ਏ।"

ਪਰ ਜਦੋਂ ਮੈਂ ਤੈਨੂੰ ਕਮਰੇ ਵਿਚੋਂ ਬਿਸਤਰਾ ਚੁੱਕ ਕੇ ਲਿਜਾਣ ਲਈ ਜ਼ੋਰ ਦਿਤਾ ਤਾਂ ਤੂੰ ਕੀ ਕਿਹਾ ਸੀ ? ਯਾਦ ਹੈ ?

ਮੈਂ ਇਹ ਆਸ਼ਰਮ ਛੱਡਣ ਦਾ ਫੈਸਲਾ ਕਰ ਚੁੱਕਾ ਹਾਂ। ਲੰਮੀ ਯਾਤਰਾ। ਘਰੋਂ ਨਿਕਲਣ ਸਮੇਂ ਤੂੰ ਮੈਨੂੰ ਰੋਕੀਂ ਨਾ। ਵੇਦ ਦੇ ਦੋ ਹਿੱਸੇ ਹਨ — ਕਰਮ ਅਤੇ ਗਿਆਨ। ਮੈਂ ਇਹ ਦਾਅਵਾ ਨਹੀਂ ਕਰਦਾ ਕਿ ਮੈਂ ਫਰਜ਼ਾਂ ਅਤੇ ਕਰਮਾਂ ਨੂੰ ਪੂਰੇ ਰੂਪ ਵਿਚ ਨਿਭਾਇਆ ਹੈ। ਸਾਡੀ ਧੀ ਸਿਆਣੀ ਹੋ ਰਹੀ ਹੈ। ਮੈਨੂੰ ਵਿਦਾ ਲੈਣ ਦੀ ਬੜੀ ਲੋੜ ਹੈ। ਮੇਰੇ ਲਈ ਗਿਆਨ ਪ੍ਰਾਪਤ ਕਰਨ ਦਾ ਸਮਾਂ ਆ ਗਿਆ ਹੈ। ਮੈਂ ਬਾਹਰ ਜਾ ਰਿਹਾ ਹਾਂ। ਨਚਿਕੇਤਾ ਨੇ ਯਮਰਾਜ ਨੂੰ ਜੋ ਕੁਝ ਪੁੱਛਿਆ ਸੀ, ਉਹੋ ਕੁਝ ਮੈਂ ਪੁੱਛਣਾ ਤੇ ਜਾਣਨਾ ਹੈ।

ਸਹੀ ਤੇ ਗ਼ਲਤ ਤੋਂ ਬਿਨਾਂ ਹੋਰ ਕੀ ਹੈ ?

ਤੇ ਫਲ਼ ਤੋਂ ਪਰ੍ਹਾਂ ਕੀ ਹੈ ?

ਭੂਤ, ਭਵਿੱਖ ਤੇ ਵਰਤਮਾਨ ਤੋਂ ਪਰਲੇ-ਪਾਰ ਕੀ ਹੈ ?

# 3. ਪਿੱਤ

"ਕਮਲਾ ਦੀ ਮਾਂ ਹੈ ?"

ਬੂਹੇ ਕੋਲ ਇਕ ਪਰਛਾਵਾਂ-ਜਿਹਾ ਦਿੱਸਿਆ ਤਾਂ ਡਾਕਟਰ ਦੇ ਚਿਹਰੇ ਉਤੇ ਪ੍ਰਸ਼ਨ-ਭਾਵ ਪ੍ਰਗਟ ਹੋ ਗਿਆ ।

ਗਾਲੜੀ ਰਾਮ ਮੋਹਨ ਨੇ ਡਾਕਟਰ ਨੂੰ ਨਹੀਂ ਸੀ ਵੇਖਿਆ । ਉਹ ਆਪਣੀਆਂ ਗੱਲਾਂ ਵਿਚ ਹੀ ਰੁਝਿਆ ਰਿਹਾ । ਪਰਛਾਵਾਂ ਕੁਝ ਚਿਰ ਤਕ ਸੰਗਦਾ ਖੜੋਤਾ ਰਿਹਾ । ਪਰਦੇ ਦੇ ਹੇਠੋਂ ਪਤਲੇ-ਪੈਰ, ਉਭਰੀਆਂ ਹੋਈਆਂ ਨਾੜਾਂ, ਬਿਆਈਆਂ ਵਾਲੀਆਂ ਅੱਡੀਆਂ ਤੇ ਚਮਕੀਲੇ ਨੌਂਹਾਂ ਵਾਲੀਆਂ ਉਂਗਲਾਂ ਦਿੱਸੀਆਂ । "ਮਾਲੂਕੁੱਟੀ ਹੀ ਹੈ । ਉਹ ਅਜੇ ਤਕ ਗਈ ਨਹੀਂ ?" ਮੋਹਨ ਰਤਾ ਧੀਮੀ ਆਵਾਜ਼ ਵਿਚ ਬੋਲਿਆ, "ਇਹ ਹਸਪਤਾਲ ਹੈ ।" ਡਾਕਟਰ ਨੇ ਉਠਣਾ ਚਾਹਿਆ ਤਾਂ ਉਹ ਪੈਰ ਪਿਛਾਂਹ ਹਟ ਗਏ । "ਮੋਹਨ ਤੇਰੀ ਆਵਾਜ਼ ਦੇ ਡਰ ਸਦਕਾ ਹੀ ਉਹ ਅੰਦਰ ਨਹੀਂ ਆਈ । ਉਹ ਆਉਂਦੀ ਕਿਉਂ ਨਹੀਂ ?"

ਡਾਕਟਰ ਨੇ ਆਪਣੀ ਘੜੀ ਵਲ ਵੇਖਿਆ । ਘੜੀ ਨਹੀਂ, ਗੁੱਟ ਉਤੇ ਉਹਨੂੰ ਕਮਲਾ ਦਾ ਗੋਲ ਚਿਹਰਾ ਦਿੱਸਿਆ । ਨਾ ਸੂਈਆਂ, ਨਾ ਅੱਖਾਂ, ਨਾ ਅੱਖਰ, ਨਾ ਨਿੱਕੇ ਦੰਦ, ਕੁਝ ਵੀ ਨਹੀਂ ਸੀ । ਗੁੱਟ ਉਤੇ ਜਿਵੇਂ ਸੁੱਜਿਆ ਜਿਹਾ ਗੋਲ ਤੇ ਨਿੱਕਾ ਚਿਹਰਾ ਹੀ ਦਿੱਸਿਆ

"ਡੈਨੀ ਉਹ ਉਨ੍ਹਾਂ ਦਾ ਸੰਕਲਪ ਹੈ । ਦੇਸ਼ ਦੀ ਅਸਲੀ ਜਾਇਦਾਦ ਜਨਤਾ ਹੈ । ਮਾਂ ਅਤੇ ਬੱਚਾ ।"

"ਤੂੰ ਚੁੱਪ ਵੀ ਕਰੇਂਗਾ ? ਹਮੇਸ਼ਾ ਬੋਲੀ ਹੀ ਜਾਏਂਗਾ । ਤੇਰੀ ਪੂੰਜੀ ਹੀ ਬਕਵਾਸ ਹੈ । ਉਹਨੂੰ ਛੱਜੀਂ-ਬੁੱਕੀਂ ਵੰਡ ਕੇ ਹੀ ਯੁਵਕ ਸਮਾਜ ਦਾ ਤੂੰ ਨੇਤਾ ਬਣ ਗਿਆ ਏਂ । ਤੂੰ ਹੀ ਯੁਵਕ ਸਮਾਜ ਦਾ ਪ੍ਰਤੀਕ ਬਣ ਗਿਆ । ਤੇਰਾ ਲੰਬਾ-ਲੰਝਾ ਸਰੀਰ, ਤੇਰੀਆਂ ਮੁੱਛਾਂ ਤੇ ਸਾਰੀ ਦੁਨੀਆਂ ਦਾ ਦੌਰਾ । ਇਹ ਤਿਉਹਾਰ ਹੈ ਜਾਂ ਮੌਤ ਦੀ ਖੇਡ ? ਤੂੰ ਇਥੋਂ ਜਾਏਂਗਾ ਕਿ ਨਹੀਂ ? ਮੈਂ ਇਕ ਬੱਚੇ ਦੀ ਜਾਨ ਬਚਾਉਣੀ ਹੈ । ਮੋਹਨ, ਕਮਲਾ ਮਰ ਗਈ । ਉਹਦੀ ਲਾਸ਼ ਤੇ ਉਹਦੀ ਮਾਂ ਹਸਪਤਾਲ ਵਿਚ ਹਨ । ਮੈਂ ਪਤਾ ਕਰਨਾ ਹੈ ਕਿ ਉਹ ਅਜੇ ਤਕ ਗਏ ਕਿਉਂ ਨਹੀਂ ।"

"ਬਾਈ ਦਾ ਵੇ ਡੈਨੀ, ਗੱਲ ਕੀ ਹੋਈ ਸੀ ?"

"ਇਕ ਬੱਚੇ ਦਾ ਕੇਸ ਸੀ । ਮੈਂ ਹੁਣੇ ਵੇਖ ਕੇ ਆਇਆ, ਜਸਟ ਏ ਮਿਨਟ ।"

ਬੂਹੇ ਦਾ ਪਰਦਾ ਪੁਠਾ ਲਟਕਿਆ ਹੋਇਆ ਹੈ । ਮੈਂ ਅਜੇ ਤਕ ਇਸ ਵਲ ਧਿਆਨ ਹੀ ਨਹੀਂ ਸੀ ਕੀਤਾ । ਬੂਹੇ ਦੇ ਕੋਲ ਕੋਈ ਵੀ ਨਹੀਂ । ਪਰਦਾ ਹਿੱਲ ਵੀ ਨਹੀਂ ਰਿਹਾ । ਕੀ ਉਹ ਦੁਖੀ ਹੈ ? ਉਹ ਫੁੱਲ ਕਿੰਨੇ ਸੋਹਣੇ ਨੇ । ਪਰਦੇ ਉਤਲੇ ਬੂਟਿਆਂ ਦੇ ਮੂੰਹ ਹੇਠਾਂ ਨੂੰ ਹੋਏ ਹੋਏ ਨੇ । ਉਹ ਮਿੱਟੀ 'ਚੋਂ ਅੰਗਾਰਾਮਲ ਕਾਰਬੋਨਿਕ ਅਮਲ ਅਤੇ ਹਵਾ ਵਿਚੋਂ ਲਵਨ ਭਾਲਦੇ ਹਨ । ਉਹਨਾਂ ਦਾ ਵਧਣਾ ਕਿਸ ਰੋਕਿਆ ਹੈ ? ਦਰਜ਼ੀ ਨੇ, ਨੌਕਰ ਨੇ ਜਾਂ ਮਿਹਤਰਾਨੀ ਨੇ ? ਸਿਸਟਰ ਅਜਿਹਾ ਕਿਉਂ ਕਰੇਗੀ । ਉਹ ਤਾਂ ਫੁੱਲਾਂ ਦੀ ਪੂਜਾ ਕਰਦੀ ਹੈ । ਉਹ ਬੂਟੇ ਲਾਉਂਦੀ, ਸਿੰਜਦੀ ਤੇ ਪਾਲਦੀ ਹੈ ।

"ਕਮਲਾ ਦੀ ਮਾਂ ਕਿੱਥੇ ਹੈ ?"

ਹੁਣ ਡਾਕਟਰ ਡੇਨੀਅਲ ਨੇ ਘੜੀ ਵੇਖਣ ਦਾ ਯਤਨ ਨਾ ਕੀਤਾ । ਗੁੱਟ ਉਤੇ ਯਾਦਾਂ ਸੁਰੱਖਿਅਤ ਨਹੀਂ ਰੱਖੀਆਂ ਜਾਂਦੀਆਂ । ਡਾਕਟਰ ਨੇ ਕਮਲਾ ਦੇ ਸਿੱਧੇ-ਸਾਦੇ, ਮਨਮੋਹਣੇ ਤੇ ਪਵਿੱਤਰ ਚਿਹਰੇ ਨੂੰ ਨਹੀਂ ਸੀ ਲਭਣਾ । ਰਾਮ ਮੋਹਨ ਦੀਆਂ ਨਜ਼ਰਾਂ ਸੁੱਜੇ ਹੱਥ ਦੇ ਗੁੱਟ ਉਤੇ ਸੈਕਿੰਡ ਗਿਣਦੀਆਂ ਹਨ । ਚਾਰ ਚਾਲ੍ਹੀ...ਸੈਕਿੰਡ ਵਾਲੀ ਸੂਈ ਚਲ ਰਹੀ ਹੈ । ਚੁਤਾਲੀ, ਪੈਂਤਾਲੀ...। ਪੰਜ ਵੱਜ ਕੇ ਤੀਹ ਮਿਨਟ ਉਤੇ ਦਿਤਾ ਜਾਣ ਵਾਲਾ ਸੁਆਗਤੀ ਭਾਸ਼ਣ ।

ਪਿਆਰੇ ਸਜਣੋ,

ਜਨ ਯੁਵਕ ਸਭਾ ਦਾ ਨਿਘੇ ਦਿਲੋਂ ਸੁਆਗਤ ਕਰਨ ਲਈ...

ਦੁਨੀਆਂ ਦੇ ਦਿਲ ਨੇ ਰਾਮ ਮੋਹਨ ਦੀ ਛਾਤੀ ਉਤੇ ਨਗਾਰਾ ਵਜਾਇਆ । ਗੁੱਟ ਵਿਚ ਪੀੜ ਹੋਈ । ਸੈਕਿੰਡਾਂ ਵਾਲੀ ਸੂਈ...

ਡਾਕਟਰ ਸਾਹਿਬ ਮੁੜ ਆਏ । ਉਹਨਾਂ ਦੇ ਚਿਹਰੇ ਉਤੇ ਅਜੀਬ ਸਿੱਥਲਤਾ ਨਜ਼ਰ ਆ ਰਹੀ ਸੀ ।

"ਡੈਨੀ, ਮੈਂ ਕੀ ਕਹਿ ਰਿਹਾ ਸੀ ?...ਤੂੰ ਕਿਹੜੀਆਂ ਸੋਚਾਂ ਵਿਚ ਗੁਆਚ ਗਿਆ ਏਂ ?"

ਸੋਵੀਅਤ ਸੰਘ ਵਿਚ ਵੀ ਧਰਮ ਦੇ ਸ਼ਰਧਾਲੂ ਹਨ । ਗਿਰਜੇ ਘਰ ਤੇ ਮਾਤਾ ਮਰੀਅਮ ਨੂੰ ਵੀ ਮੰਨਦੇ ਹਨ । ਉਹ ਮਾਵਾਂ ਦੀ ਪੂਜਾ ਕਰਦੇ ਹਨ । ਕਿਸੇ ਔਰਤ ਦੇ ਗਰਭਵਤੀ ਹੋਣ ਦੀ ਖ਼ਬਰ ਮਿਲ ਜਾਏ ਤਾਂ...

ਹੁਣ ਡੇਨੀਅਲ ਦੇ ਚਿਹਰੇ ਉਤੇ ਰਤਾ ਭਰ ਵੀ ਕਮਜ਼ੋਰੀ ਨਜ਼ਰ ਨਹੀਂ ਸੀ ਆਉਂਦੀ । ਉਹਨਾਂ ਦੀਆਂ ਮੋਟੀਆਂ ਅੱਖਾਂ ਵਿਚ ਤ੍ਰਿਹ ਦੀਆਂ ਲਾਟਾਂ ਮਚਦੀਆਂ ਹਨ । ਉਹ ਆਪਣੇ ਕੰਨਾਂ ਨਾਲ ਕੁਝ ਨਹੀਂ ਸੁਣਦੇ । ਰਾਮ ਮੋਹਨ ਦੇ ਚਿਹਰੇ ਦੀ ਤੇ ਉਹਦੀਆਂ ਅੱਖਾਂ ਦੀ ਅੱਗ ਭੜਕ ਉਠਦੀ ਹੈ...

ਜੇ ਸੋਵੀਅਤ ਸੰਘ ਵਿਚ ਕਿਸੇ ਦੇ ਗਰਭਵਤੀ ਹੋਣ ਦੀ ਖ਼ਬਰ ਮਿਲ ਜਾਏ ਤਾਂ ਕੀ ਹੋਵੇਗਾ ? ਪਤੀ ਮੰਦਾ-ਚੰਗਾ ਬੋਲੇਗਾ ? ਮਾਮੀ ਭੈੜੇ ਬਚਨ ਬੋਲੇਗੀ ? ਵੱਡੇ ਬੱਚੇ ਮਾਂ ਨੂੰ ਤੰਗ ਕਰਨਗੇ ?

ਮੈਂ ਯੂਰਪ ਤੇ ਅਮਰੀਕਾ ਵੇਖ ਆਇਆ ਹਾਂ। ਸੋਵੀਅਤ ਸੰਘ ਵੀ ਵੇਖਿਆ ਹੈ। ਅਮਰੀਕੀ ਜੋੜੇ ਦੂਜਿਆਂ ਨਾਲੋਂ ਅਮੀਰ ਹੀ ਹਨ। ਉਹਨਾਂ ਕੋਲ ਚੋਖਾ ਧਨ ਹੈ। ਹਰੇਕ ਦੇ ਕੋਲ ਆਪਣੀ ਇਕ ਮੋਟਰਕਾਰ ਹੈ। ਹਾਰ-ਸ਼ਿੰਗਾਰ ਦੇ ਸਭ ਸਾਧਨ ਹਨ। ਫੇਰ ਵੀ ਕਿਸੇ ਤੀਵੀਂ ਦੇ ਜਣੇਪੇ ਸਮੇਂ ਉਹਨਾਂ ਦੀ ਸਾਰੀ ਕਮਾਈ ਬਿਲੇ ਲੱਗ ਜਾਂਦੀ ਹੈ। ਪਤੀ ਨੂੰ ਮੋਟਰਾਂ, ਘਰ ਸਭ ਕੁਝ ਗਹਿਣੇ ਧਰਨਾ ਪੈ ਜਾਂਦਾ ਹੈ। ਉਥੋਂ ਦੇ ਖ਼ਰਚ ਵੀ ਉਡੇ ਹੀ ਵੱਡੇ ਹਨ। ਉਹ ਮੇਟੇਰਨਿਟੀ ਹੋਮ ਜਾਣੋਂ ਡਰ ਜਾਂਦੇ ਹਨ। ਸੋਵੀਅਤ ਸੰਘ ਵਿਚ ਤਾਂ ਕਿਸੇ ਤੀਵੀਂ ਦੇ ਗਰਭਵਤੀ ਹੋਣ ਦਾ ਪਤਾ ਲਗਣਾ ਹੀ ਕਾਫ਼ੀ ਹੈ। ਇੰਜ ਲੱਗਦਾ ਹੈ ਜਿਵੇਂ ਸੋਵੀਅਤ ਸੰਘ ਇਹਦੀ ਝਾਕ ਵਿਚ ਹੀ ਰਹਿੰਦਾ ਹੈ। ਦੇਸ਼ ਉਸ ਗਰਭਵਤੀ ਦੀ ਜ਼ਿਮੇਵਾਰੀ ਆਪਣੇ ਉਤੇ ਲੈ ਲੈਂਦਾ ਹੈ। ਪਿੱਠ ਵਿਚ ਦਰਦ ਹੈ ? ਹੱਡ-ਪੀੜ ਹੁੰਦੀ ਹੈ ? ਉਲਟੀ ਆਉਂਦੀ ਏ ? ਜਾਂ ਕੋਈ ਵੀ ਹੋਰ ਤਕਲੀਫ਼ ਏ। ਉਹ ਮਾਂ ਬਨਣ ਵਾਲੀ ਏ। ਇਸ ਲਈ ਉਹ ਦੇਸ਼ ਦੀ ਸੰਪਤੀ ਹੈ। ਉਹ ਆਪਣੀ ਕੁੱਖੋਂ ਇਕ ਅਮੁੱਲੀ ਦੌਲਤ ਬਖ਼ਸ਼ਦੀ ਹੈ। ਤੀਵੀਂ ਮਾਂ ਬਣਦੀ ਹੈ। ਬੱਚੇ ਤਾਂ ਹੀਰੇ ਦੀ ਕਣੀ ਹਨ। ਇਸ ਲਈ ਗਰਭ-ਅਵਸਥਾ ਵਿਚ ਉਹਦੀ ਟਹਿਲ-ਸੇਵਾ, ਜਣੇਪੇ ਦੀ ਜ਼ਿਮੇਵਾਰੀ, ਨਰਸਰੀ ਆਦਿ ਸਾਰੀਆਂ ਸੇਵਾਵਾਂ ਨਾ ਤਾਂ ਮਾਂ ਦਾ ਫ਼ਰਜ਼ ਹਨ ਨਾ ਪਿਉ ਦਾ। ਦੇਸ਼ ਦਾ ਹੀ ਫ਼ਰਜ਼ ਹੈ ਕਿ ਉਹ ਮਾਵਾਂ ਦੀ ਦੇਖ-ਭਾਲ ਕਰੇ, ਬੱਚਿਆਂ ਨੂੰ ਪਾਲੇ।

ਡਾਕਟਰ ਡੇਨੀਅਲ ਬੂਹੇ ਵੱਲ ਵੀ ਵੇਖ ਰਹੇ ਨੇ। ਇਕ ਕੰਨ ਰਾਮ ਮੋਹਨ ਦੇ ਭਾਸ਼ਣ ਵਲ ਤੇ ਦੂਸਰਾ ਬੂਹੇ ਵਲੋਂ ਆ ਰਹੀਆਂ ਬਿੜਕਾਂ ਵੱਲ। ਇਹ ਉਹਨਾਂ ਦੀ ਪੁਰਾਣੀ ਆਦਤ ਹੈ। ਰੋਗੀ ਨਾਲ ਤੇ ਸਥੇਟੋਸਕੋਪ ਨਾਲ ਇਕੋ ਸਮੇਂ ਕਈ ਗੱਲਾਂ ਸੁਣਨ ਦੇ ਆਦੀ ਹੋ ਗਏ ਹਨ। ਨਿਰਖ-ਸ਼ਕਤੀ ਸਦਾ ਕੰਮ ਕਰਦੀ ਰਹਿੰਦੀ ਹੈ। "ਮੋਹਨ ਤੂੰ ਬੋਲੀ ਚੱਲ, ਮੈਂ ਸੁਣ ਰਿਹਾਂ।"

ਪਰਦਾ ਪੁੱਠਾ ਟੰਗਿਆ ਹੋਇਆ ਹੈ। ਬੂਟੇ ਦੀਆਂ ਟਾਹਣੀਆਂ ਉਤੇ ਫੁੱਲ ਹੇਠ ਵੱਲ ਲਮਕੇ ਹੋਏ ਹਨ। ਇਹੋ ਸਰਾਪ ਹੈ। ਵਿੰਹਦਿਆਂ-ਵਿੰਹਦਿਆਂ ਪਰਦਾ ਇਕ ਵਾਰ ਫੇਰ ਹਿੱਲਿਆ।

ਕਮਲਾ ਦੀ ਮਾਂ ਹੈ ? ਹਵਾ ਸੀ।

ਹਵਾ ਨੇ ਪਰਦੇ ਉਤੇ ਲਹਿਰੀਆ ਬਣਾਇਆ। ਲਹਿਰਾਂ ਪਰਦੇ ਉਤੇ ਤੈਰਦੀਆਂ ਰਹੀਆਂ। ਹੇਠ ਵਲ ਤਿਲ੍ਹਕਦੀਆਂ ਹੋਈਆਂ ਫਲਦੀਆਂ ਰਹੀਆਂ।

ਪੈਰ ਭਾਰਾ ਹੈ ?

ਲਹਿਰ-ਹੁਲਾਰੇ ਇਕਦਮ ਸ਼ਾਂਤ ਹੋ ਗਏ। ਪੌਦੇ ਦੇ ਮੁਢ ਤੇ ਪੁੱਠੇ ਹੋਏ ਫੁੱਲ ਰੁੱਖੇ ਮੁਰਝਾਏ ਜਿਹੇ ਤੇ ਪੀਲੇ ਪਏ ਕੰਬਦੇ ਰਹੇ।

"ਮੇਰਾ ਇਕ ਬੱਚਾ ਮਰ ਗਿਆ ਏ!"

ਰਾਮ ਮੋਹਨ ਤ੍ਰਬਕਿਆ, "ਤੇਰਾ ?"

"ਮੇਰਾ ਨਹੀਂ, ਕਮਲਾ ਦਾ। ਉਹਦਾ ਇਲਾਜ ਮੇਰੇ ਅਧੀਨ ਸੀ।"

"ਕਮਲਾ ਨੂੰ ਹੋਇਆ ਕੀ ਸੀ ?"

ਮੋਹਨ, ਮੈਨੂੰ ਸਮਝਾਉਣ ਲਈ ਕਮਲਾ ਬਾਰੇ ਬੇਧਿਆਨੀ ਨਾਲ ਸੋਚਦਿਆਂ ਤੂੰ ਮੈਥੋਂ ਓਪਰਿਆਂ ਵਾਂਗ ਪੁਛਦਾ ਹੈਂ। ਕਪਟੀ ਭਾਵਾਂ ਨਾਲ ਲੋਕ ਤਾਂ ਭਾਵੇਂ ਧੋਖੇ ਵਿਚ ਆ ਜਾਣਗੇ, ਹਮਦਰਦੀ ਵੀ ਪ੍ਰਗਟ ਕਰਨਗੇ ਪਰ ਡਾਕਟਰ ਡੇਨੀਅਲ ਤੇ ਕੋਈ ਅਸਰ ਨਹੀਂ। ਡੇਨੀਅਲ ਨੂੰ ਤੇਰੇ ਪ੍ਰਤੀ ਨਫ਼ਰਤ ਨਹੀਂ, ਤੂੰ ਵੀ ਤਾਂ ਇਕ ਬੰਦਾ ਏਂ। ਤੈਨੂੰ ਪਾਲਣ ਵਾਲੇ 'ਜੀਨਸ' ਨੇ ਤੈਨੂੰ ਗ਼ੁਲਾਮ ਬਣਾਇਆ। ਮੈਂ ਤੈਨੂੰ ਸਦਾ ਲਈ ਮੁਆਫ਼ ਕਰਦਾ ਹਾਂ। ਤੇਰੀ ਆਦਤ ਨੂੰ ਬਦਲਣ ਦਾ ਕੋਈ ਢੰਗ ਹੀ ਨਹੀਂ। ਮੌਤ ਤੋਂ ਪਹਿਲਾਂ, ਜਿਉਂਦੇ ਜੀ ਮੈਂ ਇਹਦਾ ਹੱਲ ਵੀ ਲੱਭ ਲਵਾਂਗਾ। ਹਰਗੋਬਿੰਦ ਖੁਰਾਨਾ ਦਾ ਨਾਂ ਸੁਣਿਆ ਹੈ ? ਤੂੰ ਸਟੇਟਸ ਵਿਚ ਉਹਨਾਂ ਨੂੰ ਮਿਲਿਆ ਹੋਏਂਗਾ। ਜਿਸ 'ਜੀਨਸ' ਨੇ ਤੇਰੀ ਸਿਰਜਣਾ ਕੀਤੀ, ਉਹਨਾਂ ਦੇ ਡੀ.ਐਨ.ਐਨ. ਤੇਰੇ ਸੁਭਾਅ ਦਾ ਫ਼ੈਸਲਾ ਕਰਦੇ ਹਨ। ਮੈਂ ਇਕ ਮਿਹਨਤੀ ਤੇ ਈਮਾਨਦਾਰ ਵਿਅਕਤੀ ਦੇ ਜੀਨਸ ਤੋਂ ਇਹਨਾਂ ਗੁਣਾਂ ਵਾਲੇ ਜੀਨਸ ਨੂੰ ਵੱਖ ਕਰਕੇ ਤੇਰੇ ਵਿਚ ਇੰਜੇਕਟ ਕਰਨ ਦਾ ਯਤਨ ਕਰਾਂਗਾ।

ਕਮਲਾ ਨੂੰ ਦਿਲ ਦੀ ਬੀਮਾਰੀ ਹੈ। ਉਹਦਾ ਦਿਲ ਕਮਜ਼ੋਰ ਪੈ ਚੁਕਿਆ ਹੈ। ਦਿਲ ਦੀ ਕਮਜ਼ੋਰੀ ਕਾਰਨ ਉਹਨੂੰ ਪਿੱਤ ਹੋ ਗਈ ਹੈ। ਪਹਿਲਾਂ ਪਿੱਲਤਣ ਦਿੱਸੀ। ਫੇਰ ਸਾਹ ਘੁਟਣ ਲਗ ਪਿਆ ਤੇ ਫੇਰ ਸੋਜ ਆ ਗਈ। ਸਾਹ ਲੈਣਾ ਵੀ ਮੁਸ਼ਕਲ ਹੋ ਗਿਆ। ਵੈਦ ਜੀ ਨੇ ਕਿਹਾ ਕੋਈ ਖ਼ਾਸ ਗੱਲ ਨਹੀਂ, ਪਿੱਤ ਹੋ ਗਈ ਹੈ। ਜਦੋਂ ਕਮਲਾ ਇਥੇ ਲਿਆਂਦੀ ਗਈ ਸੀ ਉਦੋਂ ਸਿਰਫ਼ ਉਹਦਾ ਪੇਟ ਹੀ ਨਜ਼ਰ ਆਉਂਦਾ ਸੀ। ਪੇਟ ਬਹੁਤ ਵਧ ਗਿਆ ਸੀ। ਸੋਜ ਕਰਕੇ ਛਾਤੀ ਵੱਲ ਨੂੰ ਉਭਰ ਆਇਆ ਸੀ। ਕਮਲਾ ਦੇ ਹੱਥ ਪੈਰ ਹੀ ਨਹੀਂ ਸਗੋਂ ਚਿਹਰਾ ਤੇ ਸਿਰ ਵੀ ਪੇਟ-ਰੂਪੀ ਸਰੀਰ ਵਿਚ ਹੀ ਜਿਵੇਂ ਗੁੰਮ ਹੋ ਗਏ ਸਨ। ਅਭੈਅ ਜੀਵੀਆਂ ਵਾਂਗ ਚਿਹਰਾ ਹੀ ਦਿਸਦਾ ਸੀ, ਅਜਿਹਾ ਉਹਦਾ ਹਾਲ ਸੀ। ਉਹਦੀ ਮਾਂ ? ਮਾਂ ਵਿਧਵਾ ਹੈ। ਪਤੀ ਦੀ ਮੌਤ ਵੇਲੇ ਚੌਥਾ ਬੱਚਾ ਪੇਟ ਵਿਚ ਸੀ। ਰਾਮ ਮੋਹਨ ਮਾਲੁਕੁੱਟੀ ਮਾਂ ਹੈ। ਧਾਤਾ ! ਸ੍ਰੀ ਰੂਪੀ ਤੇਰੀ ਸੰਪਤੀ। ਉਹਦਾ ਛੋਟਾ ਬੱਚਾ ਪੇਟ ਵਿਚ ਪੁੱਠਾ ਲਟਕਿਆ ਹੋਇਆ ਹੈ। ਸੜੇ-ਸੁਕੇ ਬਾਂਸ ਦੇ ਮੁਢ ਵਰਗੇ ਪੈਰਾਂ ਦੇ ਸਹਾਰੇ ਹੌਲੀ-ਹੌਲੀ ਚਲਦੀ ਕਮਲਾ ਪਰਦੇ ਪਿੱਛੇ ਆ ਖਲੋਤੀ। ਉਹਦੀਆਂ ਸਿਸਕੀਆਂ ਸੁਣ ਰਹੀਆਂ ਸਨ। ਅੰਦਰ ਕੋਈ ਨਹੀਂ ਆਉਂਦਾ। ਪਰਦਾ ਖਿਚ ਕੇ ਪਰ੍ਹਾਂ ਕਰਨ ਜੋਗੀ ਤਾਕਤ ਵੀ ਉਸ ਵਿਚ ਨਹੀਂ। ਇਕ ਬੱਚਾ ਕੁੱਛੜ ਤੇ ਦੂਸਰਾ ਉਂਗਲ ਲਾਇਆ ਹੋਇਆ ਹੈ। ਹੱਥ ਛੱਡ ਦੇਵੇ ਤਾਂ ਦੋਵੇਂ ਡਿੱਗ ਪੈਣ। ਤੂੰ ਅਜਿਹਾ ਦ੍ਰਿਸ਼ ਨਹੀਂ ਵੇਖਿਆ। ਤੂੰ ਖ਼ੁਸ਼-ਕਿਸਮਤ ਹੈਂ। ਨੌਜਵਾਨ ਸਭਾ ਦਾ ਸੈਕਟਰੀ, ਜਨਰਲ ਸੈਕਟਰੀ, ਤੈਨੂੰ ਸੈਰ ਕਰਨ ਲਈ ਕਾਰ ਚਾਹੀਦੀ ਹੈ, ਰਹਿਣ ਲਈ ਹੋਟਲ, ਖ਼ਾਤਰਦਾਰੀ ਲਈ ਨੌਕਰ-ਚਾਕਰ ਤੇ ਪਿਛਲੱਗੂ ਬਣਨ ਲਈ ਸ਼ਰਧਾਲੂ। ਮੈਂ ਕਿਸ ਕਿਸ ਦਾ ਇਲਾਜ ਕਰਾਂ। ਮਾਂ ਦੇ, ਦੁਧੋਂ ਸੱਖਣੇ ਮੰਮੇ ਚੂੰਡਣ ਵਾਲੇ ਬੱਚੇ ਦਾ ਕਿ ਕਮਲਾ ਦਾ ? ਮਾਂ ਨੇ ਸਿਰਫ਼ ਕਮਲਾ ਦਾ ਕਾਰਡ ਬਣਵਾਇਆ ਹੈ। ਦੁਆਈ ਵਾਸਤੇ ਮੇਰੇ ਕੋਲ ਪੈਸੇ ਨਹੀਂ। ਅਜ ਮੇਰੇ ਇਥੇ ਆਉਣ ਦੇ ਕਾਰਨ ਚਾਰ ਬੱਚੇ ਭੁੱਖੇ ਰਹਿਣਗੇ।

ਭੁੱਖ !

ਰਾਮ ਮੋਹਨ ਲਈ ਸੁਣਨਾ ਅਸਹਿ ਹੋ ਗਿਆ। ਮੈਂ ਇਥੇ ਇਸ ਆਸ ਨਾਲ ਆਇਆ ਸਾਂ ਕਿ ਘਟੋ-ਘਟ ਡਾਕਟਰ ਡੇਨੀਅਲ ਭੁੱਖ ਦੀ ਕਹਾਣੀ ਨਹੀਂ ਸੁਣਾਵੇਗਾ। ਵਾਰਡ ਦਾ ਚੱਕਰ ਲਾ ਚੁਕਿਆ ਹਾਂ ਪਰ ਸਮਾਂ ਅਜੇ ਫੇਰ ਵੀ ਵਾਧੂ ਬਚ ਗਿਆ ਹੈ। ਸੁਆਗਤ-ਸਮਾਰੋਹ ਦੇ ਵਕਤ ਹੋਣ ਤਕ ਕਿੱਥੇ ਜਾਵਾਂ ?

"ਕੀ ਕੀਤਾ ਏ ਤੂੰ ?"

ਕਮਲਾ ਨੂੰ ਕਾਰਡੀਯੋ ਮਯੋਪਤੀ ਰੋਗ ਹੈ। ਵੈਦ ਕਹੇਗਾ ਉਹਨੂੰ ਪਿੱਤ ਹੈ। ਖ਼ੂਨ ਦੀ ਘਾਟ ਹੈ। ਖ਼ੂਨ ਦੇ ਘਟਣ ਨਾਲ ਪਾਣੀ ਦੀ ਮਾਤਰਾ ਵਧ ਜਾਂਦੀ ਹੈ, ਪਿੱਲਤਣ ਆ ਜਾਂਦੀ ਹੈ। ਸਰੀਰ ਸੁੱਜ ਜਾਂਦਾ ਹੈ ਤਾਂ ਪਿੱਤ ਹੁੰਦੀ ਹੈ। ਇਸ ਦੇਸ਼ ਵਿਚ ਕਿਸ ਨੂੰ ਪਿੱਤ ਰੋਗ ਨਹੀਂ ? ਲਹੂ ਨੂੰ ਗੇੜੇ ਪਾਉਣ ਤੋਂ ਅਸਮਰਥ ਦਿਲ ਦੀਆਂ ਮਾਸ ਪੇਸ਼ੀਆਂ ਕਮਜ਼ੋਰ ਹੋ ਰਹੀਆਂ ਹਨ। ਮਾਲੁਕੁੱਟੀ ਨਹੀਂ ਜਾਣਦੀ ਕਿ ਉਹਦੀ ਧੀ ਮੌਤ ਦੇ ਮੂੰਹ ਵਿਚ ਜਾ ਰਹੀ ਹੈ। "ਰਾਮ ਮੋਹਨ, ਤੂੰ ਪਰਦਾ ਵੇਖਿਆ ਏ ?"

ਰਾਮ ਮੋਹਨ ਨੇ ਭੌਂ ਕੇ ਵੇਖਿਆ। ਪਰਦੇ ਵਿਚ ਕੀ ਏ ?

ਫੁੱਲ ਹੇਠਾਂ ਵਲ ਖਿੜਦੇ ਹਨ। ਪੁੱਠੇ ਪਾਸੇ ਮਿੱਟੀ ਵੱਲ ਨੂੰ। ਕਿਸ ਦੀ ਗ਼ਲਤੀ ਕਾਰਨ ?

ਵਿਚਾਰਾ ਰਾਮ ਮੋਹਨ, ਸੁਆਗਤੀ ਸਭਾ ਵਿਚ ਬੋਲਣ ਲਈ ਮਿਨਟ ਮਿਨਟ ਗਿਣ ਰਿਹਾ ਹੈ। ਉਲਟੇ ਖਿੜਣ ਵਾਲੇ ਫੁੱਲਾਂ ਬਾਰੇ ਕਿਵੇਂ ਕੁਝ ਕਹਿ ਸਕਦਾ ਹੈ ?

ਮੈਂ ਡਿਜੋਕਸਿਨ ਦੇ ਦਿਤਾ ਹੈ। ਦਿਲ ਦੀ ਥਕਾਵਟ ਦੂਰ ਕਰਨ ਲਈ ਤੇ ਪਾਣੀ ਦੀ ਮਾਤਰਾ ਘਟਾਉਣ ਲਈ ਡੇਨਸਾਲਿਨ ਦੇ ਦਿਤਾ ਹੈ। ਰਾਮ ਮੋਹਨ ਨੇ ਨੇਤਾ ਵਾਂਗ ਬਿਨਾਂ ਝਿਜਕਿਆਂ, ਬੇਝਿਜਕ ਮੁਸਕਰਾਂਦਿਆਂ ਪੁੱਛਿਆ, "ਦੁਆਈ ਮੁਫ਼ਤ ਦਿਤੀ ਏ ?"

"ਦਿਤੀ ਜਾ ਸਕਦੀ ਹੈ। ਅਨਾਥਾਂ ਦੇ ਇਲਾਜ ਲਈ ਹਸਪਤਾਲ ਕੋਲ ਵਖਰਾ ਫ਼ੰਡ ਹੈ।"

"ਕੀ ਇਸ ਦੇਸ਼ ਵਿਚ ਦੁਆਈ ਖ਼ਰੀਦਣ ਤੋਂ ਅਸਮਰਥ ਗ਼ਰੀਬ ਲੋਕ ਵੀ ਹਨ ?"

ਇਹ ਪ੍ਰਸ਼ਨ ਐਨ ਕਿਸੇ ਵਿਦੇਸ਼ੀ ਦੇ ਪ੍ਰਸ਼ਨ ਵਰਗਾ ਸੀ। ਰਾਮ ਮੋਹਨ ਨੇ ਪ੍ਰਸ਼ਨ ਵਿਚ ਸੋਧ ਕੀਤੀ।

"...ਇਥੇ ਆਉਣ ਵਾਲਿਆਂ ਵਿਚ ?"

"ਕਦੇ ਕਦੇ ਆ ਜਾਂਦੇ ਹਨ।"

"ਤੇਰੀ ਅੱਖੀਂ ਘੱਟਾ ਪਾ ਕੇ ਇਲਾਜ ਕਰਵਾਇਆ ਜਾ ਸਕਦਾ ਹੈ।"

"ਡਾਕਟਰ ਜੋ ਬਣ ਗਿਆ ਹਾਂ।"

"ਤੇਰੀ ਔਲਾਦ ਇਹਦਾ ਫਲ ਭੋਗੇਗੀ। ਉਹਨਾਂ ਨੂੰ ਤੂੰ ਭੁੱਖਿਆਂ ਮਾਰੇਂਗਾ। ਕੰਮ ਚੋਰ ਤੇ ਦਰ-ਦਰ ਭੀਖ ਮੰਗਦੇ ਭਟਕਦੇ ਬੰਦੇ ਜੇ ਤੇਰੇ ਦਰ ਉਤੇ ਆ ਕੇ ਰਤਾ ਰੋਣ-ਰਾਗ ਅਲਾਪ ਛਡਣ ਤਾਂ ਤੂੰ ਉਹਨਾਂ ਦਾ ਅੰਨਦਾਤਾ ਬਣ ਬਹਿਨਾ ਏਂ।"

ਡੇਨੀਅਲ ਹੱਸ ਪਿਆ। ਉਸ ਹਾਸੇ ਵਿਚ ਉਹਦਾ ਚਿਹਰਾ ਫਿਕਾ ਪੈ ਗਿਆ। "ਰਾਮ ਮੋਹਨ, ਮੇਰੇ ਬੱਚਿਆਂ ਦਾ ਵਿਕਾਸ ਸੋਸ਼ਲਿਸਟ ਇੰਡੀਆ ਵਿਚ ਤਾਂ ਹੋਵੇਗਾ ਕਿ ਨਹੀਂ ?"

ਗਾਲੜੀ ਹੁੰਦਿਆਂ ਵੀ ਰਾਮ ਮੋਹਨ ਹੈਂਕੜਬਾਜ਼ ਹੈ। ਉਸ ਪੁੱਛਿਆ :

"ਡੈਨੀ ਯਾਰ ਤੂੰ ਪਾਦਰੀ ਕਿਉਂ ਨਾ ਬਣ ਗਿਆ ?"

"ਮੈਂ ਵੀ ਇਹੀ ਪੁੱਛਦਾ ਹਾਂ। ਮੈਂ ਆਸਤਕ ਹਾਂ। ਆਤਮਾ ਦੀ ਥਾਂ ਸਰੀਰ ਦੀ ਸੇਵਾ ਕਰਦਾ ਹਾਂ। ਮੈਂ ਅਜਿਹੇ ਮਨੁੱਖ ਦੀ ਸੇਵਾ ਨਹੀਂ ਕਰਦਾ ਜਿਹੜਾ ਹੱਥ ਮਲ ਕੇ ਅਸਮਾਨ ਵਲ ਵੇਖਦਾ ਹੈ। ਮੈਂ ਮਨੁੱਖ ਦੀ ਅਕਲ, ਸਿਰ, ਦਿਲ ਫੇਫੜਿਆਂ, ਭੋਜਨ ਨਾਲੀ, ਪੇਟ, ਜਿਗਰ, ਅੰਤੜੀਆਂ, ਤੰਤੂ-ਪ੍ਰਬੰਧ, ਹੱਡੀ-ਢਾਂਚੇ, ਮਾਸ-ਪੇਸ਼ੀਆਂ ਅਤੇ ਚਮੜੀ ਦੀ ਤਹਿ...

"ਰੁਕ ਕਿਉਂ ਗਿਐਂ ?"

ਬੂਹੇ ਦੇ ਨੇੜੇ ਕੋਈ ਖਲੋਤਾ ਹੈ।

"ਤੂੰ ਆਪਣੇ ਮਨੁੱਖ ਦੇ ਬਾਰੇ ਬੋਲ।"

ਡਾਕਟਰ ਉਠ ਖੜੋਤਾ। ਰਾਮ ਮੋਹਨ ਹੈਰਾਨੀ ਨਾਲ ਸੁੰਨ ਜਿਹਾ ਹੋ ਗਿਆ।

ਇਹਦੀਆਂ ਆਉਣ ਵਾਲੀਆਂ ਪੀੜ੍ਹੀਆਂ।

ਬੂਹੇ ਦੇ ਨੇੜੇ ਮਾਲੁਕੁੱਟੀ ਹੀ ਹੈ।

"ਚਲੀ ਗਈ ?"

"ਉਹ ਬੋਲ ਨਹੀਂ ਸਕਦੀ।"

ਡਾਕਟਰ ਡੇਨੀਅਲ ਨੇ ਦੂਜੀ ਵਾਰ ਨਾ ਪੁੱਛਿਆ ਤੇ ਉਹ ਕਾਹਲ ਨਾਲ ਬਾਹਰ ਨਿਕਲ ਗਿਆ। ਡਾਕਟਰ ਨਾਰਾਜ਼ ਹੋ ਕੇ ਚਲਾ ਗਿਆ। ਮਾਲੁਕੁੱਟੀ ਨੇ ਉਹਨੂੰ ਨਹੀਂ ਵੇਖਿਆ। ਸਿਰਫ਼ ਡਾਕਟਰ ਹੀ ਇਕ ਆਸ ਦਾ ਕੇਂਦਰ ਸੀ। ਉਹ ਵੀ ਗ਼ੁੱਸੇ ਹੋ ਗਿਆ। ਉਧਰ ਮਾਤਾ ਵੀ ਗ਼ੁੱਸੇ ਹੈ।

"ਗਈ ਕਿਉਂ ਨਹੀਂ ?"

ਇਥੇ ਰੋਗੀ ਹਨ। ਮੁਰਦਾ ਪਿਆ ਰਿਹਾ ਤਾਂ ਰੋਗੀ ਡਰ ਜਾਣਗੇ। ਲੈ ਜਾ। ਸਾਰੇ ਹੀ ਗ਼ੁੱਸੇ ਹਨ।

ਉਹਦਾ ਸਾਹ ਨਹੀਂ। ਸਾਹ ਹੈ। ਛਾਤੀ ਦਾ ਸਾਹ ਫੁੱਲ ਗਿਆ। ਹੱਥ ਦਬਿਆ ਤਾਂ ਉਹਦੀ ਛਾਤੀ ਉਭਰ ਪਈ। ਸਾਹ ਲੈਣਾ ਮੁਸ਼ਕਲ ਹੋ ਗਿਆ। ਛਾਤੀ ਜਿਵੇਂ ਸੜ ਉਠੀ। ਛਾਤੀ ਕੱਸੀ ਗਈ। ਉਭਰੀ ਹੋਈ ਛਾਤੀ ਨੋਕ ਬਣੀ, ਨੋਕ ਸੂਈ ਬਣੀ, ਸੂਈ ਕੁਹਾੜੀ ਬਣੀ, ਛਾਤੀ ਪਾਟ ਜਾਂਦੀ ਹੈ, ਮਾਰ ਦਿੰਦੀ ਹੈ, ਹੁਣ ਪਾਟ ਜਾਏਗੀ, ਪਾਟ ਗਈ। ਜਦੋਂ ਵਿਚੇ ਹੀ ਰੋਣ-ਕੁਰਲਾਣ ਸ਼ੁਰੂ ਹੋ ਗਿਆ ਤਾਂ ਰਾਮ ਮੋਹਨ ਤੋਂ ਉਥੇ ਬੈਠਾ ਨਾ ਗਿਆ। ਉਹ ਉਠ ਕੇ ਬੂਹੇ ਕੋਲ ਆਇਆ ਤੇ ਪਰਦਾ ਪਰ੍ਹਾਂ ਹਟਾ ਦਿਤਾ।

ਸਤਿਆਨਾਸ ! ਕਿੱਥੇ ਹੈ ਡੇਨੀਅਲ ?

"ਗਲ ਭਰਿਆ ਹੋਣ ਕਰਕੇ ਅੱਖਰਾਂ ਨੂੰ ਜੋੜ-ਜਾੜ ਕੇ ਮਾਲੁਕੁੱਟੀ ਦਾ ਕਿਹਾ ਇਹ ਸ਼ਬਦ.. "ਸਰਕਾਰ"

"ਕੀ ਗੱਲ ਏ, ਕੀ ਏ ?"

ਅਚਾਨਕ ਰਾਮ ਮੋਹਨ ਦਾ ਮਨ ਪਸੀਜ ਗਿਆ।

"ਮੈਂ ਡਾਕਟਰ ਨਹੀਂ ਹਾਂ, ਡਾਕਟਰ ਨਹੀਂ ਹਾਂ, ਡਾਕਟਰ ਬਾਹਰ ਚਲਾ ਗਿਆ ਏ।"

ਅਜੇ ਤੇਰ੍ਹਾਂ ਮਿਨਟ ਬਾਕੀ ਹਨ। ਚਲਾ ਜਾਵਾਂ ?

ਉਹ ਅਜੇ ਦੁਚਿਤੀ ਵਿਚ ਹੀ ਖੜੋਤਾ ਸੀ ਕਿ ਉਦੋਂ ਹੀ ਡਾਕਟਰ ਆ ਗਿਆ। ਉਹਦੇ ਮਗਰ ਹੀ ਮਾਤਾ ਆ ਗਈ।

ਰਾਮ ਮੋਹਨ ਨੇ ਪੁੱਛਿਆ :

"ਕੀ ਗੱਲ ਏ ਡੈਨੀ ?"

"ਕੋਈ ਗੱਲ ਨਹੀਂ, ਉਹਨਾਂ ਦੀ ਧੀ ਮਰ ਗਈ ਏ। ਲਾਸ਼ ਨੂੰ ਲਿਜਾ ਨਹੀਂ ਸਕੇ।"

ਮਾੜੀ ਮੋਟੀ ਡੂੰਘੀ ਸੋਚ ਹੁੰਦੀ ਤਦੇ ਨਾ !

ਰਾਮ ਮੋਹਨ ਨੇ ਹੋਰ ਹੀ ਤਰ੍ਹਾਂ ਪੁੱਛਿਆ :

"ਇਥੇ ਕੋਈ ਟੈਕਸੀ ਸਟੈਂਡ ਨਹੀਂ ?"

ਡਾਕਟਰ ਨੇ ਕਿਹਾ, "ਤੀਹ ਰੁਪਏ ਭਾੜਾ ਮੰਗਦੇ ਹਨ। ਇਨ੍ਹਾਂ ਕੋਲ ਤਾਂ ਖੋਟਾ ਪੈਸਾ ਨਹੀਂ। ਕੀ ਕੀਤਾ ਜਾਏ ?"

ਰਾਮ ਮੋਹਨ ਨੇ ਮਨ ਨਾਲ ਹੀ ਇਰਾਦਾ ਕੀਤਾ ਕਿ ਲੈ ਕੇ ਨਾ ਜਾਵੇ। ਹਸਪਤਾਲ ਵਿਚ ਇਲੈਕਟ੍ਰਿਕ ਕ੍ਰਿਮੇਂਟੋਰੀਅਮ ਦੀ ਲੋੜ ਹੈ। ਓਵਨ ਵਿਚ ਮੁਰਦਾ ਸੁਟਿਆ। ਸਵਿਚ ਆਨ ਕੀਤਾ ਤੇ ਬਾਕੀ ਬਸ ਸੁਆਹ ਰਹਿ ਗਈ। ਮਾਂ, ਧੀ ਛੋਟੀ ਭੈਣ—ਸਾਰੇ ਪਿੱਤ-ਰੋਗੀ ਤੇ ਸਾਰੇ ਦਿਲ ਦੇ ਰੋਗੀ—ਦੇਸ਼ ਦੀ ਜ਼ਹਿਮਤ—ਮਾਤਾ ਸਾਰੇ ਪਾਸੇ ਨਜ਼ਰਾਂ ਘੁਮਾਉਂਦੀ ਪਹੁੰਚ ਗਈ। ਮਾਲੂਕੁੱਟੀ ਨੂੰ ਕਹਿਣ ਲੱਗੀ, "ਏਧਰ ਆ।" ਰਾਮ ਮੋਹਨ ਨੂੰ ਇੰਜ ਲੱਗਿਆ ਕਿ ਮਾਤਾ ਦੀ ਆਵਾਜ਼ ਕੁਰੱਖਤ ਹੈ।

ਜਦੋਂ ਡਾਕਟਰ ਦੇਵਤਾ ਬਣਦੇ ਹਨ ਤਾਂ ਹਸਪਤਾਲ ਵਿਚ ਮੇਟਰਨ ਨੂੰ ਦੇਵਦੂਤ-ਫ਼ਰਿਸ਼ਤਾ ਬਣਨਾ ਪੈਂਦਾ ਹੈ।

ਜਦੋਂ ਉਹ ਹੌਲੀ-ਹੌਲੀ ਤੁਰੀ ਜਾਂਦੀ ਕੁਝ ਦੂਰ ਚਲੀ ਗਈ ਤਾਂ ਡਾਕਟਰ ਨੇ ਪੁੱਛਿਆ, "ਰਾਮ ਮੋਹਨ ਦੀ ਗੱਡੀ ਕਿੱਥੇ ਹੈ ?"

ਰਾਮ ਮੋਹਨ ਜਿਵੇਂ ਗੁੰਮ-ਸੁੰਮ ਹੀ ਹੋ ਗਿਆ। ਅਜ ਸੈਰ ਕਰਨ ਨੂੰ ਇਕ ਚੰਗੀ ਕਾਰ ਨਹੀਂ ਮਿਲੀ—ਪੁਰਾਣੀ...

"ਮੇਰੇ ਕੋਲ ਛੋਟੀ ਗੱਡੀ ਹੈ। ਮੁਰਦਾ ਪਾ ਕੇ ਮਾਂ ਲਈ ਬੈਠਣ ਜੋਗੀ ਥਾਂ ਵੀ ਨਹੀਂ ਰਹਿਣੀ। ਮੈਂ ਤੇਰੀ ਗੱਡੀ ਵਿਚ ਲਿਜਾਣ ਬਾਰੇ ਸੋਚ ਰਿਹਾ ਹਾਂ।"

ਰਾਮ ਮੋਹਨ ਨੂੰ ਇਹ ਗੱਲ ਚੰਗੀ ਨਾ ਲੱਗੀ।

ਨਫ਼ਰਤ ਨੂੰ ਦਬਾਉਂਦਿਆਂ ਰਾਮ ਮੋਹਨ ਨੇ ਕਿਹਾ :

"ਸਵਾਗਤ ਲਈ ਸਿਰਫ਼ ਦਸ ਮਿਨਟ ਹੀ ਬਾਕੀ ਹਨ। ਸਾਰੀ ਦੁਨੀਆਂ ਦਾ ਦੌਰਾ ਜੋ ਕਰ ਆਇਆ ਹਾਂ, ਮੈਨੂੰ ਤਾਂ ਪੰਕਚੁਅਲ ਹੋਣਾ ਹੀ ਚਾਹੀਦਾ ਹੈ ਨਾ।"

ਉਹਦੀਆਂ ਲਾਲ ਗੱਲ੍ਹਾਂ ਉਤੇ ਕਈ ਰੰਗ ਆਏ ਕਈ ਗਏ। ਹਾਸੇ ਦੀ ਸਫ਼ੈਦੀ ਨੂੰ ਕਾਇਮ ਰਖਣ ਲਈ ਉਹਨੇ ਦੰਦ ਬਾਹਰ ਕੱਢੇ।

ਡਾਕਟਰ ਨੇ ਮੁੜ ਕੁਝ ਨਾ ਕਿਹਾ। ਉਹ ਕਾਹਲੀ ਨਾਲ ਪੌੜੀਆਂ ਉਤਰ ਕੇ ਮੋਟਰ ਵਿਚ ਜਾ ਬੈਠਾ। ਜ਼ਨਾਨੇ ਵਾਰਡ ਦੇ ਸਾਹਮਣੇ ਪਹੁੰਚਦਿਆਂ ਹੀ ਵੇਖਿਆ ਕਿ ਸਿਸਟਰਾਂ ਕਮਲਾ ਦਾ ਮੁਰਦਾ ਸਰੀਰ ਲਈ ਆ ਰਹੀਆਂ ਹਨ। ਪਿਛਾਂਹ ਮੁੜ ਕੇ ਡਾਕਟਰ ਨੇ ਬੂਹਾ ਪੂਰਾ ਖੋਲ੍ਹ ਦਿੱਤਾ। ਉਹਨੂੰ ਫੇਰ ਕੁਝ ਨਹੀਂ ਦਿੱਸਿਆ। ਉਸਦੇ ਮਨ ਵਿਚ ਫੁੱਲ ਸਨ। ਉਹ ਫੁੱਲ ਪੁੱਠੇ ਹੋ ਕੇ ਖਿੜਦੇ ਹਨ।

ਪੌੜੀ ਉਤੇ ਨਫ਼ਰਤ ਦੇ ਭਾਵਾਂ ਵਿਚ ਗੁੰਮਿਆ ਰਾਮ ਮੋਹਨ ਸਵਾਗਤ-ਸਮਾਰੋਹ ਵਿਚ ਬੋਲਣ ਵਾਲੇ ਵਾਕ ਸੋਚਣ ਦੀ ਉਲਝਣ ਵਿਚ ਪਿਆ ਹੋਇਆ ਸੀ।

ਪਿਆਰੇ ਸਜਣੋ !

# 4. ਪੂਜਾ ਦੀ ਭੇਟ ਨਾ ਹੋਏ ਫੁੱਲ

ਉਹ ਪੌੜੀਆਂ ਉਤਰ ਕੇ ਅੱਗੇ ਵਧਿਆ। ਉਹਨੇ ਇਕ ਵਾਰੀ ਵੀ ਮੁੜ ਕੇ ਨਾ ਵੇਖਿਆ। ਹਰ ਕਦਮ ਨਾਲ ਕਰੋਧ ਪ੍ਰਗਟ ਹੋ ਰਿਹਾ ਸੀ। ਨਹੀਂ ਉਹ ਫੇਰ ਕਦੇ ਵੀ ਮੁੜ ਕੇ ਨਹੀਂ ਵੇਖੇਗਾ। ਉਹ ਕਦੇ ਨਹੀਂ ਆਏਗਾ। ਅਸਹਿ ਪੀੜ ਨਾਲ ਉਹਦਾ ਰੋਣ ਨਿਕਲ ਗਿਆ।

ਮੇਰੇ ਪਿਆਰੇ ਵੀਰੇ,

ਕਾਹਲ ਨਾਲ ਪੌੜੀਆਂ ਚੜ੍ਹ ਕੇ ਛੱਤ ਦੀ ਰੇਲਿੰਗ ਦੇ ਸਹਾਰੇ ਖੜੀ ਹੋ ਕੇ ਉਹਨੇ ਦੂਰ ਰਾਹ ਵਲ ਵੇਖਿਆ। ਉਹਦੀ ਜੀਪ ਤੂਫ਼ਾਨ ਦੀ ਤੇਜ਼ੀ ਨਾਲ ਘੂਕਦੀ ਹੋਈ ਸੁੰਨੇ ਰਾਹ ਉਤੇ ਦੂਰ ਜਾ ਰਹੀ ਸੀ। ਉਹ ਸਿੱਲ੍ਹੀਆਂ ਅੱਖਾਂ ਨਾਲ ਦੇਖਦੀ ਰਹੀ।

ਅਖ਼ੀਰੀ ਨਾਤਾ ਵੀ ਟੁੱਟ ਰਿਹਾ ਹੈ।

ਹੁਣ ਮੇਰਾ ਕੋਈ ਨਹੀਂ; ਕੁਝ ਵੀ ਨਹੀਂ ਰਿਹਾ। ਇਸ ਵਿਸ਼ਾਲ ਸੰਸਾਰ ਵਿਚ ਇਕ ਇਕਾਂਤ ਟਾਪੂ ਵਾਂਗ ਉਹ ਇਕੱਲੀ ਰਹਿੰਦੀ ਹੈ। ਉਹ ਉਸਨੂੰ ਨਿਗਾਹ ਟਿਕਾ ਕੇ ਵੇਖਦੀ ਰਹੀ, ਸ਼ਾਇਦ ਉਹ ਉਸਨੂੰ ਮੁੜ ਕਦੇ ਵੇਖ ਵੀ ਨਹੀਂ ਸਕੇਗੀ ਅਤੇ ਉਹਨੂੰ ਮਨ 'ਚੋਂ ਭੁਲਣਾ ਵੀ ਨਹੀਂ ਚਾਹੁੰਦੀ। ਮੋੜ ਉਤੇ ਜਾ ਕੇ ਉਹ ਜੀਪ ਦਿਸਣੋਂ ਹਟ ਗਈ ਪਰ ਉਹ ਫੇਰ ਵੀ ਨਿਗਾਹ ਟਿਕਾ ਕੇ ਵੇਖਦੀ ਰਹੀ।

ਸ਼ਾਰਦਾ ਦੀਦੀ...

ਪਿਛੋਂ ਕਿਸੇ ਨੇ ਆਵਾਜ਼ ਮਾਰੀ। ਕਾਤਿਆਯਾਨੀ ਹੋਵੇਗੀ। ਉਹਨੇ ਸੁਭਾਵਿਕ ਹੀ ਘੜੀ ਵਲ ਵੇਖਿਆ। ਕੁਝ ਚਿਰ ਹੋਰ ਖੜੀ ਰਹੀ ਤਾਂ ਦਫ਼ਤਰ ਜਾਣ ਨੂੰ ਦੇਰ ਹੋ ਜਾਏਗੀ। ਪਰ ਉਹ ਉਥੇ ਹੀ ਉਂਜ ਦੀ ਉਂਜ ਖੜੋਤੀ ਰਹੀ। ਹਿੱਲ ਵੀ ਨਹੀਂ ਸਕੀ। ਬੋਲ ਵੀ ਨਹੀਂ ਸਕੀ। ਉਸਦੇ ਸਾਹਮਣੇ ਸਿਰਫ਼ ਇਕੋ ਸੱਚਾਈ ਹੈ—

ਉਹ ਇਕੱਲੀ ਹੈ।

ਕਾਤਿਆਯਾਨੀ ਉਪਰ ਆ ਗਈ ਸੀ। ਉਹਨੇ ਉਸਦੇ ਮੋਢੇ ਉਤੇ ਹੱਥ ਧਰ ਕੇ ਉਹਨੂੰ ਹਲਣਿਆ ਤੇ ਪੁੱਛਿਆ—

"ਕੀ ਗੱਲ ਏ ਸ਼ਾਰਦਾ ਦੀਦੀ ?" ਉਹਦੇ ਚਿਹਰੇ ਦੀ ਉਦਾਸੀ ਤੇ ਪ੍ਰੇਸ਼ਾਨੀ ਵੇਖ ਕੇ ਉਹ ਇਕਦਮ ਚੁੱਪ ਹੋ ਗਈ। ਕਾਤਿਆਯਾਨੀ ਨੂੰ ਕੁਝ ਵੀ ਪਤਾ ਨਹੀਂ ਲੱਗਿਆ ਹੋਣਾ।

ਕਿੰਜ ਪਤਾ ਲੱਗੇਗਾ ?...ਉਹ ਤਾਂ ਅਜੇ ਬੱਚੀ ਹੈ। ਜ਼ਿੰਦਗੀ ਦੇ ਬੂਹੇ ਤਕ ਹੀ ਪਹੁੰਚੀ ਹੈ। ਚੇਤ ਦਾ ਬੱਦਲੋਂ ਸਖਣਾ ਆਸਮਾਨ ਤਾ ਉਹਨੇ ਵੇਖਿਆ ਹੈ। ਮਨੁੱਖ ਦਾ ਦੁੱਖ ਦੇਖਣ ਅਤੇ ਉਹਨੂੰ ਸਮਝਣ ਦੀ ਸ਼ਕਤੀ ਉਸ ਵਿਚ ਹੈ। ਸ਼ਾਇਦ ਪੀੜ ਦੀ ਚੁੱਪ-ਕੰਬਣੀ ਨੇ ਉਹਦੀ ਬੋਲੀ ਨੂੰ ਵੀ ਗੁੰਮ-ਸੁੰਮ ਕਰ ਦਿਤਾ ਹੈ।

ਸ਼ਾਰਦਾ ਇੰਜ ਬੋਲੀ ਜਿਵੇਂ ਉਭੜਵਾਹੀ ਜਾਗੀ ਹੋਵੇ, "ਕਾਰੱਤੀ, ਅਜ ਮੈਂ ਦਫ਼ਤਰ ਨਹੀਂ ਜਾਣਾ। ਤਬੀਅਤ ਠੀਕ ਨਹੀਂ। ਮੇਰੀ ਛੁੱਟੀ ਦੀ ਅਰਜ਼ੀ ਦਫ਼ਤਰ ਵਿਚ ਦੇ ਦੇਈਂ।"

ਅਰਜ਼ੀ ਲਿਖਦਿਆਂ ਵੀ ਕਾਤਿਆਯਾਨੀ ਨੇ ਸ਼ਾਰਦਾ ਤੋਂ ਕੁਝ ਨਾ ਪੁੱਛਿਆ। ਦੁੱਖ ਨਾਲ ਸੁੱਜਿਆ ਮੂੰਹ ਤੇ ਵਿਆਕੁਲ ਅੱਖਾਂ ਵੇਖ ਕੇ ਉਹ ਚੁੱਪ ਰਹੀ। ਉਹਨੇ ਸਿਰਫ਼ ਕਿਸੇ ਗੁੱਝੇ ਦੁਖ ਦੇ ਕਰੜੇ ਵਾਰ ਨੂੰ ਹੀ ਮਹਿਸੂਸ ਕੀਤਾ। ਇਹ ਕੀ ਹੋ ਸਕਦਾ ਏ ? ਕੁਝ ਸਮਝ ਵਿਚ ਨਹੀਂ ਆਉਂਦਾ। ਸਿਰਫ਼ ਏਨਾ ਪਤਾ ਹੈ ਕਿ ਸਵੇਰੇ ਸ਼ਾਰਦਾ ਨੂੰ ਮਿਲਣ ਲਈ ਉਹਦਾ ਛੋਟਾ ਭਰਾ ਆਇਆ ਸੀ। ਉਹ ਕਦੇ ਕਦੇ ਆਉਂਦਾ ਵੀ ਹੁੰਦਾ ਹੈ। ਆਈ.ਪੀ.ਐਸ. ਪ੍ਰੋ. ਬੇਸ਼ਨਰ। ਉਸ ਛੋਟੇ ਭਰਾ ਤੋਂ ਬਿਨਾਂ ਸ਼ਾਰਦਾ ਦੀਦੀ ਦਾ ਹੋਰ ਕੋਈ ਰਿਸ਼ਤੇਦਾਰ ਵੀ ਨਹੀਂ ਸੀ। ਉਹ ਕਿਹੀ ਦੁੱਖ ਦੀ ਖ਼ਬਰ ਲਿਆਇਆ ਹੋਵੇਗਾ। ਕੁਝ ਪੁੱਛਣ ਦਾ ਸਮਾਂ ਹੀ ਨਹੀਂ ਸੀ। ਅਰਜ਼ੀ ਸੰਭਾਲ ਕੇ ਕਾਤਿਆਯਾਨੀ ਹੇਠਾਂ ਚਲੀ ਗਈ।

ਪੌੜੀਆਂ ਉਤਰਦੀ ਕਾਰੱਤੀ ਨੂੰ ਸ਼ਾਰਦਾ ਇਕ ਟਕ ਵੇਖਦੀ ਰਹੀ।

ਜ਼ੋਰ ਜ਼ੋਰ ਦੀ ਪੈਰ ਮਾਰਦਿਆਂ ਵਰ੍ਹਿਆਂ ਦੀਆਂ ਪੌੜੀਆਂ ਉਤੋਂ ਯਾਦਾਂ ਵੀ ਉਤਰ ਕੇ ਭੱਜ ਰਹੀਆਂ ਹਨ।

ਸਾਰੇ ਜਣੇ ਉਤਰ ਕੇ ਚਲੇ ਗਏ। ਇਕਾਂਤ ਰਾਤ ਵਿਚ ਉਹਨੂੰ ਇਕੱਲੀ ਛੱਡ ਕੇ, ਅਗੜ-ਪਿੱਛੜ ਸਾਰੇ ਹੀ ਚਲੇ ਗਏ। ਹੁਣ ਆਖ਼ਰੀ ਜਣਾ ਵੀ ਚਲਿਆ ਗਿਆ।

ਸ਼ਹਿਰ ਦੇ ਰੌਲੇ-ਰੱਪੇ ਵਿਚਕਾਰ ਉਹ ਐਨ.ਜੀ.ਓ. ਬਨੀਤਾ ਹੋਸਟਲ, ਉਸ ਪੁਰਾਣੇ ਪਿਆਰ ਵਰਗਾ ਹੈ, ਜਿਸਦੀ ਯਾਦ ਕਰਨ ਦਾ ਵਾਧੂ ਜਤਨ ਕਿਸੇ ਨੇ ਨਹੀਂ ਕੀਤਾ, ਉਂਜ ਹੀ ਅਣਗੌਲਿਆ ਜਿਹਾ, ਉਂਜ ਦਾ ਉਂਜ ਖੜਾ ਹੈ। ਇਸੇ ਹੋਸਟਲ ਦੇ ਇਕ ਹਨੇਰੇ ਕਮਰੇ ਵਿਚ ਇਕੱਲੀ ਬੈਠ ਕੇ ਉਹ ਰੋਂਦੀ ਰਹੀ। ਬਿਨਾਂ ਹੰਝੂ ਵਹਾਏ ਰੋਈ। ਉਹ ਅਠਾਰ੍ਹਾਂ ਵਰ੍ਹਿਆਂ ਦੀ ਇਨਕਰੀਮੈਂਟ ਤੇ ਅਠੱਤੀ ਵਰ੍ਹੇ ਪੁਰਾਣਾ ਇਕ ਪੁਰਜ਼ਾ ਹੀ ਸੀ। ਫੇਰ ਉਸ ਵਿਚ ਹੰਝੂ ਕੇਹੇ ਹੋਣਗੇ......?

ਛੱਤ ਦੇ ਜਾਲੇ ਨੂੰ ਵੇਖਦੀ ਉਹ ਪਿੱਠ-ਪਰਨੇ ਸਿੱਧੀ ਲੇਟੀ ਰਹੀ। ਉਹ ਆਪ ਵੀ ਇਕ ਜਾਲ੍ਹਾ ਹੀ ਸੀ ਜਿਸਨੂੰ ਸਮਾਂ ਲਾਹੁਣਾ ਭੁੱਲ ਗਿਆ।

ਦੂਰ ਕਿਧਰੇ ਬਚਪਨ ਦੀਆਂ ਹਰਿਆਲੀਆਂ ਘਾਟੀਆਂ ਸਨ। ਫੁੱਲਾਂ ਨਾਲ ਭਰੀ ਹੋਈ ਤਰਾਈ। ਉਸ ਦਿਨ ਉਹ ਨਾਨੀ ਲਈ ਪ੍ਰਭਾਤ ਦੀ ਪੂਜਾ ਕਰਨ ਵਾਸਤੇ ਫੁੱਲ ਤੋੜਨ ਗਈ ਸੀ। ਪੈਰ ਵਿਚ ਕੰਡਾ ਵਜਿਆ ਤੇ ਹੱਥ ਉਤੇ ਝਰੀਟ ਆ ਗਈ। ਫੇਰ ਵੀ ਉਹਨੇ ਫੁੱਲ ਤੋੜ ਲਏ। ਪਰ ਜਦੋਂ ਲੈ ਕੇ ਘਰ ਆਈ ਤਾਂ ਨਾਨੀ ਨੇ ਕਿਹਾ—"ਇਹ ਸਾਰੇ ਬੇਕਾਰ ਹਨ

ਬੇਟੀ। ਇਹ ਫੁੱਲ ਪੂਜਾ ਲਈ ਭੇਟ ਨਹੀਂ ਚੜ੍ਹਾਏ ਜਾਂਦੇ......।"

ਛੁਈ-ਮੁਈ ਦੇ ਫੁੱਲ ਬੜੇ ਦੇ ਕਪਾਹੀ-ਫੁਲ—ਕਦਲੀ ਤੇ ਜੰਗਲੀ ਕਿਉੜੇ ਦੇ ਫੁੱਲ।

ਪੂਜਾ ਲਈ ਅਣਚੜ੍ਹੇ ਫੁੱਲ ਵਿਹੜੇ ਦੇ ਇਕ ਖੂੰਜੇ, ਕੂੜੇ ਵਾਲੀ ਥਾਂ ਅਣਗੌਲੇ ਪਏ ਰੋਂਦੇ ਰਹੇ। ਕਾਲੇ ਧਾਗੇ ਵਿਚ ਬੰਨ੍ਹ ਕੇ ਗਲ੍ਹ ਵਿਚ ਪਾਏ ਤਵੀਤ ਵਾਲੀ ਇਕ ਕੁੜੀ ਜਿਸ ਦੀਆਂ ਗੱਲ੍ਹਾਂ ਉਤੇ ਵਗੇ ਹੰਝੂਆਂ ਦੀਆਂ ਘਰਾਲਾਂ ਸਨ, ਉਹਨਾਂ ਨੂੰ ਵਰਾਂਡੇ ਵਿਚ ਥੰਮ੍ਹਾਂ ਕੋਲ ਪਏ ਵੇਖਦੀ ਰਹੀ। ਹਉਕਾ ਭਰਦੀ ਰਹੀ।

ਉਹ ਨਾਨੀ ਕਿੰਨੇ ਹੀ ਵਰ੍ਹੇ ਹੋਏ, ਹਮੇਸ਼ਾ ਲਈ ਤੁਰ ਗਈ ਸੀ। ਉਸ ਤੋਂ ਵੀ ਪਹਿਲਾਂ ਯਾਦਾਂ ਦੀ ਪਹੁੰਚ ਤੋਂ ਵੀ ਪਰ੍ਹੇ, ਭੂਤ ਕਾਲ ਦੀ ਬਰਫ਼ਾਂ-ਕੱਜੀ ਧਰਤੀ ਉਤੇ ਉਹਦੀ ਮਾਂ ਵੀ ਅਲੋਪ ਹੋ ਚੁੱਕੀ ਹੈ। ਤੇ ਇੰਜ ਉਨ੍ਹੀ ਵਰ੍ਹਿਆਂ ਦੀ ਉਸ ਕੁੜੀ ਦੇ ਸਿਰ ਘਰ ਦਾ ਸਾਰਾ ਭਾਰ ਆ ਪਿਆ ਹੈ। ਕੱਚੀ ਉਮਰ ਦੇ ਇਕ ਛੋਟੇ ਭਰਾ ਤੇ ਉਮਰ ਦੀ ਏਂਦਰਗਾਹ ਵਲ ਤੇਜ਼ੀ ਨਾਲ ਵਧਦੀ ਇਕ ਛੋਟੀ ਭੈਣ ਦੀ ਉਹ ਅਣ-ਵਿਆਹੀ ਮਾਂ ਬਣੀ, ਨਾਨੀ ਬਣੀ, ਜਿਸਨੇ ਕਿਸੇ ਨੂੰ ਜਨਮ ਨਹੀਂ ਸੀ ਦਿਤਾ।

ਪਿਤਾ ਜੀ ਅੰਦਰ ਲੇਟੇ ਹੋਏ ਸਨ। ਲਕਵੇ ਮਾਰੇ ਸਰੀਰ ਦਾ ਇਕ ਪਾਸਾ ਸਾਹ-ਸਤ ਹੀਣ ਹੋਇਆ ਪਿਆ ਹੈ, ਜ਼ਰਾ ਸੋਚ ਕੇ ਵੇਖੋ ਇਹਨਾਂ ਸਾਰੇ ਕਸ਼ਟਾਂ ਦੇ ਜ਼ਿੰਮੇਂਵਾਰ ਪਿਤਾ ਜੀ ਹੀ ਹਨ ? ਪਰ ਅਜਿਹਾ ਸੋਚਿਆ ਵੀ ਨਹੀਂ ਜਾ ਸਕਦਾ। ਪਿਤਾ ਜੀ ਤਾਂ ਇਤਿਹਾਸ ਦੇ ਅਸਾਧਾਰਨ ਸਮੇਂ ਦੇ ਇਕ ਖਿਡੌਣੇ ਹੀ ਸਨ। ਉਹਨਾਂ ਉਤੇ ਇਲਜ਼ਾਮ ਲਾਉਣ ਦਾ ਕੀ ਲਾਭ ?

ਆਜ਼ਾਦੀ, ਸਮਾਨਤਾ ਤੇ ਸਮਾਜਵਾਦ, ਇਹਨਾਂ ਸ਼ਬਦਾਂ ਦਾ ਮੱਤਲਬ ਮੈਨੂੰ ਪਤਾ ਨਹੀਂ ਸੀ। ਦੇਸ਼ ਅਤੇ ਦੇਸ਼ਵਾਸੀ ਕੀ ਹੁੰਦੇ ਹਨ, ਇਸ ਬਾਰੇ ਵੀ ਮੈਂ ਨਹੀਂ ਸਾਂ ਜਾਣਦੀ। ਹਾਏ ! ਪਿਤਾ ਜੀ ਮੇਰਾ ਇਹ ਜੀਵਨ ਕਿੰਜ ਵੀਰਾਨ ਬਣ ਗਿਆ। ਇਹ ਸੋਚਦਿਆਂ ਮੈਂ ਦੁੱਖ ਨਾਲ ਵਿਆਕੁਲ ਹੋ ਉਠਦੀ ਹਾਂ।

ਪਿਤਾ ਜੀ ਸੁਤੰਤਰਤਾ ਸੰਗਰਾਮ ਦੇ ਸੈਨਾਨੀ ਸਨ। ਸਤਿਆਗ੍ਰਹਿ ਤੇ ਹੜਤਾਲਾਂ ਵਿਚ ਭਾਗ ਲੈ ਕੇ ਜੇਲ੍ਹੀਂ ਗਏ। ਉਹ ਨਾਹਰੇ ਤੇ ਜਲੂਸਾਂ ਦੇ ਅਜਿੱਤ ਵਿਕਾਰਾਂ ਦੇ ਜੋਸ਼ ਵਿਚ ਵਹਿ ਗਏ। ਉਹਨਾਂ ਦਾ ਸਭ ਕੁਝ ਖੁਸ ਗਿਆ। ਧਾਨ ਦੀ ਖੇਤੀ ਤੇ ਹੋਰ ਵੀ ਬਹੁਤ ਕੁਝ, ਪ੍ਰਚਲਤ ਅਖ਼ਬਾਰ ਵੀ ਖ਼ਤਮ ਹੋ ਗਏ। ਸਿਹਤ ਖ਼ਰਾਬ ਹੋ ਗਈ। ਅਖ਼ੀਰ ਥੱਕ-ਟੁੱਟ ਕੇ ਕਮਜ਼ੋਰ ਹੋ ਕੇ ਲੇਟ ਗਏ। ਉਸ ਹਾਲਤ ਵਿਚ ਵੀ ਪਿਤਾ ਜੀ ਦੀਆਂ ਸਾਰੀਆਂ ਸੋਚਾਂ ਅਤੇ ਗੱਲਾਂ ਦੀ ਤਾਰ ਉਥੇ ਹੀ ਖੜਕਦੀ ਸੀ। ਇਹ ਸਾਰੀਆਂ ਗੱਲਾਂ ਉਹਨਾਂ ਦੀ ਸਮਝ ਤੋਂ ਬਾਹਰ ਸਨ। ਲੋਕਾਂ ਨੂੰ, ਘਟਨਾਵਾਂ ਨੂੰ, ਦੇਸ਼, ਦੇਸ਼ਵਾਸੀ ਤੇ ਆਮ ਲੋਕਾਂ ਦੀਆਂ ਸਮੱਸਿਆਵਾਂ ਦੀਆਂ ਗੱਲਾਂ ਨੂੰ ਉਹ ਨਾ ਸਮਝ ਸਕੇ। ਇਹ ਸਾਰੀਆਂ ਗੱਲਾਂ ਪਿਤਾ ਜੀ ਦੀ ਮਾਨਸਿਕ ਹਾਲਤ ਨੂੰ ਸੱਟ ਮਾਰਨ ਵਾਲਾ ਇਕ ਲਾਇਲਾਜ ਕੈਂਸਰ ਸਨ। ਬਿਮਾਰ ਹੋਣ ਪਿੱਛੋਂ ਕੁਝ ਦਿਨ ਲੋਕ ਪਿਤਾ ਜੀ ਨੂੰ ਮਿਲਣ ਲਈ ਆਉਂਦੇ ਰਹੇ। ਪਰ ਹੌਲੀ-ਹੌਲੀ ਉਹ ਵੀ ਆਉਣੋਂ ਹਟ ਗਏ ਸਨ। ਅਖ਼ੀਰ ਵਿਚ ਯਾਦਾਂ ਦੀ ਗਹਿਰੀ ਝੀਲ ਵਲ ਵਗਾਹ ਕੇ ਸੁਟੇ ਇਕ ਪੱਥਰ

ਵਾਂਗ ਪਿਤਾ ਜੀ ਇਕ ਚਟਾਈ ਤੇ ਲੇਟ ਗਏ। ਉਸ ਤਿਆਗ-ਮੂਰਤ ਜ਼ਿੰਦਗੀ ਦਾ ਮਹੱਤਵਪੂਰਨ ਅੰਤ ਇਹੋ-ਜਿਹਾ ਸੀ। ਪਰ ਇਕ ਪੱਖੋਂ ਪਿਤਾ ਜੀ ਧੰਨ ਸਨ। ਜ਼ਿੰਦਗੀ ਦੀ ਆਖ਼ਰੀ ਘੜੀ ਤਕ ਉਹ ਇਸ ਸੱਚ ਨੂੰ ਨਾ ਸਮਝ ਸਕੇ ਕਿ ਉਹ ਭੁੱਲੇ-ਵਿਸਰੇ ਤੇ ਅਣਗੌਲੇ ਹਜ਼ਾਰਾਂ ਲੋਕਾਂ ਵਿਚੋਂ ਸਿਰਫ਼ ਇਕ ਹਨ।

ਉਹ ਇਹ ਵੀ ਨਹੀਂ ਸਨ ਜਾਣ ਸਕੇ ਕਿ ਉਹਨਾਂ ਨੇ ਆਪਣੇ ਅਜਿਹੇ ਜੀਵਨ ਨੂੰ ਬਰਬਾਦ ਕਰ ਲਿਆ ਸੀ ਜਿਹੜਾ ਦੂਜਿਆਂ ਲਈ ਬੇਮਤਲਬ ਹੁੰਦਿਆਂ ਹੋਇਆਂ ਵੀ ਆਪਣੇ ਤਿੰਨ ਬੱਚਿਆਂ ਖ਼ਾਤਰ ਬਹੁਮੁੱਲਾ ਬਣ ਸਕਦਾ ਸੀ। ਅਨੇਕ ਸੱਧਰਾਂ ਪਿਛੋਂ ਮਾਂ ਨੇ ਇਕ ਪੁੱਤਰ ਨੂੰ ਜਨਮ ਦਿਤਾ। ਉਹ ਬੀਮਾਰ ਪਈ ਰਹੀ। ਪਰ ਅਜਿਹੀ ਦਸ਼ਾ ਵਿਚ ਪਿਤਾ ਜੀ ਜੇ ਜੇਲ ਦੀ ਹਨੇਰੀ ਕੋਠੜੀ ਵਿਚ ਨਾ ਪਏ ਰਹਿੰਦੇ ਤਾਂ ਕਦੇ ਵੀ ਕੋਈ ਸ਼ਕਾਇਤ ਨਾ ਕਰਨ ਵਾਲੀ ਵਿਚਾਰੀ ਪਤਨੀ ਦੀ ਬੇਵਕਤ ਮੌਤ ਨਾ ਹੁੰਦੀ। ਪਰ ਉਹਨਾਂ ਨੇ ਤਾਂ ਕਦੇ ਇਸ ਪਾਸੇ ਧਿਆਨ ਹੀ ਨਹੀਂ ਸੀ ਦਿਤਾ।

"ਜਿਹੜੀ ਆਜ਼ਾਦੀ ਤੁਸੀਂ ਆਕੜ ਨਾਲ ਬੈਠਿਆਂ-ਬਠਾਇਆਂ ਭੋਗ ਰਹੇ ਹੋ ਉਸ ਖ਼ਾਤਰ ਮੈਂ ਵੀ ਤਕਲੀਫ਼ਾਂ ਜਰੀਆਂ ਹਨ।"

"ਇਹ ਜਿਹੜਾ ਲੋਕਤੰਤਰ ਏ ਨਾ, ਉਹਦੀ ਪ੍ਰਾਪਤੀ ਖ਼ਾਤਰ ਮੈਂ ਆਪਣਾ ਜੀਵਨ ਵਾਰਿਆ ਏ।"

ਅਜਿਹੇ ਘੁਮੰਡ ਨਾਲ ਉਹ ਹਮੇਸ਼ਾ ਸੁਪਨਿਆਂ ਦੀ ਮੂਰਖ ਦੁਨੀਆਂ ਵਿਚ ਉਂਘਦੇ ਰਹੇ।

"ਮੈਂ ਕੁਝ ਖੱਟਣ ਦੀ ਆਸ ਨਾਲ ਮੂਹਰੇ ਨਹੀਂ ਸਾਂ ਲੱਗਿਆ, ਕਿਸੇ ਦੀ ਸਿਫ਼ਾਰਸ਼ ਨਹੀਂ ਲਾਈ ਕਿਸੇ ਦੀ ਚਾਪਲੂਸੀ ਨਹੀਂ ਕੀਤੀ। ਜੀਵਨ-ਨਿਰਬਾਹ ਲਈ ਪੈਨਸ਼ਨਾਂ ਲੈਣ ਦਾ ਯਤਨ ਵੀ ਨਹੀਂ ਕੀਤਾ। ਸਮਝਦੇ ਓ......"

ਪਰ ਘਰ ਵਿਚ ਵਾੜੇ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਸੀ ਬਚਿਆ। ਚੁੱਲਾ ਤਪਣ ਦੀ ਗੱਲ ਤਾਂ ਕਿਧਰੇ ਰਹੀ ਡੰਗ ਟਪਾਉਣ ਦਾ ਵੀ ਕੋਈ ਵਸੀਲਾ ਨਹੀਂ ਸੀ।

ਪਿਤਾ ਜੀ ਪਤੰਗੇ ਵਾਂਗ ਆਦਰਸ਼ਵਾਦ ਦੇ ਦੀਵੇ ਦੀ ਲਾਟ ਵਿਚ ਲਗਾਤਾਰ ਆਪਣੇ-ਆਪ ਨੂੰ ਸਾੜਦੇ ਰਹੇ।

ਬੇਬਸੀ ਵਿਚ ਹੀ ਉਸ ਨੇ ਆਪਣੀ ਪੜ੍ਹਾਈ ਛੱਡ ਦਿਤੀ ਸੀ। ਉਹ ਛੋਟੀ ਉਮਰ ਵਿਚ ਹੀ ਨੌਕਰੀ ਲਈ ਏਧਰ-ਉਧਰ ਦਰਖ਼ਾਸਤਾਂ ਘਲਣ ਲੱਗ ਪਈ ਸੀ। ਉਹ ਇਕ ਲੋਅਰ-ਡਵੀਜ਼ਨ ਕਲਰਕ ਦੀ ਨੌਕਰੀ ਉਤੇ 45-75 ਰੁਪੈ ਮਹੀਨੇ ਦੀ ਪਗਡੰਡੀ ਉਤੇ ਅਗਾਂਹ ਤੁਰਨ ਲਗ ਪਈ ਤਾਂ ਇਕ ਨਵੇਂ ਫ਼ੈਸਲੇ ਦਾ ਆਰੰਭ ਵੀ ਹੋਇਆ।

ਇੰਜ ਲਗਦਾ ਹੈ ਜਿਵੇਂ ਸਭ ਕੁਝ ਕਲ੍ਹ ਹੀ ਵਾਪਰਿਆ ਹੋਵੇ। ਉਸਨੇ ਹੁਬਕੀਂ ਰੋਂਦਿਆਂ ਕਾਲਜ ਛੱਡ ਦਿਤਾ। ਸਹੇਲੀਆਂ ਨਾਲ ਜਿਹੜਾ ਸੁਆਦਲਾ ਸਮਾਂ ਬੀਤਿਆ ਸੀ, ਉਹ ਸਾਰੀਆਂ ਦੁੱਖ-ਤਕਲੀਫ਼ਾਂ ਨੂੰ ਵਿਸਾਰ ਦੇਣ ਵਾਲਾ ਤੇ ਖ਼ੁਸ਼ੀਆਂ ਬਖ਼ਸ਼ਣ ਵਾਲਾ ਪਲ ਸੀ। ਉਹ ਇਕ ਅਜਿਹਾ ਅਨੰਦ ਭਰਪੂਰ ਸਮਾਂ ਸੀ ਜਦੋਂ ਉਹ ਬਿਨਾਂ ਕਿਸੇ ਕਾਰਨ ਤੋਂ ਹੱਸ ਸਕਦੀ ਸੀ। ਕੇਹੀਆਂ-ਕੇਹੀਆਂ ਇੱਛਾਵਾਂ ਮਨ ਵਿਚ ਸਨ। ਸੁਪਨਾ...। ਸਾਰੀਆਂ ਕਾਮਨਾਵਾਂ

ਮੁਰਝਾਈਆਂ ਪੱਤੀਆਂ ਵਾਂਗ ਝੜ ਗਈਆਂ। ਹੱਥਾਂ ਵਿਚ ਪਾਈਆਂ ਹੋਈਆਂ ਖਣਕਦੀ ਉਮੀਦ ਦੀਆਂ ਵੰਗਾਂ ਟੁਟ ਕੇ ਕੀਚਰਾਂ ਹੋ ਗਈਆਂ ਸਨ। ਜੀਵਨ ਇਕ ਸੁੱਕੀ ਸੋਟੀ ਦੇ ਰੂਪ ਵਿਚ ਵਟ ਰਿਹਾ ਸੀ। ਸਬਰ ਨਾਲ ਬਿਨਾਂ ਕਿਸੇ ਸ਼ਕਾਇਤ ਜਾਂ ਸ਼ਿਕਵੇ ਦੇ ਉਹਨੇ ਉਸ ਬਦਕਿਸਮਤੀ ਨੂੰ ਸਵੀਕਾਰ ਕਰ ਲਿਆ। ਕਿਸੇ ਅਣਜਾਣੇ ਨਿਰਣੇ ਦੀ ਨਿੱਗਰ ਨੀਂਹ ਦਾ ਪੱਥਰ-ਜਿਹਾ ਬਣ ਕੇ ਉਹ ਹੌਂਸਲੇ ਨਾਲ ਅਗਾਂਹ ਵਧੀ—ਸੱਜੇ-ਖੱਬੇ ਦੇਖੇ ਬਿਨਾਂ ਤੇ ਇਕ ਪਲ ਦੀ ਵੀ ਅਸਥਿਰਤਾ ਦੇ ਬਿਨਾਂ...

ਹਾਂ ਇਕ ਪਲ ਦੀ ਵੀ ਅਸਥਿਰਤਾ ਤੋਂ ਬਿਨਾਂ...ਕੀ ਇੰਜ ਆਖਿਆ ਜਾ ਸਕਦਾ ਹੈ ? ਇਥੇ ਯਾਦਾਂ ਦੇ ਪੈਰ ਕੰਬ ਜਾਂਦੇ ਹਨ। ਟੋਟੇ-ਟੋਟੇ ਹੋਈਆਂ ਆਸਾਂ ਚੀਕ ਉਠਦੀਆਂ ਹਨ। ਬੀਤੇ ਦਿਨਾਂ ਦੇ ਨਾਸੂਰ ਦਾ ਮੂੰਹ ਫੇਰ ਫੁੱਟਣ ਲਗ ਪੈਂਦਾ ਹੈ। ਕੀ ਜੇ ਇਹਨੂੰ ਤਿਆਗ ਦਾ ਮਿੱਠਾ ਪਿਆਰਾ ਨਾਂ ਵੀ ਦੇ ਲਈਏ ਤਾਂ ਕੀ ਇਹ ਸੱਚਮੁਚ ਕਤਲ ਨਹੀਂ ਸੀ ? ਸਿਰਫ਼ ਆਪਣੇ ਜੀਵਨ ਦਾ ਹੀ ਨਹੀਂ ਕਿਸੇ ਹੋਰ ਦੇ ਜੀਵਨ ਦਾ ਵੀ। ਇਹ ਕਤਲ ਸੀ......। ਜਿਉਣ ਦੀ ਇੱਛਾ ਦਾ ਗਲ ਘੁਟ ਕੇ ਮਾਰਨ ਵਾਲੀ ਗੱਲ ਸੀ।

ਇਹ ਸਭ ਕੁਝ ਕਿਸ ਦੀ ਖ਼ਾਤਰ......? ਕੁਝ ਨਹੀਂ ਮਿਲਿਆ। ਕਿਸੇ ਟਿਕਾਣੇ ਨਹੀਂ ਪਹੁੰਚ ਸਕੀ। ਸਭ ਕੁਝ ਨਿਸ਼ਾਨੇ-ਰਹਿਤ ਤੇ ਨਿਰਾਰਥਕ ਚੜ੍ਹਤ ਹੀ ਰਹਿ ਗਿਆ।

ਹੇ ਭਗਵਾਨ ! ਮੈਨੂੰ ਖਿਮਾ ਕਰਨਾ।

ਸਿਲ੍ਹੀਆਂ ਪਲਕਾਂ ਮੂਹਰੇ ਬਾਲਚੰਦਰ ਅਜ ਵੀ ਆਣ ਖਲੋਤੇ ਨੇ।

ਉਹ ਮੈਨੂੰ ਅਜ ਵਾਂਗ ਚਿਟੇ ਵਾਲਾਂ, ਚੌੜੇ ਮੱਥੇ; ਝੁਰੜੀਆਂ ਤੇ ਵੱਟਾਂ ਭਰੇ ਚਿਹਰੇ ਤੇ ਨਾ ਹੀ ਅਗਾਂਹ ਵਲ ਝੁਕੇ ਹੋਏ ਤੇ ਥੱਕੇ-ਟੁਟੇ ਅਸਿਸਟੈਂਟ ਸੈਕਰੇਟਰੀ ਦੇ ਰੂਪ ਵਿਚ ਯਾਦ ਆਏ ਹਨ। ਮੋਟੇ ਫ਼ਰੇਮ ਵਾਲੀ ਐਨਕ ਲਾਈ, ਸਾਊ ਮੁਸਕਾਨ ਵਾਲੇ ਗੋਰੇ ਪਤਲੇ, ਸਿਹਤਮੰਦ ਨੌਜਵਾਨ ਦੇ ਰੂਪ ਵਿਚ ਹੀ ਯਾਦ ਆਏ ਹਨ—ਇਕ ਅਜਿਹੇ ਕੋਮਲ-ਸੁਭਾ ਬੰਦੇ ਦੇ ਰੂਪ ਵਿਚ ਜਿਹੜਾ ਕਿਸੇ ਨੂੰ ਵੀ ਵੱਸ ਵਿਚ ਕਰ ਸਕਦਾ ਹੈ......

ਓਦੋਂ ਬਾਲਚੰਦਰ ਜੀ ਸੁਪਰੀਨਟੈਂਡੈਂਟ ਸਨ। ਉਹਨਾਂ ਦੇ ਸੈਕਸ਼ਨ ਵਿਚ ਸ਼ਾਰਦਾ ਨੂੰ ਕੰਮ ਕਰਨ ਦਾ ਮੌਕਾ ਮਿਲਿਆ। ਉਹਨਾਂ ਨੇ ਹੀ ਉਹਨੂੰ ਪਰਸਨਲ ਰਜਿਸਟਰ, ਡਰਾਫ਼ਟ, ਨੋਟ, ਸਬਮਿਸ਼ਨ ਸਭ ਕੁਝ ਸਿਖਾ ਦਿਤਾ ਸੀ। ਇਕ ਕਰਮਚਾਰੀ ਦੇ ਰੂਪ ਵਿਚ ਉਸਨੂੰ ਸਾਰੇ ਕੰਮਾਂ ਵਿਚ ਮਾਹਰ ਕਰ ਦਿਤਾ ਸੀ।

ਇਕ ਦਿਨ ਡਿਊਟੀ ਤੋਂ ਵਾਪਸ ਆਉਂਦਿਆਂ ਦਫ਼ਤਰ ਦੇ ਪਿਛਲੇ ਪਾਸੇ, ਫੈਲੇ ਹੋਏ ਪੱਤਿਆਂ ਵਾਲੇ ਜੰਗਲੀ ਕੇਲਿਆਂ ਦੇ ਪੌਦਿਆਂ ਦੇ ਬਗੀਚੇ ਕੋਲ ਪੂਰੀ ਤਰ੍ਹਾਂ ਖਿੜੇ ਝੂਮਦੇ ਗੁਲਮੋਹਰ ਦੇ ਹੇਠ ਬਾਲਚੰਦਰ ਜੀ ਨੇ ਉਹਨੂੰ ਪੁੱਛਿਆ ਸੀ—

"ਕੀ ਮੇਰੇ ਅੰਦਰ ਸ਼ਾਰਦਾ ਨੂੰ ਪ੍ਰਾਪਤ ਕਰਨ ਦੀ ਯੋਗਤਾ ਹੈ ?"

ਗੁਲਮੋਹਰ ਦੇ ਉਸ ਰੁੱਖ ਵਾਂਗ ਹੀ ਉਹਦਾ ਮਨ ਜਿਵੇਂ ਗੂੰਗਾ-ਬੋਲਾ ਹੋ ਗਿਆ ਸੀ। ਫੁੱਲ ਝੜ ਗਏ, ਪੱਤੇ ਉਡ ਗਏ।

ਉਹ ਅਜਿਹੇ ਕਿਸੇ ਸਵਾਲ ਵਲ ਕਦੇ ਧਿਆਨ ਨਹੀਂ ਦੇਵੇਗੀ। ਉਹਨੇ ਦਿਲ ਨਾਲ

ਪੱਕਾ ਫ਼ੈਸਲਾ ਕੀਤਾ ਹੋਇਆ ਸੀ । ਇਸ ਲਈ ਉਹ ਫ਼ੈਸਲੇ ਉਤੇ ਅਟੱਲ ਰਹੀ । ਮਨ ਦੇ ਸਾਰੇ ਝਰੋਖੇ ਬੰਦ ਕਰਕੇ ਉਹ ਆਪ ਸੁਰਖਿਅਤ ਰਹੀ ਸੀ । ਫੇਰ ਵੀ ਹੁਣ...

ਤੂੰ ਜਿਸ ਤੋਂ ਬਚਣਾ ਚਾਹਿਆ ਸੀ ਉਹੀ ਹੁਣ...

ਉਸ ਪ੍ਰਸ਼ਨ ਦੇ ਜੁਆਬ ਲਈ ਉਹ ਤਿਆਰ ਨਹੀਂ ਸੀ । ਉਸ ਬਾਰੇ ਸੋਚ ਵੀ ਨਹੀਂ ਸੀ ਸਕਦੀ । ਉਹ ਲਕਵੇ-ਮਾਰੇ ਪਿਉ ਦੀ ਇਕ ਮਾਤਰ ਧੀ ਸੀ । ਉਹ ਸਿਆਣੀ ਹੋ ਰਹੀ ਭੈਣ ਤੇ ਅਲ੍ਹੜ ਉਮਰ ਦੇ ਭਰਾ ਦੀ ਵੱਡੀ ਭੈਣ ਸੀ । ਅਜਿਹੇ ਕਿਸੇ ਸੁਆਲ ਲਈ ਉਹਦੇ ਜੀਵਨ ਵਿਚ ਕਿਤੇ ਥਾਂ ਹੀ ਨਹੀਂ ਸੀ । ਏਸੇ ਕਰਕੇ ਇਸ ਸੁਆਲ ਤੇ ਉਹਨੂੰ ਸੋਚਣ ਦਾ ਕਦੇ ਮੌਕਾ ਨਹੀਂ ਸੀ ਮਿਲਿਆ ।

ਮੈਦ ਨਾਂ ਵਲੋਂ ਆਉਂਦੀ ਹਵਾ ਪਹਾੜੀ ਕੇਲਿਆਂ ਦੇ ਪੱਤਿਆਂ ਨੂੰ ਪਾੜ ਕੇ ਝਾਲਰਾਂ ਬਣਾ ਰਹੀ ਸੀ । ਗੁਲਮੋਹਰ ਦੇ ਫੁੱਲ ਹਵਾ ਵਿਚ ਉਡ ਰਹੇ ਸਨ । ਜਵਾਨੀ ਦੀ ਰਤੜੀ-ਮੁਸਕਰਾਹਟ, ਸੂਹੇ ਫੁੱਲ ਖਿੜਾ ਕੇ ਯੂਫੋਰਬੀਆ ਦੀਆਂ ਲਗਰਾਂ ਵਾਂਗ ਲੋਹੇ ਦੇ ਘੇਰਾਂ ਵਿਚ ਉਲਝੀ ਹੋਈ ਹੈ । ਅਸਮਾਨ ਉਤੇ ਘਿਰੇ ਆਥਣ-ਵੇਲੇ ਦੇ ਬਦਲ ਇਹਦੇ ਗਵਾਹ ਹਨ ।

ਉਸ ਕੋਈ ਜੁਆਬ ਨਾ ਦਿੱਤਾ । ਹੌਲੀ ਹੌਲੀ ਕਦਮ ਪੁਟਦੀ ਉਹ ਤੁਰੀ ਗਈ । ਭੌਂ ਕੇ ਵੀ ਨਾ ਵੇਖਿਆ । ਭੌਂ ਕੇ ਵੇਖਣ ਦੀ ਹਿੰਮਤ ਵੀ ਨਹੀਂ ਸੀ । ਇਕ ਵਾਰ ਮੁੜ ਕੇ ਵੇਖਦੀ, ਉਸ ਚਿਹਰੇ ਦੇ ਭਾਵਾਂ ਦੀ ਮਨੋਹਰਤਾ ਵੇਖ ਲੈਂਦੀ ਤੇ ਉਹਨਾਂ ਅੱਖਾਂ ਦੀ ਚੁੰਬਕ-ਖਿੱਚ ਦੇ ਚਾਨਣ-ਘੇਰਿਆਂ ਵਿਚ ਘਿਰ ਜਾਂਦੀ ਤਾਂ...

ਤਾਂ...ਕੀ ਹੁੰਦਾ ?

ਜੜਾਂ ਹੀ ਨਾ ਉਖੜ ਜਾਂਦੀਆਂ ?

ਇਕ ਤਪਦੇ ਦਿਲ ਦੀਆਂ ਸਾਰੀਆਂ ਪੀੜਾ ਸਣੇ ਉਹਦੇ ਕਦਮਾਂ ਉਤੋਂ ਆਪੇ ਨੂੰ ਵਾਰ ਨਾ ਦਿੰਦੀ...? ਹੌਲੀ ਹੌਲੀ ਧੜਕਦੇ ਹੋਏ ਦਿਲ ਦੇ ਧੁਰ ਅੰਦਰੋਂ ਕਿਤੋਂ ਇਕ ਅਮੋੜ ਅਸਹਿ ਪੀੜ ਦੀ ਚੀਕ ਸੁਣਾਈ ਦਿਤੀ । ਇਕ ਅਥਾਹ ਤਰਾਈ ਵਿਚੋਂ ਪੈਦਾ ਹੋਈ ਹਾਹਾਕਾਰ-ਜਿਹੀ ਆਵਾਜ਼ ਗੂੰਜ ਉਠੀ । ਪਰ ਫੇਰ ਵੀ ਉਹ ਉਹਨਾਂ ਨੂੰ ਅਣਸੁਣੀਆਂ ਕਰਕੇ ਅਗਾਂਹ ਲੰਘ ਗਈ । ਉਹਨੇ ਆਪਣੇ ਨਿਸਚੇ ਦੇ ਪੱਥਰ ਤੋਂ ਕਦਮ ਦ੍ਰਿੜ੍ਹਤਾ ਨਾਲ ਅੱਗੇ ਵਧਾਏ ।

"ਹੇ ਭਗਵਾਨ ! ਇਹ ਕਦਮ ਡੋਲਣ ਨਾ, ਨਾ ਤਿਲ੍ਹਕਣ, ਨਾ ਥਿੜਕਣ...।"

ਪਰ ਸਾਰੀ ਰਾਤ ਉਹ ਸੌਂ ਨਾ ਸਕੀ । ਤੇ ਕੁਝ ਦਿਨ ਦਫ਼ਤਰ ਵੀ ਨਾ ਜਾ ਸਕੀ ।

ਯਾਦਦਾਸ਼ਤ ਦਾ ਅੱਧਾ ਬੂਹਾ ਖੋਹਲ ਕੇ, ਉਂਜ ਹੀ ਪਿੱਠ ਪਰਨੇ ਲੇਟਿਆਂ, ਅੱਖਾਂ ਦੀ ਦੇਵੀ ਪ੍ਰਕਾਸ਼ ਰੂਪੀ ਜੋਤ ਵਿਖਾ ਕੇ ਸ਼ਾਂਤ, ਕੋਮਲ ਆਵਾਜ਼ ਵਿਚ ਪੁੱਛਦਾ ਹੈ—

"ਕੀ ਮੇਰੇ ਅੰਦਰ ਸ਼ਾਰਦਾ ਦੀ ਕਾਮਨਾ ਕਰਨ ਦੀ ਯੋਗਤਾ ਵੀ ਹੈ...?"

ਸੰਗ ਨਾਲ ਸਿਰ ਝੁਕਾ ਕੇ ਖੜੋਤੀ ਰਹਿਣ ਜੋਗਾ ਹੀ ਬਲ ਰਹਿ ਗਿਆ ਹੈ । ਖੁਲ੍ਹੇ ਜੂੜੇ ਦੀ ਓਟ ਵਿਚ ਆਪਣੇ ਚਿਹਰੇ ਦੀ ਲਾਲੀ ਲੁਕਾ ਕੇ ਚੁੱਪ ਰਹਿਣ ਦੀ ਹੀ ਸ਼ਕਤੀ ਰਹਿ ਗਈ ਹੈ ।

ਸ਼ਾਰਦਾ, ਤੇਰਾ ਜਨਮ ਅਜਿਹਾ ਪ੍ਰਸ਼ਨ ਸੁਣਨ ਲਈ ਹੋਇਆ ਸੀ ?

ਕੋਈ ਮਨ ਅੰਦਰ ਹਰ ਵੇਲੇ ਹੌਲੀ-ਹੌਲੀ ਕਾਨਾਫੂਸੀ ਕਰਦਾ ਰਹਿੰਦਾ ਹੈ। ਉਹਨਾਂ ਸ਼ਬਦਾਂ ਵਿਚ ਨਸ਼ਿਆਈ ਹੋਈ ਉਸ ਯਾਦ ਦੀ ਸੁਗੰਧ ਵਿਚ, ਸਭ ਕੁਝ ਭੁੱਲ ਕੇ ਅਲੌਕਿਕ ਆਨੰਦ ਵਿਚ ਗੁਆਚ ਜਾਂਦੀ ਹੈ। ਆਤਮਾ ਵਿਚ ਇਕ ਗੁਲਮੋਹਰ...

ਗੁਲਮੋਹਰ ਫੁੱਲਾਂ ਨਾਲ ਲੱਦਿਆ ਝੂਮ ਰਿਹਾ ਹੈ।

ਉਹਦਾ ਸੁਭਾਵਿਕ ਸਿੱਟਾ ਕੀ ਹੋਣਾ ਸੀ...? ਕੀ ਇਸਤਰੀਤੱਵ ਦੀ ਉਸ ਕੋਮਲ ਆਵਾਜ਼ ਨੇ ਜੀਵਨ ਦੇ ਮਿੱਠੇ ਸੰਗੀਤ ਦੇ ਰੂਪ ਵਿਚ ਨਹੀਂ ਸੀ ਖਿੜ ਪੈਣਾ ?

ਕੀ ਉਹ ਖ਼ੁਸ਼ੀਆਂ-ਲੱਦੇ ਗੀਤ ਦੀਆਂ ਰਾਗ-ਲਹਿਰਾਂ ਆਲੇ-ਦੁਆਲੇ ਨਾਲ ਟਕਰਾ ਕੇ ਗੂੰਜ ਨਾ ਉਠਦੀਆਂ...?

ਪਰ ਦੁਖ ਦੀ ਗੱਲ ਹੈ ਕਿ ਕੁਝ ਵੀ ਸਹਿਜ-ਸਿੱਟੇ ਤਕ ਨਾ ਪਹੁੰਚ ਸਕਿਆ। ਕਿਸਮਤ ਦੇ ਗੁਪਤ ਹੱਥਾਂ ਨੇ ਸਭ ਕੁਝ ਉਲਟ-ਪੁਲਟ ਕਰ ਦਿਤਾ। ਸਭ ਕੁਝ ਡਿੱਗ ਕੇ ਟੁਟ ਗਿਆ। ਕਿਸਮਤ ਨੂੰ ਕਾਹਦਾ ਦੋਸ਼ ਦੇਣਾ ਹੋਇਆ...?

...ਤਾਂ ਕੀ ਫੇਰ ਇਸ ਸਭ ਕਾਸੇ ਦਾ ਕਾਰਨ ਮੈਂ ਆਪ ਹੀ ਹਾਂ ?

ਹਾਥੀਆਂ ਵਰਗੇ ਮਸਤ ਕਾਲੇ ਬਦਲਾਂ ਨਾਲ ਕੱਜਿਆ ਹੋਇਆ ਆਕਾਸ਼ ਹੀ ਹੁਣ ਬਾਕੀ ਹੈ। ਮੋਹਲੇਧਾਰ ਮੀਂਹ ਕਿਸੇ ਵੇਲੇ ਵੀ ਵਰ੍ਹਨਾ ਸ਼ੁਰੂ ਹੋ ਸਕਦਾ ਹੈ।

ਪਿਉ ਦੀ ਮੌਤ ਅਚਾਨਕ ਹੀ ਹੋ ਗਈ। ਮੌਤ ਨੇ ਆ ਕੇ ਜਦੋਂ ਪਿਆਰ ਨਾਲ ਪਿਤਾ ਨੂੰ ਪਲੋਸਿਆ ਤਾਂ ਉਹ ਚੁਪਚਾਪ ਬਸ ਵੇਖਦੀ ਰਹੀ। ਨਾ ਉਸ ਹਿੱਕ ਉਤੇ ਦੁਹੱਥੜ ਮਾਰਿਆ ਤੇ ਨਾ ਰੋਈ। ਨਾ ਹੀ ਬੇਹੋਸ਼ ਹੋ ਕੇ ਡਿੱਗੀ।

ਨਿਗਾਹ ਟਿਕਾ ਕੇ ਵੇਖਦੀ ਰਹੀ।

ਅਗਾਂਹ ਪਿਤਾ ਨਹੀਂ। ਆਪਣੇ ਬੱਚਿਆਂ ਪ੍ਰਤੀ ਲਾਡ ਪ੍ਰਗਟ ਕਰਨਾ ਪਿਤਾ ਜੀ ਜਾਣਦੇ ਹੀ ਨਹੀਂ ਸਨ। ਉਹ ਆਪਣੇ ਦਿਲ ਦੇ ਮੋਹ ਦਾ ਵਿਖਾਵਾ ਹੀ ਨਹੀਂ ਸਨ ਕਰ ਸਕਦੇ। ਪਿਤਾ ਜੀ ਦੇ ਮਨ ਵਿਚ ਤਾਂ ਛੇ ਹਜ਼ਾਰ ਕੋਹ ਦੂਰ ਵੱਸਣ ਵਾਲੇ ਅੰਗ੍ਰੇਜ਼ਾਂ ਪ੍ਰਤੀ ਨਫ਼ਰਤ ਸੀ। ਉਹ ਭਾਵ ਬਦਲ ਗਿਆ ਤਾਂ ਉਹਨਾਂ ਦੀ ਥਾਂ ਆਏ ਨਵੇਂ ਲੋਕਾਂ ਦੇ ਪ੍ਰਤੀ ਵੀ ਉਹੋ ਨਫ਼ਰਤ ਜਾਗ ਪਈ। ਉਹਨਾਂ ਦੀ ਜ਼ਿੰਦਗੀ ਹੌਂਸਲੇ ਤੇ ਜੋਸ਼ ਨਾਲ ਦਹਿਕਦੀ ਰਹਿੰਦੀ ਸੀ। ਪਿਤਾ ਜੀ ਅਜਿਹੇ ਆਦਮੀ ਸਨ ਜਿਨ੍ਹਾਂ ਨੇ ਸਿਰਫ਼ ਜਿਉਣਾ ਨਹੀਂ ਸੀ ਸਿਖਿਆ।

ਪਰ ਹੈਰਾਨੀ ਦੀ ਗੱਲ ਹੈ ਕਿ ਮੌਤ ਤੋਂ ਪਹਿਲਾਂ ਸ਼ਾਇਦ ਕਿਸੇ ਅਣਜਾਣੀ ਪ੍ਰੇਰਨਾ ਸਦਕਾ ਪਿਉ ਨੇ ਧੀ ਨੂੰ ਆਪਣੇ ਕੋਲ ਸੱਦਿਆ। ਆਥਣ ਦਾ ਵਲਾ ਸੀ, ਛੱਤ ਦੇ ਰੋਸ਼ਨਦਾਨਾਂ ਵਿਚ ਰੱਤੀਆਂ ਕਿਰਨਾਂ ਕਮਰੇ ਦੇ ਅੰਦਰ ਪੈ ਰਹੀਆਂ ਸਨ। ਵਿਹੜੇ ਦੇ ਪਾਰ ਖੜੋਤੇ ਲੰਮੇ ਤਾੜ ਦੇ ਰੁੱਖਾਂ ਦੇ ਕਾਲ ਪ੍ਰਛਾਵੇਂ ਵਧਦੇ-ਵਧਦੇ ਵਰਾਂਡੇ ਤਕ ਆ ਗਏ ਸਨ। ਕੋਲ ਜਾ ਕੇ ਵੇਖਿਆ, ਪਿਤਾ ਜੀ ਦੀਆਂ ਅੱਖਾਂ ਭਰ ਆਈਆਂ ਸਨ। ਵਾਲਾਂ ਨਾਲ ਭਰੇ ਚਿਹਰੇ ਦੇ ਡੂੰਘਾਂ ਵਿਚ ਦੋ ਹੰਝੂਆਂ ਦੀਆਂ ਝੀਲਾਂ ਜਾਪਦੀਆਂ ਸਨ।

ਪਿਤਾ ਜੀ ਜਿਹੜੇ ਕਦੇ ਨਹੀਂ ਸਨ ਰੋਏ, ਕੀ ਹੁਣ ਰੋ ਰਹੇ ਹਨ...?

ਆਪਣੇ ਕਮਜ਼ੋਰ ਪੀਲੇ ਹੱਥਾਂ ਵਿਚ ਉਹਨੂੰ ਫੜ ਕੇ ਭਰੇ ਗਲ ਨਾਲ ਉਹਨਾਂ ਨੇ ਕਿਹਾ—

"ਮੇਰੀ ਬਦਕਿਸਮਤ...ਬੇਟੀ !"—ਜੀਵਨ ਦੇ ਸਾਰੇ ਮੋਹ ਤੇ ਪਿਆਰ ਦੇ ਭਾਵ ਉਸ ਬੋਲ ਵਿਚ ਗੁੰਧੇ ਹੋਏ ਸਨ। ਕੁਝ ਬੋਲਣ ਲਈ ਉਹਨਾਂ ਦੇ ਹੋਠ ਕੰਬਣ ਲਗ ਪਏ ! ਪਰ ਇਕ ਵੀ ਸ਼ਬਦ ਹੋਠਾਂ ਤੋਂ ਬਾਹਰ ਨਹੀਂ ਨਿਕਲ ਸਕਿਆ। ਕੁਝ ਬੋਲੇ ਬਿਨਾਂ ਹੀ ਉਹ ਜੀਵਨ ਸਮਾਪਤ ਹੋ ਗਿਆ।

ਉਹ ਸਿਲ੍ਹ-ਪੱਥਰ ਬਣੀ ਬੈਠੀ ਰਹੀ। ਜਦੋਂ ਛੋਟੀ ਭੈਣ ਤੇ ਛੋਟਾ ਭਰਾ ਹਿੱਕਾਂ ਨੂੰ ਪਿਟਦਿਆਂ ਧਾਹਾਂ ਮਾਰ ਕੇ ਰੋਣ ਲਗ ਪਏ ਫੇਰ ਕਿਤੇ ਜਾ ਕੇ ਉਹਨੂੰ ਹੋਸ਼ ਆਈ।

ਉਹਨਾਂ ਹੋਠਾਂ ਉਤੇ ਅਟਕੇ ਹੋਏ ਕਿਹੜੇ ਸ਼ਬਦ ਸਨ...?

ਪਿਤਾ ਆਖ਼ਰੀ ਪਲਾਂ ਵਿਚ ਕੀ ਕਹਿਣਾ ਚਾਹੁੰਦੇ ਸਨ...?

ਵਰ੍ਹੇ ਸ਼ੋਰ ਮਚਾਉਂਦੇ ਹੋਏ ਅੱਖਾਂ ਸਾਹਮਣਿਓਂ ਖਿਸਕਦੇ ਗਏ। ਵੱਡੇ-ਵੱਡੇ ਜਲੂਸ-ਜਲਸੇ, ਸਤਿਆਗ੍ਰਹਿ—ਹੜਤਾਲਾਂ। ਸਾਰਿਆਂ ਤੋਂ ਮੋਹਰੇ ਖਦਰ ਦੀ ਟੋਪੀ ਪਹਿਨੀ ਇਕ ਲੰਮੀਆਂ ਬਾਹਾਂ ਵਾਲਾ ਬੰਦਾ ਦਿਸਦਾ ਹੁੰਦਾ ਸੀ। ਅਖ਼ਬਾਰਾਂ ਵਿਚ ਉਹਨਾਂ ਦੇ ਚਿਤਰ ਛਪਦੇ ਸਨ। ਉਹਨਾਂ ਦੇ ਭਾਸ਼ਨ ਛਪਦੇ ਸਨ। ਬਾਪੂ !

ਉਦੋਂ ਉਹ ਸਿਰਫ਼ ਬੱਚੀ ਸੀ। ਗਰਾਰਾ ਤੇ ਫ਼ਰਾਕ ਪਹਿਨੀ ਮੋਢੇ ਉਤੇ ਝੋਲਾ ਲਮਕਾਈ ਉਹ ਸਕੂਲ ਜਾਂਦੀ ਹੁੰਦੀ ਸੀ। ਉਦੋਂ ਉਸ ਵਲ ਇਸ਼ਾਰਾ ਕਰਕੇ ਲੋਕ ਆਦਰ ਨਾਲ ਕਹਿੰਦੇ ਹੁੰਦੇ ਸਨ—

...ਦੀ ਧੀ ਹੈ, ਤੁਹਾਨੂੰ ਨਹੀਂ ਪਤਾ...?

ਜਾਂ ਉਸ ਪਿਤਾ ਦੀ ਹੀ ਹਾਲਤ ਕੁਝ ਦੀ ਕੁਝ ਹੋ ਗਈ ਸੀ। ਦੁਨੀਆਂ ਤੋਂ ਅਣਜਾਣ ਕਿਸੇ ਕੋਲੋਂ ਪ੍ਰਵਾਨਗੀ ਜਾਂ ਆਦਰ ਪ੍ਰਾਪਤ ਕੀਤੇ ਬਿਨਾਂ ਹੀ ਛੇ ਫ਼ੁਟ ਮਿੱਟੀ ਵਿਚ ਜਾ ਸਮਾਏ।

ਜਿਸ ਸ਼ਮਸ਼ਾਨ ਭੂਮੀ ਵਿਚ ਸਿਰਫ਼ ਜੰਗਲੀ ਅੱਕ ਅਤੇ ਜੰਗਲੀ ਕਿਉੜੇ ਦੇ ਫੁੱਲ ਆਪਣਾ ਤਨ ਮਨ ਅਰਪਿਤ ਕਰਕੇ ਸਿਰ ਨਿਵਾਈ ਖੜੇ ਸਨ; ਉਸ ਸ਼ਮਸ਼ਾਨ ਭੂਮੀ ਵਿਚ ਹੁਣੇ-ਹੁਣੇ ਲਾਏ ਨਾਰੀਅਲ ਦੇ ਉਸ ਰੁੱਖ ਦੇ ਹੇਠ ਇਕ ਜੀਵਨ ਅੰਤ ਹੋਇਆ ਪਿਆ ਹੈ, ਡੂੰਘੀ ਨੀਂਦ ਵਿਚ ਸੁਤਾ ਪਿਆ ਹੈ, ਅਣਗੌਲਤਾ ਦੀ ਠੰਢ ਦੇ ਹਨੇਰੇ ਵਿਚ ਅਣਡਿਠ ਪਿਆ ਹੈ।

ਕੀ ਅਜੇ ਵੀ ਉਹ ਅੱਖਾਂ ਉਛਲ ਪੈਂਦੀਆਂ ਹਨ...ਉਹ ਹੋਠ ਕੰਬ ਉਠਦੇ ਹਨ...? ਆਖ਼ਰੀ ਸ਼ਬਦ ਕੀ ਅਜੇ ਉਹਨਾਂ ਉਤੇ ਉਥੇ ਹੀ ਅਟਕੇ ਰਹਿੰਦੇ ਹਨ...?

ਪਿਤਾ ਜੀ ਰਤਾ ਦੱਸੋ ਤਾਂ ਸਹੀ। ਅੰਤ ਵਿਚ ਦੱਸਣ ਲਈ ਭਲਾ ਕੀ ਬਾਕੀ ਰਹਿ ਗਿਆ ਸੀ...?

ਕੀ ਜ਼ਿੰਦਗੀ ਦੀ ਸ਼ਮਸ਼ਾਨ-ਭੂਮੀ ਉਤੇ ਬੇਸਹਾਰਾ ਛੱਡੇ ਇਹਨਾਂ ਬੱਚਿਆਂ ਬਾਰੇ ਕੁਝ ਕਹਿਣਾ ਚਾਹਿਆ ਹੋਵੇਗਾ...? ਜਾਂ ਉਸ ਛੋਟੇ ਭਰਾ ਦੇ ਭਵਿਖ ਬਾਰੇ ਜਿਸ ਦੇ ਅਜੇ ਖੰਭ ਵੀ ਨਹੀਂ ਸਨ ਨਿਕਲੇ...? ਕਿਸੇ ਟਿਕਾਣੇ ਨਾ ਲੱਗੀ ਮਾਸੂਮ ਛੋਟੀ ਭੈਣ ਬਾਰੇ...?

ਜਿਉਂਦੇ-ਜੀ ਤਾਂ ਪਿਤਾ ਜੀ ਨੂੰ ਕੋਈ ਸ਼ਾਂਤੀ ਨਹੀਂ ਮਿਲੀ। ਘਟੋ-ਘਟ ਮੌਤ ਤੋਂ ਪਿਛੋਂ ਤਾਂ ਉਹਨਾਂ ਨੂੰ ਸ਼ਾਂਤੀ ਮਿਲੇ। ਇਸ ਲਈ ਜਾਓ, ਸ਼ਾਂਤੀ ਨਾਲ ਸੌਂ ਜਾਓ। ਆਖ਼ਰੀ ਪਲਾਂ ਵਿਚ ਜੋ ਕੁਝ ਯਤਨ ਕਰਨ ਤੇ ਵੀ ਤੁਸੀਂ ਨਾ ਕਹਿ ਸਕੇ ਉਹਨਾਂ ਸ਼ਬਦਾਂ ਨੂੰ ਹੁਣ ਮੈਂ ਹੀ ਕਹਿ ਰਹੀ ਹਾਂ।

ਮੈਂ ਸਾਰਿਆਂ ਦੀ ਜ਼ਿੰਮੇਵਾਰੀ ਆਪਣੇ ਉਤੇ ਲੈਂਦੀ ਹਾਂ। ਪਿਤਾ ਦੇ ਨਾਂ ਤੇ ਇਜ਼ਤ ਦੀ ਤੇ ਭੈਣ ਤੇ ਭਰਾ ਦੇ ਭਵਿੱਖ ਦੀ ਸਾਰੀ ਜ਼ਿੰਮੇਵਾਰੀ ਮੈਂ ਆਪਣੇ ਉਤੇ ਲੈਂਦੀ ਹਾਂ।

ਉਸ ਪ੍ਰਣ ਨੂੰ ਪੂਰਾ ਕਰਨ ਲਈ ਉਹਦਾ ਸਾਰਾ ਭਵਿਖ ਸਮਰਪਤ ਸੀ। ਇਕ ਇਕਾਗਰ ਸੰਘਰਸ਼ ਦਾ ਆਰੰਭ। ਇਸ ਸੰਘਰਸ਼ ਵਿਚ ਕਈ ਇੱਛਾਵਾਂ ਨੂੰ ਦੁਰਕਾਰਨਾ ਪਿਆ। ਕਈ ਅਮੁੱਲੀਆਂ ਵਸਤਾਂ ਨੂੰ ਦੂਰ ਸੁਟਣਾ ਪਿਆ। ਇਕ ਔਰਤ ਵਾਂਗ ਜਿਉਂਦੇ ਰਹਿਣ ਦਾ ਮੋਹ ਵੀ ਛੱਡਣਾ ਪਿਆ। ਉਸ ਫ਼ੈਸਲੇ ਦੀ ਘੜੀ ਦੀ ਦੁਬਧਾ ਉਸਦੇ ਆਰੰਭ ਦੀ ਯਾਦ ਅੱਜ ਵੀ ਪ੍ਰਤੱਖ ਹੈ।

ਪਿਤਾ ਜੀ ਦੀ ਮੌਤ ਦੀ ਖ਼ਬਰ ਸੁਣ ਕੇ ਬਾਲਚੰਦਰ ਉਸੇ ਵੇਲੇ ਆ ਗਏ ਸਨ। ਇਕ ਰਿਸ਼ਤੇਦਾਰ ਜਾਂ ਜ਼ਿੰਮੇਵਾਰ ਬੰਦੇ ਵਜੋਂ ਦਾਹ-ਸੰਸਕਾਰ ਦੀਆਂ ਸਾਰੀਆਂ ਰਸਮਾਂ ਪੂਰੀਆਂ ਕਰਨ ਵਿਚ ਉਹਨਾਂ ਨੇ ਸਹਾਇਤਾ ਕੀਤੀ। ਉਸ ਪਿਛੋਂ ਵੀ ਉਹ ਕਈ ਵਾਰ ਆਏ। ਆਪਣੇ ਮੋਹ ਤੇ ਹਮਦਰਦੀ ਨਾਲ ਜਿਵੇਂ ਸਾਰੇ ਪਾਸੇ ਚਾਨਣ ਖਿਲਾਰ ਦਿੰਦੇ ਸਨ। ਜਦੋਂ ਉਹ ਆਉਂਦੇ ਤਾਂ ਉਸਨੂੰ ਇੰਜ ਲਗਦਾ ਜਿਵੇਂ ਦੁੱਖ ਦੇ ਬੱਦਲਾਂ ਨਾਲ ਕੱਜੀਆਂ ਹੋਈਆਂ ਉਸ ਦੀਆਂ ਇਕਾਂਤ ਰਾਤਾਂ ਵਿਚ ਕਿਧਰੋਂ ਬਸੰਤ ਦੀ ਪੂਰਨਮਾਸ਼ੀ ਦਾ ਚੰਦ ਚੜ੍ਹ ਪਿਆ ਹੋਵੇ। ਵਧਦੇ ਮੇਲ-ਜੋਲ ਤੋਂ ਉਸਨੂੰ ਡਰ ਲਗਣ ਲੱਗ ਪਿਆ ਕਿ ਕਿਧਰ ਪਹਿਲੋਂ ਦਾ ਮੁਸ਼ਕਲਾਂ ਭਰਿਆ ਜੀਵਨ ਵਧੇਰੇ ਗੁੰਝਲਦਾਰ ਨਾ ਬਣ ਜਾਏ। ਇਸ ਲਈ ਉਹਨੇ ਸਪਸ਼ਟ ਕਹਿ ਦਿਤਾ। ਜਿਸ ਭਲੇ ਆਦਮੀ ਨੇ ਹਮੇਸ਼ਾ ਸਨੇਹ, ਹਮਦਰਦੀ ਤੇ ਸਹਾਇਤਾ ਹੀ ਕੀਤੀ ਸੀ ਉਸ ਪ੍ਰਤੀ ਅਕ੍ਰਿਤਘਣ ਬਣ ਕੇ, ਉਸ ਨੇ ਇਹ ਗੱਲਾਂ ਕਹਿ ਦਿਤੀਆਂ, ਇਹ ਗੱਲਾਂ ਕਹਿਣ ਲਈ ਉਹਨੇ ਕਿੰਜ ਜਾਣ-ਬੁਝ ਕੇ ਕੌੜੇ ਸ਼ਬਦ ਚੁਣੇ ਤੇ ਕਠੋਰਤਾ ਨਾਲ ਸਭ ਕੁਝ ਕਹਿ ਛਡਿਆ।

"ਮੇਰੇ ਲਈ ਵਿਆਹ ਕਰਨਾ ਅਸੰਭਵ ਹੈ।"

ਪੀਲੇ ਮੂੰਹ ਉਤੇ ਆਪਣੇ ਦੁਖ ਦਰਦਾਂ ਦੀ ਕਹਾਣੀ ਉਕਰੀ ਉਹ ਹਉਂਕੇ ਭਰਦੀ ਖੜੀ ਰਹੀ ਤਾਂ ਅਗੋਂ ਉਹਨਾਂ ਨੇ ਕਿਹਾ, "ਜਦੋਂ ਤਕ ਤੂੰ ਚਾਹੇਂ ਮੈਂ ਉਡੀਕ ਕਰਾਂਗਾ।" ਇਸਤਰੀਤਵ ਦੀ ਸਹਿਜ ਕਾਮਨਾ ਤੇ ਜਵਾਨੀ ਦੇ ਅਮੋੜ ਮੋਹ ਦੇ ਜਾਲ ਵਿਚ ਫਸਣ ਤੋਂ ਪਹਿਲਾਂ ਦ੍ਰਿੜ ਆਵਾਜ਼ ਵਿਚ ਉਹਨੇ ਕਿਹਾ—

"ਨਹੀਂ, ਨਹੀਂ, ਮੈਂ ਵਿਆਹ ਨਹੀਂ ਕਰਾਂਗੀ। ਮੇਰੀ ਉਡੀਕ ਨਾ ਕਰਨਾ।"

ਉਹ ਸ਼ਬਦ ਨਿਰਛਲ ਮੋਹ ਦੀ ਛਾਤੀ ਵਿਚ ਖੁੱਭੀ ਕਟਾਰ ਵਾਂਗ ਉਹਨਾਂ ਨੂੰ ਜਾ ਵੱਜੇ। ਫੇਰ ਕੁਝ ਵੀ ਬੋਲੇ ਬਿਨਾਂ ਉਹ ਉਥੋਂ ਚਲੇ ਗਏ। ਉਸ ਪਿਛੋਂ ਉਸ ਰਾਹ ਵਿਚ ਉਹਨਾਂ ਦਾ ਪ੍ਰਛਾਵਾਂ ਤਕ ਕਦੇ ਨਾ ਦਿੱਸਿਆ।

ਜ਼ਿੰਦਗੀ ਇਕ ਕਠੋਰ ਇਕਾਗਰ ਤਪੱਸਿਆ ਬਣ ਗਈ। ਇਕ ਪੁਰਾਣੀ ਫ਼ਾਈਲ ਵਾਂਗ

ਮਨ ਨੂੰ ਉਹਦੀਆਂ ਸਾਰੀਆਂ ਕਮਜ਼ੋਰੀਆਂ ਸਮੇਤ ਉਹਨੇ ਲਾਲ ਫੀਤੇ ਨਾਲ ਬੰਨ੍ਹ ਦਿਤਾ ਸੀ। ਸਮਾਜ ਦੇ ਨੈਤਿਕ ਨੇਮਾਂ ਦਾ ਪਾਲਣ ਕਰਦੀ ਹੋਈ ਉਹ ਸਾਵਧਾਨੀ ਨਾਲ ਭਵਿਖ ਦੇ ਰਾਹ ਉਤੇ ਅੱਗੇ ਵਧਣ ਲਗ ਪਈ।

ਨੌਕਰੀ ਵਿਚ 45-75 ਤੋਂ 50-150 ਤਕ, ਤੇ 90-200 ਤਕ ਦੀ ਤਰੱਕੀ ਪ੍ਰਾਪਤ ਕਰਦੀ ਅਗੇ ਵਧੀ। ਵਰ੍ਹਿਆਂ ਦੇ ਪਾਏਦਾਨਾਂ ਨੂੰ ਪਿੱਛੇ ਛੱਡਦੀ ਰਹੀ। ਇਕਾਂਤ ਦਿਨਾਂ ਦੀ ਨੀਰਸਤਾ ਸਿਰਫ਼ ਇਕ ਗੇੜ-ਚੱਕਰ ਹੀ ਰਹਿ ਗਈ ਲਗਦੀ ਸੀ। ਮੈਂ ਆਪਣੀਆਂ ਜ਼ਿੰਮੇਵਾਰੀਆਂ ਨਿਭਾਉਂਦੀ ਰਹੀ। ਉਸ ਲਈ ਇਹੋ ਹੀ ਇਕ ਤਸੱਲੀ ਸੀ। ਛੋਟੀ ਭੈਣ ਦਾ ਵਿਆਹ ਕੀਤਾ। ਉਹ ਆਪਣੇ ਪਤੀ ਤੇ ਬੱਚਿਆਂ ਨਾਲ ਦੂਰ ਇਕ ਸ਼ਹਿਰ ਵਿਚ ਰਹਿਣ ਲੱਗ ਪਈ। ਛੋਟਾ ਭਰਾ ਵੀ ਇਕ ਉਚੇ ਅਹੁਦੇ ਉਤੇ ਲੱਗ ਗਿਆ। ਇਹਨਾਂ ਜ਼ਿੰਮੇਵਾਰੀਆਂ ਲਈ ਉਹਨੂੰ ਘਰ ਤੇ ਹਾਤਾ ਵੀ ਵੇਚਣਾ ਪਿਆ।

ਫੇਰ ਕੀ ਹੋਇਆ ? ਉਹਨੇ ਜ਼ਿੰਮੇਵਾਰੀਆਂ ਦੇ ਭਾਰ ਨੂੰ ਤਾਂ ਲਾ ਦਿਤਾ ਸੀ। ਹੁਣ ਕਰਨ ਲਈ ਕੁਝ ਵੀ ਬਾਕੀ ਨਹੀਂ ਸੀ ਪਰ ਉਮਰ ਨੇ ਹੁਣ ਤਕ ਉਹਦੇ ਸਿਰ ਉਤੇ ਚਾਂਦੀ ਦੇ ਫੁੱਲ ਖਿੜਾ ਦਿਤੇ ਹਨ। ਗੱਲ੍ਹਾਂ ਦੀ ਲਾਲੀ ਅਲੋਪ ਹੋ ਗਈ ਹੈ। ਜਵਾਨੀ ਦੀ ਮਾਦਕਤਾ ਨੇ ਵੀ ਹੌਲੀ ਹੌਲੀ ਵਿਦਾ ਲੈ ਲਈ ਹੈ। ਸੂਰਜ ਢਲਦੇ ਵਾਲੇ ਪਾਸੇ ਪਹੁੰਚ ਚੁਕਿਆ ਹੈ। ਏਸ ਬੀਤੀ ਜ਼ਿੰਦਗੀ ਸਮੇਂ ਕਈ ਲੋਕ ਜੀਵਨ ਵਿਚ ਆਏ ਤੇ ਕਈ ਛੱਡ ਕੇ ਚਲੇ ਗਏ। ਦਿਨ ਰਾਤ ਲੰਮੇ ਵਰ੍ਹੇ ਇਸ ਪੁਰਾਣੇ ਹੋਸਟਲ ਦੇ ਹਨੇਰੇ ਕਮਰੇ ਤੋਂ ਸਕੱਤਰੇਤ ਤਕ ਦੇ ਤੰਗ ਰਾਹ ਦੇ ਖੱਬੇ ਪਾਸਿਓਂ ਹੋ ਕੇ ਖਿਸਕ ਗਏ। ਇਕ ਤੋਂ ਪਿੱਛੋਂ ਦੂਜੀ—ਤੇ ਇੰਜ ਕਿੰਨੀਆਂ ਹੀ ਸਹੇਲੀਆਂ ਆਈਆਂ ਤੇ ਬਦਲ ਗਈਆਂ।

ਸੁਮੀਤੀ, ਆਨੀ, ਰਾਧਾ, ਮੈਰੀ, ਇੰਦਰਾ, ਸ੍ਰੀ ਦੇਵੀ...ਸਾਰੀਆਂ ਵਾਰੋ ਵਾਰੀ ਛੱਡ ਗਈਆਂ। ਹਰੇਕ ਛੋਟੇ ਪਰਵਾਰ ਦੀ ਤੰਗ ਚਾਰ ਦੀਵਾਰੀ ਅੰਦਰ...ਛਣਕਦੇ ਘੁੰਗਰੂਆਂ ਵਾਲੀਆਂ ਤੜਾਗੀਆਂ ਵਾਲੇ ਬੱਚਿਆਂ ਦੀਆਂ ਕਿਲਕਾਰੀਆਂ ਨਾਲ ਗੂੰਜਦੇ ਧੂੜ ਭਰੇ ਵਿਹੜੇ ਵਲ, ਸ਼ਤਾਵਰੀ ਦੇ ਫੁੱਲ ਵਰਗੀ ਪਤਲੀ, ਕਬੂਤਰੀ-ਜਿਹੀ ਨਿਮਰਤਾ ਮੈਤ੍ਰੇਯੀ ਵੀ ਪਿਆਰ-ਵਿਆਹ ਕਰਾਉਣ ਦੀ ਖ਼ਾਤਰ ਅਜਿਹੀ ਝੱਲੀ ਹੋਈ ਕਿ ਹੋਸਟਲ ਛੱਡ ਗਈ। ਉਹ ਸਾਰੀਆਂ ਮਾਵਾਂ ਬਣੀਆਂ। ਕਈ ਤਾਂ ਨਾਨੀਆਂ ਵੀ ਬਣ ਗਈਆਂ। ਉਹ ਉਹਨਾਂ ਸਾਰੀਆਂ ਨੂੰ ਆਪੋ-ਆਪਣੇ ਪਰਵਾਰਾਂ ਦੇ ਸੁਖੀਂ ਆਲ੍ਹਣਿਆਂ ਵਿਚ ਸਿਮਟ ਕੇ ਨਿੱਕੇ ਨਿੱਕੇ ਪੰਛੀਆਂ ਵਾਂਗ ਖੰਭ ਸਮੇਟ ਕੇ ਬੈਠਦਿਆਂ, ਇਕ ਦਰਸ਼ਕ ਵਾਂਗ ਤਕਦੀ ਰਹੀ। ਉਹ ਉਹਨਾਂ ਨੂੰ ਤ੍ਰਿਹਾਈ ਵੇਦਨਾ, ਨਿਰਾਸ਼ਾ ਦੀ ਵਿਥਿਆ ਤੇ ਦੀਨ ਬੇਬਸੀ ਨਾਲ ਦੇਖਦੀ ਰਹੀ।

ਸਿਰਫ਼ ਮੈਨੂੰ ਹੀ ਠੋਕਰਾਂ ਖਾਣੀਆਂ ਪਈਆਂ।

ਉਹਦੀ ਜ਼ਿੰਦਗੀ ਤਾਂ ਜਿਵੇਂ ਇਕ ਸਰਾਂ ਦੀ ਸ਼ਾਮ ਵਰਗੀ ਹੀ ਸੀ, ਜਿਥੇ ਲੋਕ ਆਉਂਦੇ ਹਨ, ਆਰਾਮ ਕਰਦੇ ਹਨ ਤੇ ਛੱਡ ਕੇ ਤੁਰ ਜਾਂਦੇ ਹਨ। ਇਕੋ ਹੀ ਰਾਹ ਤੋਂ ਉਹ ਦਫ਼ਤਰ ਤੇ ਫੇਰ ਵਾਪਸ ਹੋਸਟਲ ਆਉਂਦੀ ਜਾਂਦੀ ਰਹੀ। ਇਕ ਅਰੋਕ ਜੀਵਨ—ਜਿਵੇਂ ਉਹ ਆਪਣੇ ਹੀ ਬਣਾਏ ਗੋਲ-ਚਕਰ ਵਰਗੇ ਮਕੜੀ ਦੇ ਜਾਲੇ ਵਿਚ ਚੱਕਰ ਲਾਉਂਦੀ ਰਹੀ। ਧੰਦੂਕਾਰ ਦੇ

ਮਕੜੀ-ਜਾਲੇ ਵਿਚ ਹੀ ਸਭ ਦਾ ਅੰਤ ਹੁੰਦਾ ਹੈ।...

ਇਕ ਉਹੋ ਹੀ ਯਾਦਾਂ ਦੇ ਫੁਲਾਂ ਦੀ ਥਾਲੀ ਫੜੀ ਖੜੋਤੀ ਰਹੀ। ਗੁਲਮੋਹਰ ਦੇ ਅੰਦਰੇ-ਅੰਦਰ ਹੀ ਹੰਝੂ ਝਰਦੇ ਰਹਿੰਦੇ। ਉਸ ਹੰਝੂਆਂ ਦੇ ਝਰਨੇ ਦੇ ਕਿਨਾਰੇ ਕਦੇ ਵੀ ਨਾ ਖਿੜਨ ਵਾਲੇ ਗੁਲਮੋਹਰ ਦੇ ਹੇਠ, ਕਿਸੇ ਦੀ ਵੀ ਉਡੀਕ ਦੀ ਇੱਛਾ ਨਾ ਕਰਦਿਆਂ ਹੋਇਆਂ ਵੀ ਉਹ ਇਕੱਲੀ ਰਾਹ ਤੱਕਦੀ ਰਹਿੰਦੀ ਹੈ।

ਮੇਰਾ ਵਿਆਹ ਕਦੇ ਨਹੀਂ ਹੋਵੇਗਾ। ਕੋਈ ਵੀ ਮੇਰੀ ਉਡੀਕ ਨਹੀਂ ਕਰੇਗਾ।

ਭੂਤਕਾਲ ਦੀਆਂ ਪਗਡੰਡੀਆਂ ਉਤੇ ਆਪਣੇ ਬੀਜੇ ਹੋਏ ਉਹ ਕੰਡੇ ਯਾਦਾਂ ਦਿਆਂ ਪੈਰਾਂ ਵਿਚ ਚੁਭ-ਚੁਭ ਕੇ ਲਹੂ ਵਹਾ ਰਹੇ ਹਨ।

ਬਾਲਚੰਦਰ! ਹਾੜ੍ਹ ਮਹੀਨੇ, ਪਹਿਲੇ ਫੁੱਲ ਵਾਂਗ ਤੂੰ ਆਪਣੇ ਦਿਲ ਦੀ ਸੁਗੰਧ ਨਾਲ ਮੈਨੂੰ ਕਿਉਂ ਜਗਾਇਆ? ਸਮੇਂ ਨੇ ਤੇਰੇ ਹੰਝੂ ਤਾਂ ਪੂੰਝ ਦਿਤੇ ਪਰ ਮੇਰੇ...?

ਬਾਲਚੰਦਰ ਨਾਲ ਕਦੇ-ਕਦੇ ਮੇਰੀ ਮੁਲਾਕਾਤ ਹੁੰਦੀ ਸੀ। ਉਹਨਾਂ ਨੇ ਜਾਣ ਬੁਝ ਕੇ ਆਪਣਾ ਸੈਕਸ਼ਨ ਬਦਲ ਲਿਆ। ਉਸ ਪਿੱਛੋਂ ਵੀ ਕਦੇ-ਕਦੇ ਮਿਲ ਪੈਂਦੇ ਸਨ। ਪਰ ਉਹਨਾਂ ਨੇ ਕਦੇ ਵੀ ਕੁਝ ਯਾਦ ਨਹੀਂ ਕਰਵਾਇਆ। ਸਿਰਫ ਸੁਹਿਰਦ ਭਾਵ ਨੂੰ ਇਕ ਮੁਸਕਰਾਹਟ ਦੇ ਕੇ ਚਲੇ ਗਏ। ਪਰ ਜਾਣੇ-ਅਣਜਾਣੇ ਹੀ ਬੀਤੇ-ਵਿਸਰੇ ਸਮੇਂ ਦੇ ਸੁਭਾਗਾਂ ਦੀਆਂ ਦੁਖੀ ਯਾਦਾਂ ਜਗਾ ਦਿਤੀਆਂ। ਤਿੱਖੀ ਵੇਦਨਾ ਦੀ ਅੱਗ ਦੀ ਲਾਟ ਮੱਚਦੀ ਰਹੀ।

ਉਹਨਾਂ ਦਾ ਵਿਆਹ ਹੋ ਗਿਆ। ਪਿਤਾ ਵੀ ਬਣ ਗਏ। ਜੀਵਨ ਦੇ ਸਫ਼ਰ ਵਿਚ ਅਗਾਂਹ ਲੰਘ ਗਏ। ਪਰ ਤਦ ਵੀ ਕਿਸੇ ਅਣਜਾਣੀ ਸ਼ਕਤੀ ਨੇ ਉਸਨੂੰ ਉਹਨਾਂ ਵਲ ਰੁਚਿਤ ਕਰੀ ਰਖਿਆ। ਉਹਨਾਂ ਦੀ ਜ਼ਿੰਦਗੀ ਦੇ ਸੁਖ-ਸਾਂਦ ਜਾਨਣ ਦੀ ਉਤਸੁਕਤਾ ਭਰੀ ਬੇਚੈਨੀ ਨਾਲ ਖ਼ਾਮੋਸ਼ ਪ੍ਰਾਰਥਨਾ ਕੀਤੀ। ਮਨ ਵਿਚ ਹਮੇਸ਼ਾ ਜਗਿਆਸਾ ਨਾਲ ਉਹਨਾਂ ਬਾਰੇ ਸੋਚਾਂ ਆਉਂਦੀਆਂ ਰਹੀਆਂ। ਨਿੱਤ ਚੁਪ-ਪ੍ਰਾਰਥਨਾ ਕਰਦੀ ਰਹੀ।

"ਭਗਵਾਨ ਤੁਹਾਡਾ ਭਲਾ ਕਰੇ।"

ਉਹਨਾਂ ਦੇ ਪਰਵਾਰ ਨਾਲ ਜਾਣ-ਪਛਾਣ ਹੋ ਗਈ। ਹੌਲੀ-ਹੌਲੀ ਮੋਹ ਪਿਆਰ ਵਧ ਗਿਆ। ਉਹਨਾਂ ਦੇ ਬੱਚਿਆਂ ਨਾਲ ਸਹੇਲਪੁਣਾ ਤੇ ਪਿਆਰ ਪੈਦਾ ਹੋ ਗਿਆ। ਉਹਨਾਂ ਬੱਚਿਆਂ ਨੂੰ ਗਲ ਲਾ ਕੇ ਚੁੰਮਦਿਆਂ ਜਿਵੇਂ ਛਾਤੀ ਮਾਂ ਦੇ ਮੋਹ ਨਾਲ ਸਿੰਜਰੀ ਜਾਂਦੀ।

ਪਰ ਇਹਨਾਂ ਸੰਬੰਧਾਂ ਬਾਰੇ ਲੋਕਾਂ ਨੇ ਜਿਹੜੀਆਂ ਗੱਲਾਂ ਉਡਾਈਆਂ ਉਹ ਉਹਨਾਂ ਤਕ ਨਾ ਪਹੁੰਚੀਆਂ। ਵਾਲ ਸਫ਼ੈਦ ਹੋਣ ਲਗ ਪਏ। ਉਸ ਪੱਕੀ ਉਮਰ ਦੇ ਤੇ ਪੁਰਾਣੇ ਅਪਰ ਡਵੀਜ਼ਨ ਕਲਰਕ ਦੇ ਨਵੇਂ ਸੰਬੰਧਾਂ ਬਾਰੇ ਭਾਂਤ-ਭਾਂਤ ਦੀਆਂ ਕਹਾਣੀਆਂ ਫੈਲਣ ਲੱਗ ਪਈਆਂ। ਉਹਨੂੰ ਨਹੀਂ ਸੀ ਪਤਾ ਕਿ ਉਹ ਇਸ ਚਰਚਾ ਦਾ ਵਿਸ਼ਾ ਬਣੀ ਹੋਈ ਸੀ। ਨੌਜਵਾਨ ਕਰਮਚਾਰੀਆਂ ਨੂੰ ਇਕ ਅਧਖੜ ਉਮਰ ਦੀ ਔਰਤ ਦੀ ਹਾਸੋਹੀਣੀ ਕਮਜ਼ੋਰੀ ਆਪਣੀ ਗੱਲਬਾਤ ਲਈ ਇਕ ਨਵਾਂ ਵਿਸ਼ਾ ਜਾਪਦੀ ਸੀ। ਪੋਨੀਟੇਲ ਬੰਨ੍ਹੀ, ਲਿਪਸਟਿਕ ਲਾਈ, ਬਰੀਕ ਨਾਈਲੋਨ ਦੇ ਕਪੜਿਆਂ ਵਿਚੋਂ ਆਪਣੇ ਸਰੀਰ ਦੇ ਭੂਗੋਲ ਦਾ ਪ੍ਰਦਰਸ਼ਨ ਕਰਦੀਆਂ ਮੁਟਿਆਰਾਂ ਵੇਟਿੰਗ ਰੂਮ ਵਿਚ ਉਸਦੇ ਸਾਹਮਣੇ ਹੀ ਉਸ ਬਾਰੇ ਕਾਨਾਫੂਸੀ ਕਰਨ ਲਗ ਪੈਂਦੀਆਂ।

"ਬੁੱਢੀ ਤੇ ਬੁੱਢੇ ਦਾ ਪਿਆਰ..."

ਉਹ ਮੁਟਿਆਰਾਂ ਜਿਹੜੀਆਂ ਆਪਣੀ ਉਮਰ ਤੇ ਸ਼ਕਤੀ ਤੋਂ ਵੀ ਵਧੇਰੇ ਕਹਾਣੀਆਂ ਆਪਣੇ ਸਿਰੀਂ ਲੱਦੀ ਫਿਰਦੀਆਂ ਸਨ, ਇਸ ਖ਼ਬਰ ਨੂੰ ਵਧਾ-ਚੜ੍ਹਾ ਕੇ ਫੈਲਾ ਰਹੀਆਂ ਸਨ ।

"ਅਜ ਕਲ ਉਥੇ ਹੀ ਰਹਿੰਦੀ ਹੈ ।"

"ਥੋੜ੍ਹੇ ਦਿਨ ਪਹਿਲੋਂ ਦੀ ਗੱਲ ਏ ਕਿ ਦੋਵੇਂ ਕਿਸੇ ਨੇ ਕੰਨਿਆ ਕੁਮਾਰੀ ਫਿਰਦੇ ਦੇਖੇ ਸਨ, ਅਜ ਕਸਿਨ ਕਹਿ ਰਿਹਾ ਸੀ ।"

"ਏਨੀ ਬੁਢੀ ਹੋ ਗਈ : ਅਜੇ ਵੀ ਸ਼ਰਮ ਨਹੀਂ ਆਉਂਦੀ । ਇਹੋ ਹੈਰਾਨੀ ਦੀ ਗੱਲ ਏ ।"

ਇਹ ਸਾਰੀਆਂ ਝੂਠੀਆਂ ਗੱਲਾਂ ਬਾਰੇ ਉਹਨੂੰ ਕੋਈ ਪਤਾ ਨਹੀਂ ਸੀ । ਜਦੋਂ ਕਲ੍ਹ ਪਹਿਲੀ ਵਾਰ ਉਹਨੇ ਗੱਲਾਂ ਸੁਣੀਆਂ ਤਾਂ ਤ੍ਰਬਕ ਪਈ । ਇਕ ਕਠੋਰ ਵਿਰੋਧਾਭਾਸ ਵਾਂਗ ਬਾਲਚੰਦਰ ਤੋਂ ਸੁਣਨਾ ਵੀ ਪਿਆ ।

ਸਾਰੀ ਘਟਨਾ ਪੁਰਾਣੇ ਪਿਛਵਾੜੇ ਵਿਚ ਵਾਪਰੀ । ਦਫ਼ਤਰ ਦਾ ਪਿਛਵਾੜਾ ਆਥਣ ਦੀ ਧੁੱਪ ਦੇ ਸੁਨਹਿਰੇ ਪ੍ਰਕਾਸ਼ ਵਿਚ ਡੁਬਿਆ ਹੋਇਆ ਸੀ । ਮੈਦਾਨ ਵਿਚੋਂ ਹਵਾ ਦੇ ਬੁੱਲੇ ਆ ਰਹੇ ਸਨ । ਸੰਜੋਗ ਨਾਲ ਹੀ ਬਾਲਚੰਦਰ ਮਿਲ ਪਏ । ਦ੍ਰਿਸ਼ ਤੇ ਪਾਤਰ ਸਭ ਓਹੋ ਪੁਰਾਣੇ ਹਨ । ਸਿਰਫ਼ ਅਦਾਕਾਰੀ ਦੇ ਭਾਗ ਹੀ ਆਪੋ ਵਿਚ ਬਦਲਣੇ ਪਏ ।

"ਮੇਰੇ ਪਰਿਵਾਰਕ ਜੀਵਨ ਨੂੰ ਖਿੰਡਾ ਨਾ ਦੇਵੀਂ ਸ਼ਾਰਦਾ, ਤੇਰੇ ਕਹਿਣ ਉਤੇ ਹੀ ਮੈਂ ਤੈਥੋਂ ਦੂਰ ਗਿਆ ਸਾਂ ।...ਕੀ ਹੁਣ ਇਸ ਰਾਹ ਉਤੇ ਵੀ ਤੂੰ ਮੈਨੂੰ ਸ਼ਾਂਤੀ ਨਾਲ ਜਿਉਣ ਨਹੀਂ ਦੇਵੇਂਗੀ...?"

ਉਹ ਸਿੱਲ-ਪੱਥਰ ਹੋ ਕੇ ਸੁਣਦੀ ਰਹੀ । ਨਿਰਦੋਸ਼ ! ਇਕ ਸ਼ਬਦ ਵੀ ਨਾ ਬੋਲੀ । ਮਨ ਅੰਦਰ ਘੁੰਮਣ-ਘੇਰੀਆਂ ਉਠ ਖੜੋਤੀਆਂ । ਝੱਗ ਤੇ ਛੱਲਾਂ ਬੇਕਾਬੂ ਹੋ ਕੇ ਘਮਸਾਣ ਪਾ ਰਹੀਆਂ ਜਾਪਦੀਆਂ ਸਨ । ਆਪਣੀ ਲੰਮੀ ਛਾਂ ਦੇ ਪਿਛਲੇ ਪਾਸੇ ਉਹ ਥੱਕੇ-ਹਾਰੇ ਆਦਮੀ ਨੂੰ ਤੁਰਦਿਆਂ ਵੇਖ ਕੇ ਸਾਹ-ਸਤ ਹੀਣ ਹੋ ਗਈ ।

ਕਿਧਰੇ ਕੋਈ ਨਹੀਂ ਸੀ । ਪੱਤੇ ਖਿਲਾਰੀ ਖੜੋਤੇ ਜੰਗਲੀ ਕੇਲੇ ਵੀ ਨਹੀਂ ਸਨ । ਫੁੱਲਾਂ ਨਾਲ ਲੱਦਿਆ ਗੁਲਮੋਹਰ ਦਾ ਪੌਦਾ ਵੀ ਨਹੀਂ ਸੀ । ਜਵਾਨੀ ਦੀ ਕਾਲਖ ਆਪਣੇ ਵਿਚ ਰਚਾਈ ਵਧੀ ਹੋਈ ਯੂਫੋਬਿਰੀਆ ਦੀ ਜ਼ਹਿਰੀ ਬੇਲ ਵੀ ਨਹੀਂ ਸੀ । ਪੁਰਾਣੇ ਜ਼ਮਾਨੇ ਦੀਆਂ ਕਹਾਣੀਆਂ ਦੀ ਯਾਦਗਾਰ ਆਦਿ, ਕੁਝ ਵੀ ਨਹੀਂ । ਭੰਵਤਰਿਆ ਜਿਹਾ ਜਿਵੇਂ ਸਿਰਫ਼ ਸੁੰਨਾ ਆਕਾਸ਼ ਹੀ ਰਹਿ ਗਿਆ ਸੀ । ਸਮਾ ਅੱਖ ਝਪਕੇ ਬਿਨਾਂ ਵੇਖ ਰਿਹਾ ਹੈ । ਖਿਲਰੇ ਹੋਏ ਪੱਤਰਾਂ ਵਾਲੇ ਮਨਮੋਹਣੇ ਜੰਗਲੀ ਕੇਲਿਆਂ ਦੀ ਪਿੱਠ-ਭੂਮੀ ਵਿਚ ਫੁੱਲਾਂ ਨਾਲ ਲੱਦੇ ਹੋਏ ਗੁਲਮੋਹਰ ਦੀ ਥਾਂ ਹੁਣ ਨਵੇਂ ਮਕਾਨ ਬਣਾਉਣ ਲਈ ਲਿਆਂਦੇ ਪੱਥਰਾਂ ਦਾ ਢੇਰ ਲੱਗਾ ਹੋਇਆ ਹੈ ।

ਕਾਲੇ ਪੱਥਰਾਂ ਦੇ ਟੁਕੜੇ । ਇਹਨਾਂ ਕਾਲੇ ਪੱਥਰਾਂ ਦੇ ਹੇਠਾਂ ਆਪੋ ਆਪਣੇ ਸੁਪਨਿਆਂ ਦੇ ਸੁਖਦਾਇਕ ਆਲਸ ਵਿਚ ਊਂਘਦੇ ਉਹ ਫੁੱਲ ਮਿੱਧੇ ਪਏ ਹਨ ।

ਉਹ ਪੱਛੇ ਹੋਏ ਮਨ ਨਾਲ ਸਾਰੀ ਰਾਤ ਰੋਂਦੀ ਰਹੀ । ਨੀਂਦੇ ਸਖਣੀ ਰਾਤ । ਉਹ

ਹਟਕੋਰੇ ਭਰਦਿਆਂ ਰੋਈ ਗਈ। ਸਾਰੀਆਂ ਆਸਾਂ ਉਤੇ ਪਾਣੀ ਫਿਰ ਗਿਆ ਸੀ। ਸਭ ਕੁਝ ਜਿਵੇਂ ਚਕਨਾਚੂਰ ਹੋ ਚੁਕਿਆ ਸੀ। ਉਣੀਂਦਰੀ ਰਾਤ ਦੇ ਹਨੇਰੇ ਪਹਿਰ ਵਿਚ ਉਹਨੇ ਇਕ ਦ੍ਰਿੜ ਇਰਾਦਾ ਕੀਤਾ ਸਵੇਰੇ ਦਫ਼ਤਰ ਪਹੁੰਚਦਿਆਂ ਹੀ ਛੋਟੇ ਭਰਾ ਨੂੰ ਫ਼ੋਨ ਕਰਨਾ ਹੈ।

"ਸ਼ਾਮ ਨੂੰ ਹੋਸਟਲ ਆ ਜਾਵੀਂ। ਜ਼ਰੂਰ ਆਵੀਂ। ਜ਼ਰੂਰ।"

ਫੇਰ ਉਹਨੂੰ ਕਹਾਂਗੀ।

"ਨਹੀਂ ਮੈਥੋਂ ਇਹ ਸਭ ਕੁਝ ਝੱਲਿਆ ਨਹੀਂ ਜਾਂਦਾ। ਜਿਥੋਂ ਤਕ ਹੋ ਸਕਿਆ ਮੈਂ ਆਪਣੇ ਵਿਤੋਂ ਵਧ ਹੀ ਕੀਤਾ। ਆਪਣੀ ਸ਼ਕਤੀ ਤੋਂ ਵੀ ਵਧੇਰੇ। ਹੁਣ ਬਿਲਕੁਲ ਥੱਕ ਗਈ ਹਾਂ। ਮੈਂ ਹੁਣ ਨੌਕਰੀ ਨਹੀਂ ਕਰ ਸਕਦੀ। ਤੂੰ ਕਹਿੰਦਾ ਸੀ ਨਾ...ਮੈਂ ਨੌਕਰੀ ਤੋਂ ਅਸਤੀਫ਼ਾ ਦੇ ਚੁੱਕੀ ਹਾਂ। ਕਿਧਰੇ ਵੀ ਜਾਈਏ ਮੈਂ ਤਿਆਰ ਹਾਂ। ਟਰੇਨਿੰਗ ਤੋਂ ਪਿਛੋਂ ਉਹ ਕਈ ਵਾਰ ਕਹਿ ਚੁਕਿਆ ਹੈ।

"ਹੁਣ ਇਹ ਛੋਟੀ ਨੌਕਰੀ ਕਾਹਦੇ ਲਈ ਕਰਨੀ ਹੋਈ? ਛੱਡ ਦਿਓ...ਦੀਦੀ ਦੇ ਗੁਜ਼ਾਰੇ ਜੋਗੀ ਹੁਣ ਮੈਨੂੰ ਚੋਖੀ ਤਨਖ਼ਾਹ ਮਿਲਦੀ ਹੈ।"

ਉਹਨੇ ਸੋਚਿਆ ਦੁਨੀਆਂ ਸਿਰਫ਼ ਮੇਰੇ ਨਾਲ ਹੀ ਬੇਇਨਸਾਫ਼ੀ ਕਰਦੀ ਹੈ। ਉਹ ਆਈ.ਪੀ.ਐਸ.। ਇਹ ਉਹਦੇ ਲਈ ਅਪਮਾਨ ਦੀ ਗੱਲ ਹੈ ਕਿ ਉਹਦੀ ਦੀਦੀ ਇਕ ਕਲਰਕ ਹੈ। ਉਹਦੇ ਵਿਆਹ ਲਈ ਵੱਡੇ-ਵੱਡੇ ਰਿਸ਼ਤਿਆਂ ਤੇ ਵੱਡੇ-ਵੱਡੇ ਖ਼ਾਨਦਾਨਾਂ ਦੇ ਸਾਹਮਣੇ ਦੀਦੀ ਦੀ ਨੌਕਰੀ ਉਕਾ ਛੋਟੀ ਲੱਗਦੀ ਹੈ। ਬੁਰੀ ਲਗਦੀ ਹੈ। ਉਹਦੀ ਹੈਸੀਅਤ ਨੂੰ ਠੇਸ ਪਹੁੰਚਦੀ ਹੈ। ਸ਼ਾਇਦ ਰਿਸ਼ਤੇ ਲਈ ਗੱਲ ਤੋਰਨ ਵਾਲੇ ਕਿਸੇ ਬੰਦੇ ਨੇ ਇਸ ਗੱਲ ਵਲ ਇਸ਼ਾਰਾ ਵੀ ਕੀਤਾ ਹੋਵੇ।

ਤੂੰ ਨਹੀਂ ਜਾਣਦਾ ਕਿ ਤੇਰੀ ਦੀਦੀ ਦੀ ਛੋਟੀ ਨੌਕਰੀ ਦੀ ਮਾਮੂਲੀ ਤਨਖ਼ਾਹ ਨੇ ਹੀ ਤੈਨੂੰ ਆਈ.ਪੀ.ਐਸ. ਦੀ ਉਪਾਧੀ ਦਵਾਈ ਹੈ। ਮੈਂ ਸਮਝਦੀ ਹਾਂ ਕਿ ਤੇਰਾ ਇਹ ਰੋਸ ਭਰਿਆ ਹੁਕਮ ਤੇਰੇ ਆਪਣੇ ਝੂਠੇ ਅਭਿਮਾਨ ਦੀ ਕਾਲਖ਼ ਨੂੰ ਲੁਕਾਉਣ ਲਈ ਹੀ ਹੈ।

ਇਕ ਹੋਰ ਡਰ ਵੀ ਸੀ। ਛੋਟੇ ਭਰਾ ਦੇ ਵਿਆਹ ਪਿਛੋਂ, ਉਹਦਾ ਘਰ ਵੱਸਣ ਤੋਂ ਬਾਅਦ ਕੀ ਦੀਦੀ ਉਥੇ ਅਣਗੌਲਿਆਂ ਵਾਂਗ ਰਹੇਗੀ? ਉਸ ਪਰਿਵਾਰ ਦੇ ਸੰਗੀਤ ਵਿਚ ਇਕ ਅਪਸੁਰ ਬਣੇਗੀ? ਭੈਣ ਲਈ ਚਿੱਠੀਆਂ ਵਿਚ ਜਿਹੜੀ ਮਾੜੀ-ਮੋਟੀ ਅਪਣਤ ਪ੍ਰਾਪਤ ਹੁੰਦੀ ਸੀ, ਉਹੋ ਉਸਦੀ ਹਮਦਰਦੀ ਤੇ ਦਯਾ ਹੀ ਸਿਰਫ਼ ਉਹਦਾ ਸਹਾਰਾ ਸੀ ਤੇ ਇਸ ਤੋਂ ਵਧੇਰੇ ਉਸਨੂੰ ਕਾਸੇ ਦੀ ਆਸ ਵੀ ਨਹੀਂ।

"ਵਿਚਾਰੀ ਦੀਦੀ। ਬਾਕੀ ਰਹਿੰਦੇ ਜੀਵਨ ਲਈ ਕੋਈ ਪੂੰਜੀ ਨਹੀਂ। ਕੋਈ ਨਿਸ਼ਾਨਾ ਨਹੀਂ। ਕੁਝ ਨਾ ਕੁਝ ਕਿਹਾ ਹੋਵੇਗਾ। ਤੂੰ ਉਸਨੂੰ ਭੁਲਾ ਕੇ ਮਾਫ਼ ਕਿਉਂ ਨਹੀਂ ਕਰਦਾ?"

ਭਵਿੱਖ ਦੇ ਅਣਵੇਖੇ ਹੁਕਮ ਨੂੰ ਅਣਸੁਣਿਆਂ ਕਰਕੇ ਆਪਣੀ ਵਿਥਿਆ ਲੁਕਾਉਂਦਿਆਂ ਹੋਇਆਂ ਉਹਨੇ ਕਿਹਾ—"ਚਾਹੇ ਕੁਝ ਵੀ ਹੋਵੇ, ਏਨੇ ਵਰ੍ਹੇ ਬੀਤ ਗਏ ਹਨ ਇਹ ਨੌਕਰੀ ਕਰਦਿਆਂ ਤੇ ਨਾਲੇ ਇਥੇ ਕੋਈ ਔਖ ਵੀ ਨਹੀਂ। ਕੋਈ ਦੁਖ ਤਕਲੀਫ਼ ਹੁੰਦੀ ਤਾਂ ਇਸ ਨੌਕਰੀ ਤੋਂ ਨਫ਼ਰਤ ਹੁੰਦੀ।"

ਅਗਾਂਹ ਰਾਹ ਬੰਦ ਹੈ। ਉਹ ਜੜ੍ਹ ਹੋ ਗਈ ਹੈ। ਦਿਲ ਖੋਲ੍ਹ ਕੇ ਏਨੀ ਗੱਲ ਕਹਿ ਹੀ ਦੇਣੀ ਹੈ।

"ਨਹੀਂ ਮੈਥੋਂ ਝੱਲਿਆ ਨਹੀਂ ਜਾਂਦਾ, ਵੀਰਾ। ਮੈਂ ਬਹੁਤ ਪ੍ਰੇਸ਼ਾਨ ਹਾਂ।"

ਇਸ ਪ੍ਰਤੱਖ ਵਿਰੋਧ ਤੇ ਅਪਮਾਨ ਤੋਂ ਵਧ ਕੇ ਹੋਰ ਕੀ ਹੋ ਸਕਦਾ ਹੈ ? ਪਰ ਸਵੇਰੇ ਦਫ਼ਤਰ ਨਾ ਜਾਣਾ ਪਿਆ। ਨਾ ਹੀ ਫ਼ੋਨ ਕਰਨਾ ਪਿਆ। ਇਸ ਤੋਂ ਪਹਿਲਾਂ ਹੀ ਉਹ ਆ ਗਿਆ। ਇਹ ਸੁਣ ਕੇ ਕਿ ਛੋਟਾ ਭਰਾ ਆਇਆ ਹੈ, ਪੌੜੀਆਂ ਉਤਰਦਿਆਂ ਉਹਨੇ ਸੋਚਿਆ—"ਭਗਵਾਨ ਨੂੰ ਪਹਿਲਾਂ ਹੀ ਸਭ ਕੁਝ ਪਤਾ ਹੈ। ਉਹਨੇ ਆਪ ਹੀ ਉਸਨੂੰ ਭੇਜ ਦਿਤਾ ਹੈ।"

ਪਰ ਮਿਲਣ ਸਾਰ ਉਹ ਉਕਾ ਹੈਰਾਨ ਰਹਿ ਗਈ। ਪਹਿਲਾਂ ਨਾਲੋਂ ਵਖਰੇ ਅਸਧਾਰਣ ਰੂਪ ਵਿਚ, ਯੂਨੀਫ਼ਾਰਮ ਪਾਈ ਕੰਮ ਕਰਦਾ ਕਰਦਾ ਉਹ ਨੱਸਿਆ ਭੱਜਿਆ ਆਇਆ ਹੈ। ਮੂੰਹ ਅੱਗ ਦੀਆਂ ਲਪਟਾਂ ਵਾਂਗ ਲਾਲ ਹੋਇਆ ਹੋਇਆ ਹੈ। ਅਜੇ ਘਬਰਾਹਟ ਦੂਰ ਨਹੀਂ ਸੀ ਹੋਈ ਕਿ ਉਹ ਪਹਿਲਾਂ ਹੀ ਚੀਕ ਪਿਆ।

"ਇਹ ਗੱਲ ਕਹਿੰਦਿਆਂ ਵੀ ਮੈਨੂੰ ਸ਼ਰਮ ਆਉਂਦੀ ਹੈ ਕਿ ਤੂੰ ਮੇਰੀ ਭੈਣ ਹੈਂ। ਸਿਰ ਉਚਾ ਕਰਕੇ ਮੈਂ ਤੁਰ ਨਹੀਂ ਸਕਦਾ—ਸ਼ਰਮ, ਇੱਜ਼ਤ ਛੱਡ ਕੇ...ਅਜ ਤੋਂ ਮੈਂ ਤੇਰਾ ਭਰਾ ਨਹੀਂ ਹਾਂ। ਤੇਰੇ ਨਾਲ ਮੇਰਾ ਕੋਈ ਰਿਸ਼ਤਾ ਨਹੀਂ। ਉਸ ਬੁੱਢੇ ਸਹਾਇਕ ਸਕੱਤਰ ਦੀ ਰਖੇਲ ਬਣ ਕੇ ਹੀ ਹੁਣ ਰਹੁ...।"

ਪੱਥਰ ਬਣ ਕੇ ਉਹ ਸੁਣਦੀ ਰਹੀ। ਰੋਣ ਜੋਗੇ ਹੰਝੂ ਹੀ ਬਾਕੀ ਨਹੀਂ ਸਨ ਰਹਿ ਗਏ। ਬੇਸ਼ਰਮ ਤੇ ਬੇਇਜ਼ਤ ਔਰਤ; ਇਸ ਲਈ ਸਿਰ ਵੀ ਨਹੀਂ ਝੁਕਿਆ। ਚੁਪ-ਚੁਪੀਤੀ ਸੁਣਦੀ ਰਹੀ। ਕਹਿ ਕੇ ਉਹ ਚਲਾ ਗਿਆ। ਇਕ ਤੂਫ਼ਾਨ ਵਾਂਗ।

ਬਚਪਨ ਤੋਂ ਹੀ ਉਹ ਬੜਾ ਕਰੋਧੀ ਸੀ ! ਗ਼ੁੱਸੇਖ਼ੋਰ, ਚਿੜਚਿੜਾ ਤੇ ਕਮਜ਼ੋਰ ਵੀ ਸੀ।

ਸਹਾਇਕ ਸਕੱਤਰ ਦੀ ਰਖੇਲ।

"ਵੇ, ਲਾਲ, ਤੈਨੂੰ ਇਹ ਸ਼ਬਦ ਮੇਰੇ ਮੂੰਹ ਉਤੇ ਕਹਿਣ ਦੀ ਹਿੰਮਤ ਕਿਵੇਂ ਪਈ ?"

ਉਹਦੇ ਹੱਥੀਂ ਪਲ ਕੇ ਉਹ ਵੱਡਾ ਹੋਇਆ। ਉਹਦੇ ਹੱਥੋਂ ਹੀ ਉਹਨੇ ਲੈ ਕੇ ਖਾਧਾ। ਉਹਦੀਆਂ ਲੋਰੀਆਂ ਸੁਣ ਕੇ ਹੀ ਉਹ ਸੌਂਦਾ ਰਿਹਾ। ਉਹ ਉਸ ਲਈ ਮਾਂ, ਭਰਾ, ਦੀਦੀ ਸਭ ਕੁਝ ਸੀ। ਅੱਖ ਦੀ ਪੁਤਲੀ ਵਾਂਗ ਅਤਿਅੰਤ ਲਾਡ-ਪਿਆਰ ਨਾਲ, ਬਿਨਾਂ ਕਿਸੇ ਸਵਾਰਥ ਤੋਂ ਉਸਨੇ ਉਹਨੂੰ ਪਾਲਿਆ ਸੀ। ਜ਼ਿੰਦਗੀ ਵਿਚ ਕਿਸੇ ਵੀ ਫਲ ਦੀ ਇੱਛਾ ਨਾ ਕਰਨ ਦੀ ਸਿਖਿਆ ਮਿਲੀ—ਇ ਦੁਖਦਾਈ ਸੱਚ—ਸ਼ੁਰੂ ਤੋਂ ਹੀ ਪ੍ਰਾਪਤ ਹੋਇਆ ਸੀ। ਪਰ ਇਹ... ਇਹ...।

ਪਰ ਇਸ ਅਸਹਿ ਧੱਕੇ ਦੀ ਉਹਨੂੰ ਕਦੇ ਆਸ ਨਹੀਂ ਸੀ।

"ਅਗੋਂ ਤੇਰੇ ਨਾਲ ਮੇਰਾ ਕੋਈ ਰਿਸ਼ਤਾ ਨਹੀਂ।"

ਸਭ ਕੁਝ ਕਿੰਨੀ ਛੇਤੀ ਵਾਪਰ ਗਿਆ। ਪਾਣੀ ਉਤੇ ਖਿੱਚੀ ਲੀਕ ਵਾਂਗ।

ਅਤੀਤ ਦਾ ਬੂਹਾ ਬੰਦ ਕਰ ਕੇ ਜੰਦਰਾ ਮਾਰ ਦੇਣਾ ਕੀ ਏਨਾ ਹੀ ਸੌਖਾ ਕੰਮ ਹੈ ?

ਮਨ ਰੇਸ਼ਮੀ ਕੱਛੀ ਤੇ ਮਹੀਨ ਧੋਤੀ ਪਹਿਨੀ, ਬਚਪਨ ਦੀ ਹਰੀ ਭਰੀ ਵਾਦੀ ਵਲ

ਦੌੜਿਆ। ਉਥੇ ਚਾਰੇ ਪਾਸੇ ਫੁੱਲ ਹੀ ਫੁੱਲ ਖਿੜੇ ਹੋਏ ਸਨ। ਉਹ ਫੁੱਲ ਤੋੜਨ ਲਈ ਸਹਿਕ ਉਠੀ। ਚਾਰੇ ਪਾਸੇ ਨਸਦੀ ਫਿਰੀ। ਉਸਦੀ ਉਚੀ ਆਵਾਜ਼ ਗੂੰਜ ਪਈ, "ਫੁੱਲ...ਫੁੱਲ, ਸ਼ਕਤੀ ਦੇ ਪ੍ਰਤੀਕ ਫੁੱਲ (ਪੂਵੇ...ਪੂਵੇ...ਪੋਲੀ)"[1] ਪੈਰਾਂ ਵਿਚ ਕੰਡੇ ਵੱਜੇ ਤਾਂ ਕੀ ਹੋਇਆ ? ਹੱਥ ਉਤੇ ਝਰੀਟਾਂ ਵੱਜੀਆਂ ਤਦ ਵੀ ਕੀ ਹੈ ?...ਮੁੜਦਿਆਂ ਹੋਇਆਂ ਉਸ ਕੋਲ ਫੁੱਲਾਂ ਦੀ ਭਰੀ ਥਾਲੀ ਜੋ ਸੀ। ਉਹਨਾਂ ਫੁੱਲਾਂ ਵਾਂਗ ਹੀ ਉਹਦਾ ਚਿਹਰਾ ਵੀ ਖਿੜਿਆ ਹੋਇਆ ਸੀ।

ਪਰ ਇਹ ਸਾਰੇ ਦੇ ਸਾਰੇ ਇਕ ਛਿਣ ਵਿਚ ਹੀ ਮੁਰਝਾ ਗਏ।

ਮੰਦਰ ਦੇ ਬੂਹੇ ਉਤੇ ਫੁੱਲ ਰੱਖਣ ਲੱਗੀ ਤਾਂ ਨਾਨੀ ਨੇ ਕਿਹਾ—

"ਇਹ ਫੁੱਲ ਪੂਜਾ ਲਈ ਨਹੀਂ ਚੜ੍ਹਾਏ ਜਾਂਦੇ ਬੇਟੀ।" ਮੰਦਰ ਦੀ ਪੂਜਾ ਵਾਲੀ ਥਾਲੀ ਵਿਚ ਇਕ ਫੁੱਲ ਨੂੰ ਵੀ ਥਾਂ ਨਹੀਂ ਮਿਲਿਆ। ਵਿਹੜੇ ਦੇ ਖੂੰਜੇ ਵਿਚ ਸੁਟੇ ਕੂੜੇ ਵਾਲੇ ਢੋਲ ਵਿਚ ਪਏ ਉਹ ਵਿਚਾਰੇ ਫੁੱਲ ਰੋਏ ਕੁਰਲਾਏ ਤੇ ਫੇਰ ਮੁਰਝਾ ਗਏ।

"ਪੂਜਾ ਦੀ ਭੇਟ ਨਾ ਚੜ੍ਹੇ ਫੁੱਲ।"

ਵਰ੍ਹਿਆਂ ਦੀ ਪੀੜ ਨਾਲ ਦਿਲ ਪੱਛਿਆ ਪਿਆ ਹੈ, ਮੈਂ ਤਦ ਵੀ ਸ਼ਾਂਤ ਹੋ ਕੇ ਹੁਣ ਪੁੱਛਦੀ ਹਾਂ--ਨਾਨੀ ਕੀ ਉਸ ਦਿਨ ਤੇਰੇ ਮੂੰਹੋਂ ਨਿਕਲੇ ਉਹ ਸ਼ਬਦ ਮੋਹਵਾਨ ਜੀਭ ਤੋਂ ਹੀ ਨਿਕਲੇ ਸਨ ? ਜਾਂ ਹਨੇਰੀ ਭਾਵੀ ਦੇ ਵਿਧਾਨ ਦੀ ਕਾਲੀ ਜੀਭ ਤੋਂ...?

ਆਕਾਸ਼ ਦੀ ਕਾਲਖ ਤੋਂ ਮਿਲੇ ਸਰਾਪ ਵਾਂਗ, ਇਹ ਸ਼ਬਦ ਜ਼ਿੰਦਗੀ ਉਤੇ ਪੱਥਰ ਬਣ ਕੇ ਪਏ ਹਨ। ਇਹਨਾਂ ਮੈਨੂੰ ਬੁਰੀ ਤਰ੍ਹਾਂ ਝੁਲਸਿਆ ਹੈ। ਸੁਆਹ ਕਰ ਛਡਿਆ ਹੈ।

ਪੂਜਾ ਲਈ ਅਣਚੜ੍ਹੇ ਫੁੱਲ ਮੈਂ ਹੀ ਹਾਂ ਨਾਨੀ...ਮੈਂ ਹੀ ਹਾਂ...।

ਅਣਚਾਹੀ ਤੇ ਨਾਲਾਇਕ। ਫੁੱਲ ਵਾਂਗ ਠੁਕਰਾ ਦਿਤੀ ਗਈ।

ਪੂਜਾ ਲਈ ਨਹੀਂ ਚਾਹੀਦੀ। ਪੁਜਾਰੀ ਨੂੰ ਨਹੀਂ ਚਾਹੀਦੀ।

ਜੀਵਨ ਦੇ ਕੂੜੇ ਵਾਲੇ ਢੋਲ ਵਿਚ ਪਈ ਰੋਂਦੀ ਹਾਂ, ਸੜ ਕੇ ਸੁਆਹ ਹੋ ਰਹੀ ਹਾਂ।

---

1. ਮਲਿਆਲਮ ਦਾ ਇਕ ਲੋਕ-ਗੀਤ ਹੈ। ਪੂ. ਫੁੱਲ। ਪੋਲੀ—ਧਨ ਦੌਲਤ, ਖ਼ੁਸ਼ਹਾਲੀ

# 5. ਸੱਪ

ਖਿੜਕੀਆਂ ਦੇ ਗਿੱਲੇ ਵਾਰਨਸ਼ ਵਿਚੋਂ ਹੋ ਕੇ ਅੰਦਰ ਆਉਂਦੀ ਹੋਈ ਤਿਰੁਵਾਤਿਰਾ ਤਿਉਹਾਰ ਦੇ ਦਿਨਾਂ ਦੀ ਚਾਨਣੀ ਵਿਚ ਜਿਵੇਂ ਕੋਈ ਨਵੀਂ ਹੀ ਸੋਨਮਈ ਆਬ ਸੀ। ਤੇ ਖਿੜਕੀ ਦੀਆਂ ਜਾਲ੍ਹੀਆਂ ਵਿਚੋਂ ਆਉਂਦੀ ਇਹੋ ਚਾਨਣੀ ਗੇਰੂ-ਰੰਗੇ ਫ਼ਰਸ਼ ਉਤੇ ਪੈਂਦੀ ਇੰਜ ਜਾਪਦੀ ਸੀ ਜਿਵੇਂ ਸੂਰਜਮੁਖੀ ਦੇ ਫੁੱਲ ਖਿਲਰੇ ਹੋਏ ਹੋਣ।

ਇਹ ਕਿਸ ਦੀ ਪੈੜ ਚਾਪ ਹੈ। ਅੱਧ ਵਿਚਕਾਰੋਂ ਕੱਟ ਕੇ ਟੇਢੇ ਧਰੇ ਨਾਰੀਅਲ ਵਰਗੇ ਨਿੱਕੇ ਨਿੱਕੇ ਸੰਘਣੇ ਵਾਲਾਂ ਨਾਲ ਭਰੇ ਚਿਹਰੇ ਵਾਲਾ ਇਕ ਮਧਰਾ ਆਦਮੀ, ਜਿਸ ਨੇ ਆਪਣਾ ਕੰਨ ਵਢ ਕੇ ਆਪਣੀ ਪ੍ਰੇਮਕਾ ਨੂੰ ਸੁਗਾਤ ਵਜੋਂ ਪੇਸ਼ ਕਰ ਦਿਤਾ ਹੈ। ਪਾਗਲ ਵਾਨ ਗੋਗ। ਵੱਢਿਆ ਹੋਇਆ ਅੱਧਾ ਕੰਨ ਫੈਲਟ ਹੈਟ ਹੇਠ ਲੁਕਾਈ, ਕੁਝ ਬੋਲਦਾ ਜਾ ਰਿਹਾ ਹੈ।

ਸ਼ੁਭ-ਕਾਮਨਾਵਾਂ ਜਾਂ ਸੰਵੇਦਨਾਵਾਂ? ਚਾਨਣੀ ਵਿਚ ਖਿੜਦੇ ਸੂਰਜਮੁਖੀ ਫੁੱਲ! ਉਹਨੇ ਆਪੂੰ ਹੀ ਇਹ ਪ੍ਰਸ਼ਨ ਕੀਤਾ—"ਕੀ ਤੂੰ ਉਸ ਤੇ ਧਿਆਨ ਦਿਤਾ।"

ਇਹ ਸਾਰੇ ਮਨ ਦੇ ਮਾਇਆ-ਮੋਹ ਹਨ।

ਵਾਨ ਗੋਗ ਦੀ ਕਲਾ ਮਾਨਸਿਕ ਪੀੜ ਵਿਚ ਧੋਤਾ ਹੋਇਆ ਆਤਮ-ਸੰਵਾਦ ਹੈ। ਆਪੂ ਹੀ ਗੁਣਗੁਣਾਉਂਦਿਆਂ ਮੈਂ ਆਪਣਾ ਹੀ ਗੀਤ ਗਾਉਂਦਾ ਹਾਂ। ਭਾਂਤ-ਸੁਭਾਂਤੇ ਰੰਗਾਂ ਦੇ ਘੋਲ ਦਾ ਹਰੇਕ ਰੰਗ ਉਸ ਗੀਤ ਦੀ ਧੁਨ ਤੇ ਨਚਦਾ ਹੋਇਆ ਮੇਰੇ ਚਿੱਤਰਾਂ ਨੂੰ ਅੰਕਤ ਕਰਦਾ ਹੈ। ਇਹ ਕਥਨ ਅੱਧਾ ਗ਼ਲਤ ਹੈ ਕਿ ਕਲਾ ਆਤਮ-ਅਭਿਵਿਅਕਤੀ ਹੈ। ਠੀਕ ਗੱਲ ਤਾਂ ਇਹ ਹੈ ਕਿ ਹਰ ਕਲਾ ਆਤਮ-ਸੰਵਾਦ ਹੈ।

ਉਹ ਆਤਮ-ਸੰਵਾਦ ਵਿਚ ਗੁੰਮ ਗਿਆ ਹੈ। ਕਲਾਕਾਰ ਬਣਨ ਦੀ ਲਾਲਸਾ ਨਹੀਂ, ਸਗੋਂ ਇਹ ਉਸਦੀ ਅਜਿਹੀ ਸੁਭਾਵਿਕ ਪ੍ਰਵਿਰਤੀ ਹੈ ਜਿਹੜੀ ਉਸ ਗਊ ਵਰਗੀ ਹੈ ਜੋ ਦੁਧ ਲਾਹੁਣ ਸਾਰ ਹੀ ਚੜ੍ਹਾ ਜਾਂਦੀ ਹੋਵੇ। ਸੁਹਾਗ ਰਾਤ ਨੂੰ ਵੀ ਉਹ ਆਪਣੀ ਅਣੋਖੀ ਆਦਤ ਤੋਂ ਖਹਿੜਾ ਨਹੀਂ ਛੁਡਾ ਸਕਿਆ। ਵਹੁਟੀ ਮੰਜੇ ਉਤੇ ਲੇਟੀ ਹੋਈ ਹੈ। ਲਾੜਾ ਚਾਰ ਘੋੜਿਆਂ ਵਾਲੀ ਕਲਪਨਾ ਦੀ ਸਵਾਰੀ ਉਤੇ ਸੈਰ ਕਰ ਰਿਹਾ ਹੈ। ਉਸ ਸੈਰ ਦੇ ਦੌਰਾਨ ਉਹ ਅੱਖੀਂ ਵੇਖੇ ਸਾਰੇ ਦ੍ਰਿਸ਼ਾਂ ਨਾਲ ਮਨ-ਪ੍ਰਚਾਵਾ ਕਰਦਾ ਹੈ। ਮਨੁੱਖੀ ਮਨ ਦੇ ਤਿੰਨ ਭਾਵ ਹਨ—ਵਿਸ਼ਵਾਸ਼, ਕਲਪਨਾ ਤੇ ਵਿਕਲਤਾ (ਫੇਥ, ਫੈਂਟਿਸੀ, ਫ੍ਰੈਗਮੇਂਟਡਨੇਸ)।

ਹਰੇਕ ਦੀ ਸ਼ਖ਼ਸੀਅਤ ਇਹਨਾਂ ਭਾਵਾਂ ਦੇ ਉਤਾਰ-ਚੜ੍ਹਾ ਦੇ ਅਨੁਸਾਰ ਹੀ ਹੁੰਦੀ ਹੈ। ਉਸ ਵਿਚ ਕਲਪਨਾ ਤੇ ਵਿਕਲਤਾ ਵਧੇਰੇ ਮਾਤਰਾ ਵਿਚ ਹੁੰਦੀ ਹੈ ਤੇ ਵਿਸ਼ਵਾਸ਼ ਦੀ ਮਾਤਰਾ ਘਟ। ਇਸ ਲਈ ਉਹ ਸ਼ੱਕੀ, ਫ਼ਿਕਰਮੰਦ ਤੇ ਚੰਚਲ ਸੁਭਾ ਵਾਲਾ ਹੋ ਗਿਆ।

ਉਹਨੇ ਮਨੋਵਿਗਿਆਨਕਾਂ ਦੇ ਸਿਧਾਂਤਾਂ ਨੂੰ ਕਦੇ ਨਹੀਂ ਮੰਨਿਆ। ਇਹ ਮਹਾਂਪੁਰਸ਼ ਹਵਾਈ ਕਿਲੇ ਬਣਾਉਣ ਦੀ ਥਾਂ ਪਤਾਲ ਵਿਚ ਖੂਹ ਪੁਟਦੇ ਹਨ। ਉਹਨਾਂ ਦੀ ਧਾਰਨਾ ਇਹ ਹੈ ਕਿ ਜਿਵੇਂ ਉਤਾਂਹ ਦੇਵਤਿਆਂ ਦੀ ਬਸਤੀ ਹੈ ਉਂਜ ਹੀ ਮਨ ਦੀਆਂ ਡੂੰਘਾਣਾਂ ਵਿਚ ਵਿਸ਼ਵਾਸ਼ ਵਸਦੇ ਹਨ। ਜਨਮ-ਭੂਮੀ ਵਿਚ ਝੁਲਸ ਕੇ ਭੁੱਜ ਗਈ ਸੰਸਕ੍ਰਿਤੀ ਦੀ ਪੰਡ ਚੁਕੀ 'ਵਿਯਾਨਾ' ਸ਼ਹਿਰ ਦੀਆਂ ਗਲ੍ਹੀਆਂ ਤੇ ਹਸਪਤਾਲਾਂ ਦੇ ਦਲਾਨਾਂ ਵਿਚ ਘੁੰਮਦੇ ਫਿਰੇ ਸਿਗਮੰਡ ਫਰਾਇਡ ਕਿਸੇ ਹੋਰ ਦ੍ਰਿਸ਼ਟੀਕੋਣ ਨਾਲ ਸੋਚ ਨਹੀਂ ਸਨ ਸਕਦੇ। ਆਦਿ ਪਾਪ ਦੇ ਛਿੰਭਾਂ ਨੇ ਯਹੋਵਾ ਵਲੋਂ ਅਣਗੌਲੇ ਉਸ ਯਹੂਦੀ ਦੀ ਆਤਮਾ ਵਿਚ ਤੈਹਾਂ ਬਣਾਈਆਂ ਤੇ ਫੇਰ ਇਹ ਛਿੰਭ ਹਰੇਕ ਤਹਿ ਲਈ ਢੱਕਣ ਦੇ ਰੂਪ ਵਿਚ ਬਦਲ ਗਏ।

ਯੁੰਗ ਮਹਾਰਾਜ ?

ਇਕ ਹੋਰ ਖੋਟਾ ਸਿੱਕਾ !

ਉਹਨੇ ਮਨੋਵਿਗਿਆਨਿਕ ਵਿਸ਼ਲੇਸ਼ਣ ਵਿਚ ਕੁਝ ਪੂਰਬੀ ਵਿਚਾਰਧਾਰਾ ਵੀ ਮਿਲਾ ਕੇ ਮੁਧਾ ਦਿਤੀ। ਕਲਾਕਾਰ ਕੈਂਹ ਦੇ ਬਣੇ ਇਹਨਾਂ ਖੋਟੇ ਸਿੱਕਿਆਂ ਨੂੰ ਜੇਬ ਵਿਚ ਪਾ ਕੇ ਛਣਕਾਉਂਦਿਆਂ ਵਪਾਰ ਕਰਦੇ ਹਨ। ਸਮਾਲੋਚਕ ਇਹਨੂੰ ਆਦਿ-ਰੂਪ ਕਹਿੰਦੇ ਹੋਏ ਸਮਾਲੋਚਨਾਂ ਦਾ ਵਿਧਾਨ ਦਸਦੇ ਹਨ। ਬਸ ਇਹ ਸਮਝ ਲਓ ਕਿ ਆਦਿ-ਪਾਪ ਤੋਂ ਆਦਿ-ਰੂਪ ਤਕ ਕੋਈ ਬਹੁਤੀ ਵਿੱਥ ਨਹੀਂ। ਇਹ ਕੰਗਾਲ ਹਨ। ਇਹ ਮੰਨਿਆ ਜਾਂਦਾ ਹੈ ਕਿ ਕਲਾ ਇਕ ਅਜਿਹੀ ਸ਼ੈ ਹੈ ਜਿਹੜੀ ਮਨੁੱਖੀ ਮਨ ਦੀ ਅਥਾਹ ਜਲਧਾਰਾ ਵਿਚ ਬੀਜ ਸੁੱਟ ਕੇ ਨਸਲ ਦਾ ਵਾਧਾ ਕਰਨ ਵਾਲੇ ਮਗਰ-ਮੱਛਾਂ ਦੀ ਉਬਾਸੀ ਵਿਚ ਅਲੋਪ ਹੋਈ ਰਹਿੰਦੀ ਹੈ।

ਤੂੰ ਉਹਨਾਂ ਲਹਿਰਾਂ ਬਾਰੇ ਕੁਝ ਜਾਣਦਾ ਹੈਂ ਜਿਹੜੀਆਂ ਕਿਨਾਰੇ ਤਕ ਪਹੁੰਚੇ ਬਿਨਾਂ ਵਾਪਸ ਪਰਤ ਜਾਂਦੀਆਂ ਹਨ ? ਕੀ ਉਹਨਾਂ ਤਾਰਿਆਂ ਦਾ ਗੀਤ ਸੁਣਿਆ ਹੈ ਜਿਨ੍ਹਾਂ ਦੀਆਂ ਅੱਖਾਂ ਵਿਚ ਉਦੋਂ ਵੀ ਹਨੇਰਾ ਛਾਇਆ ਹੁੰਦਾ ਹੈ ਜਦੋਂ ਉਹ ਝਿਲਮਿਲ ਕਰ ਰਹੇ ਹੁੰਦੇ ਨੇ ? ਕੀ ਤੂੰ ਕਦੇ ਇਸ ਗੱਲ ਵਲ ਧਿਆਨ ਦਿਤਾ ਹੈ ਕਿ ਮੂੰਹ ਨਾਲ ਸੀਟੀ ਵਜਾਉਣ ਵੇਲੇ ਹੋਠਾਂ ਵਿਚੋਂ ਨਿਕਲਣ ਵਾਲੀ ਗਰਮੀ ਨਾਲ ਚਾਰੇ ਪਾਸਿਆਂ ਦੇ ਤੀਲੇ ਮੁਰਝਾ ਜਾਂਦੇ ਹਨ ? ਇਹਦਾ ਕੀ ਕਾਰਨ ਹੈ ਕਿ ਵਿਆਹ ਦੀ ਰਸਮ ਪਿਛੋਂ ਵਹੁਟੀ ਦੇ ਕਮਰੇ ਅੰਦਰ ਪੈਰ ਪਾਉਂਦਿਆਂ ਹੀ ਤੂੰ ਜਾਗਦੇ-ਸੁਪਨਿਆਂ ਦੇ ਨਸ਼ੇ ਵਿਚ ਗਲਤਾਨ ਹੋ ਗਿਆ ? ਇਹ ਵਿਆਕੁਲਤਾ ਹੈ ਕਿ ਭਰਮ ? ਕੀ ਉਹ ਸੂਰਜਮੁਖੀ ਦਾ ਫੁੱਲ ਹੈ ਤੇ ਵਹੁਟੀ ਸੂਰਜ ? ਕੀ ਇਹ ਇਸੇ ਗੱਲ ਦਾ ਇਸ਼ਾਰਾ ਹੈ ਕਿ ਉਹ ਉਸਦੀ ਹਰੇਕ ਚਾਲ ਅਨੁਸਾਰ ਕਤਾਰ ਵਿਚ ਖੜੋਤਾ ਰਹਿਣ ਵਾਲਾ ਇਕ ਮੋਹਰਾ ਹੀ ਹੈ ?

ਪਰਛਾਵੇਂ ਤੇ ਰੰਗ ਪੇਸ਼ ਕਰਨ ਵਾਲੇ ਸਜੇ ਹੋਏ ਪੁਤਲਿਆਂ ਦਾ ਕੁਝ ਸੰਚਾਲਨ। ਥੋੜੀ ਕੁ ਦੂਰ ਲਹਿਲਹਾਉਂਦੇ ਅੰਬ ਦੇ ਪੱਤੇ ਹਵਾ ਵਿਚ ਹਿਲਦੇ ਹਨ ਤਾਂ ਉਦੋਂ ਪਰਛਾਵੇਂ ਸੂਰਜਮੁਖੀ

ਦੀਆਂ ਗੱਲ੍ਹਾਂ ਨੂੰ ਪਲੋਸਦੇ ਹਨ। ਇਹ ਦ੍ਰਿਸ਼ ਵੇਖਣ-ਸਾਰ ਉਹਦੀ ਸੁਰਤ ਦੂਜੇ ਪਾਸੇ ਇੰਜ ਭਉਂ ਗਈ ਜਿਵੇਂ ਨਿੰਮ੍ਹੀ ਧੁੱਪ ਵਿਚ ਮੜਕ ਨਾਲ ਬੈਠਾ ਮਣੀ ਵਾਲਾ ਨਾਗ ਕੁਝ ਚਿਰ ਫਣ ਖਿਲਾਰ ਕੇ ਤੇ ਇਕ ਦੋ ਵਾਰੀ ਹਿੱਲ ਕੇ, ਝੂਮਦਾ ਹੋਇਆ ਬਿਜਲੀ ਦੀ ਲਿਸ਼ਕ ਵਾਂਗ ਦੂਜੇ ਪਾਸੇ ਖਿਸਕ ਗਿਆ ਹੋਵੇ। ਉਹਦੇ ਪੱਤੇ ਕਪੜੇ ਪ੍ਰੈਸ ਕਰਨ ਵਾਲੀ ਇਸਤਰੀ ਦੀ ਨੋਕ ਦੇ ਆਕਾਰ ਵਰਗੇ ਹਨ। ਇਸਤਰੀ ਦੀ ਨੋਕ ! ਇਹ ਇਕ ਬਹੁਤ ਵਧੀਆ ਪ੍ਰਯੋਗ ਹੈ ਨਾ ?

ਮੂੰਹ ਉਤੇ ਮਹੁਕੇ ਵਾਲੀ ਦੀਦੀ, ਮੁੜ੍ਹਕੇ ਦੇ ਤੁਪਕਿਆਂ ਨੂੰ ਚੀਚੀ ਨਾਲ ਪੂੰਝ ਕੇ ਕਾਲੇ ਤੇ ਲਾਲ ਛਿੰਭਾਂ ਵਾਲੇ ਬਲਾਊਜ਼ ਤੇ ਇਸਤਰੀ ਕਰ ਰਹੀ ਹੈ। ਇਸਤਰੀ ਹੋਵੇ ਜਾਂ ਇਸਤਨੀ, ਕੁਝ ਵੀ ਹੋਵੇ—ਉਹ ਹੱਸ ਪਿਆ।

"ਚੇਚੀ ਚੇਚੀ, ਕਾਵਕੱਚੀ
ਚੇਰਿੰਟੇ ਚੋਟਿੱਲੇ ਮੱਕਾਂਚੀ"
(ਦੀਦੀ, ਦੀਦੀ, ਕਾਂਵਣੀ [ਕਾਂ ਦੀ ਤੀਵੀਂ]
ਚੇਰ[1] ਦੇ ਹੇਠਲਾ ਡੱਡੂ)

ਇਕ ਦਿਨ ਦੀਦੀ ਉਸ ਮੁੰਡੇ ਨੂੰ ਨਾਲ ਲੈ ਕੇ ਸਹੇਲੀਆਂ ਨਾਲ ਚੌਲਾਂ ਦੀ ਤੌੜੀ ਰਿੰਨ੍ਹਣ ਖੇਡਣ ਲਗ ਪਈ। ਉਦੋਂ ਉਹਦੇ ਮੂੰਹੋਂ ਇਹ ਵਾਜਬ ਸ਼ਬਦ ਨਿਕਲ ਗਏ। ਉਹਨੇ ਇਹ ਕਹਾਣੀ ਵੀ ਸੁਣਾਈ—ਚੇਰ ਦੇ ਰੁੱਖ ਦੀ ਟਾਹਣੀ ਉਤੇ ਇਕ ਕਾਂ ਤੇ ਹੇਠ ਇਕ ਡੱਡੂ ਰਹਿੰਦਾ ਸੀ।...ਪਿਛੋਂ ਜਦੋਂ ਕਦੇ ਉਹ ਉਸ ਬੱਚੇ ਨੂੰ ਲੈ ਕੇ ਤੁਰਦੀ ਸੀ ਤਾਂ ਉਹ ਉਹੋ ਤੁਕ ਗਾਉਂਦਾ ਸੀ। ਉਹਦੀ ਪਹਿਲੀ ਕਵਿਤਾ ਜਿਸ ਬਾਰੇ ਜਾਣਕਾਰੀ ਲੈਣ ਲਈ ਰਿਪੋਰਟਰ ਆਪਣੀ ਕਾਪੀ ਤੇ ਅੱਧੀ ਪੈਨਸਿਲ ਲੈ ਕੇ ਆਏਗਾ। ਉਹ ਸ਼ੁਭ ਦਿਨ ਕਿਹੜਾ ਹੋਵੇਗਾ ?

ਜਦੋਂ ਦੀਦੀ ਸਿਆਣੀ ਹੋ ਗਈ ਤਾਂ ਇਕ ਦਿਨ ਘੇਰੇ ਦੇ ਕੋਲ ਖੜੋਤੇ ਇਕ ਕੁੱਕੜ ਨੇ ਕੁਕੜੂੰ-ਕੂੰ ਕਰਕੇ ਬਾਂਗ ਦਿਤੀ। ਉਸ ਸੁਕੇ-ਬਾਂਕੇ ਨੌਜਵਾਨ ਨੇ ਲਾਡ ਪਿਆਰ ਦੀਆਂ ਗੱਲਾਂ ਕੀਤੀਆਂ। ਵੈਦ ਨੇ ਸਲਾਹ ਦਿਤੀ; ਵਾਲ ਵਲ੍ਹੇਟ ਕੇ ਤੇ ਉਹਦੀ ਗੰਢ ਦੇ ਕੇ ਖਿਚਣ ਨਾਲ ਮਹੁਕਾ ਝੜ ਜਾਏਗਾ। ਮਾਂ ਨੇ ਕਿਹਾ, "ਮੇਰੇ ਪਿਆਰੇ ਵੈਦ ਜੀ ! ਉਹ ਤਾਂ ਉਹਦੇ ਚਿਹਰੇ ਦਾ ਸ਼ਿੰਗਾਰ ਏ। ਉਹਦੇ ਚਿਹਰੇ ਨੂੰ ਚਾਰ ਚੰਨ ਲਾਉਂਦਾ ਏ। ਉਹਨੂੰ ਝਾੜਿਓ ਨਾ। ਉਹ ਤਾਂ ਦਿਲ ਦੀ ਗੱਲ ਹੈ। 'ਅਸ਼ਟਾਂਗ ਹਿਰਦੇ' ਦੀ ਨਹੀਂ। ਗੁਆਂਢੀਆਂ ਨੇ ਕਿਹਾ ਕਿ ਜਦੋਂ ਮਹੁਕਾ ਪੀਲੂ ਜਿਡਾ ਹੋ ਜਾਏਗਾ ਤਾਂ ਲਾੜਾ ਉਹਨੂੰ ਲੈਣ ਆ ਜਾਏਗਾ। ਉਹ ਨੌਜਵਾਨ ਪਤਲਾ-ਛਟਿੱਕਾ ਤੇ ਤਿੱਖੀਆਂ ਮੁੱਛਾਂ ਵਾਲਾ ਨਾਯਰ ਹੋਵੇਗਾ। ਕੁਝ ਦੂਰੋਂ ਵੇਖਣ ਉਤੇ ਦੀਦੀ ਦੇ ਚਿਹਰੇ ਦਾ ਮਹੁਕਾ ਉਹਦੇ ਨਗ ਵਾਲੇ ਕੋਕੇ ਵਰਗਾ ਲੱਗੇਗਾ। ਖ਼ਾਸ ਕਰਕੇ ਉਹਨਾਂ ਦਿਨਾਂ ਵਿਚ ਜਦੋਂ ਅਮਲਤਾਸ ਉਤੇ ਫੁੱਲ ਲਗਦੇ ਹਨ ਤੇ ਝੀਲਾਂ ਦੇ ਕੰਢਿਆਂ ਉਤੇ ਕਾਲੀਆਂ ਮੱਛੀਆਂ ਦਾ ਝੁੰਡ ਪਾਣੀ ਦੇ ਭਰੇ ਖੇਤਾਂ ਵਲ ਕੁਦ ਕੁਦ ਜਾਂਦਾ ਹੈ। ਜਦੋਂ ਕਾਲਜ ਬੰਦ ਹੋਣ ਪਿਛੋਂ ਉਹ ਆਇਆ ਤਾਂ ਦੀਦੀ ਨਾਲ ਉਹਦੀ ਅੱਖ ਲੜ ਗਈ। ਫੱਗਣ ਦੇ ਮਹੀਨੇ ਦੀਆਂ ਫਗੁਨਾਹਟ

---

1. ਚੇਰ—ਇਕ ਤਰ੍ਹਾਂ ਦਾ ਰੁੱਖ ਜਿਹੜਾ ਨਿਸ਼ਾਨ ਲਾਉਣ ਦੇ ਕੰਮ ਆਉਂਦਾ ਹੈ।

ਗਲੀਆਂ, ਛੱਪੜਾਂ, ਤਲਾਵਾਂ ਵਿਚ ਨਾਰੀਅਲ ਪੱਤਿਆਂ ਦੇ ਬਣੇ ਪਖੀਆਂ ਵਰਗੀ ਸਰਸਰਾਹਟ ਪੈਦਾ ਕਰ ਰਹੀ ਸੀ। ਅਜਿਹੀ ਸੁੰਦਰ ਰੁੱਤ ਵਿਚ ਵਿਆਹ ਦੀ ਗੱਲਬਾਤ ਹੋਈ, ਫੇਰ ਰਿਸ਼ਤਾ ਪੱਕਾ ਹੋਇਆ ਤੇ ਜਿਵੇਂ ਗੱਲਾਂ-ਬਾਤਾਂ ਵਿਚ ਹੀ ਕਪੜਾਦਾਨ ਆਦਿ ਹੋ ਕੇ ਵਿਆਹ ਦੀ ਰਸਮ ਪੂਰੀ ਪੂਰੀ ਹੋ ਗਈ। ਅੱਗ ਵਰ੍ਹਾਉਣ ਵਾਲੇ ਮੇਘ (ਚੇਤ) ਦੇ ਬੀਤਣ ਉਤੇ ਤੇ ਵਰਖਾ ਰੁੱਤ ਦੇ ਬੱਦਲਾ ਦੀ ਗਰਜ ਤੇ ਬਿਜਲੀ ਦੀ ਚਮਕ ਤੇ ਬਰਸਾਤ ਦੇ ਆਰੰਭ ਹੁੰਦਿਆਂ ਹੀ ਗੁਆਂਢ ਦੇ ਘੇਰੇ ਤੋਂ ਬਾਹਰ ਉਡੀਕ ਕਰਨ ਵਾਲਾ ਉਹ ਮੁੱਛਾਂ ਵਾਲਾ ਨੌਜਵਾਨ ਉਹਦਾ ਸਾਲਾ ਬਣ ਗਿਆ। ਪਤਾ ਨਹੀਂ ਕਿਉਂ ਉਹਨੂੰ ਇਸ ਗੱਲ ਉਤੇ ਗ਼ੁੱਸਾ ਆਇਆ। ਦੀਦੀ ਦੇ ਪਤੀ ਨੂੰ ਉਸਨੇ ਕੇਵਲ "ਉਹ" ਕਹਿ ਕੇ ਹੀ ਸੰਬੋਧਨ ਕੀਤਾ।

ਮਾਂ ਨੇ ਕਿਹਾ, "ਉਹ" ਨਹੀਂ, ਤੇਰਾ ਤਾਂ 'ਭਾ ਜੀ' ਏ ਭਣਵੱਈਆ।

ਨਹੀਂ, ਨਹੀਂ, ਭਣਵੱਈਆ ਨਹੀਂ, ਦੀਦੀ ਦਾ ਪਤੀ ਹੈ।

ਉਦੋਂ ਉਹਨੇ ਸਮਝਿਆ ਹੋਏਗਾ ਕਿ ਦੀਦੀ ਦੇ ਨੱਕ ਉਤਲਾ ਮਹੁਕਾ ਕੋਕਾ ਨਹੀਂ ਸੀ। ਇਸ ਲਈ ਉਹਨੇ ਉਸਨੂੰ ਲਾਹੁਣਾ ਨਹੀਂ ਚਾਹਿਆ। ਉਹ ਦੋਹਾਂ ਦੇ ਭਾਗਾਂ ਦਾ ਪ੍ਰਤੀਕ ਸੀ। ਪਤਲੀਆਂ ਨੁਕੀਲੀਆਂ ਮੁੱਛਾਂ ਵਾਲੇ ਨੂੰ ਮਹੁਕੇ ਵਾਲੀ ਤੀਵੀਂ ਮਿਲ ਗਈ। ਫੇਥ, ਫੈਂਟਿਸੀ ਤੇ ਫ੍ਰੈਗਮੇਂਟਡਨੇਸ।

ਦੀਦੀ ਦਾ ਵਿਆਹ ਪੂਰੀ ਸ਼ਾਨ ਨਾਲ ਹੋਇਆ। ਸੰਜੋਗ ਨਾਲ ਹੀ, ਉਸ ਦਿਨ ਸਵੇਰੇ ਉਹ ਆਪਣੇ ਉਸ ਛੋਟੇ ਭਰਾ ਨੂੰ ਨਾਲ ਲੈ ਕੇ ਮੰਦਰ ਦੇ ਤਲਾਅ ਉਤੇ ਨਹਾਉਣ ਗਈ। ਘਾਟ ਉਤੇ ਬਸ ਉਹ ਤੇ ਉਹਦੀ ਦੀਦੀ ਸਨ ਤੇ ਜਾਂ "ਮੰਜਿਪਾਵੂਟਾ" ਨਾਂ ਦੇ ਰੁੱਖ ਉਤੇ ਚੁੰਝਾਂ ਮਾਰਦੇ ਦੋ ਬਗਲੇ ਬੈਠੇ ਸਨ।

ਦੀਦੀ ਨੇ ਪਹਿਲਾਂ ਉਹਨੂੰ ਨੁਹਾਇਆ ਉਹ ਪੱਥਰ ਦੀ ਪੌੜੀ ਉਤੇ ਖੜਾ ਹੋ ਗਿਆ। ਉਸਦੇ ਗਿੱਲੇ ਜਾਂਘੀਏ ਦੇ ਲੜ ਤੋਂ ਤਿਲ੍ਹਕਦੇ ਪਾਣੀ ਦੇ ਤੁਪਕੇ ਹੇਠਾਂ ਘਾਹ ਦੀਆਂ ਤਿੜਾਂ ਦੀਆਂ ਨੋਕਾਂ ਉਤੇ ਡਿਗਦੇ ਰਹੇ।

"ਮੇਰੇ ਜਾਣ ਪਿਛੋਂ ਤੈਨੂੰ ਔਖ ਹੋਏਗੀ ਨਾ?" ਛਾਤੀ ਉਤੇ ਸਾਬਣ ਦੇ ਚਮਕਦੇ ਬੁਲਬਲੇ ਵਰਗੀ ਉਸ ਮੁਟਿਆਰ ਦੇ ਸੁਆਲ ਦਾ ਉਹਨੇ ਕੋਈ ਜੁਆਬ ਨਾ ਦਿਤਾ। ਉਹਦੀ ਨਿਗਾਹ ਇਕਦਮ ਘਾਹ ਦੀ ਤਿੜ੍ਹ ਦੀ ਨੋਕ ਉਤੇ ਬੈਠੀ ਇਕ ਭੂਰੀ ਕੀੜੀ ਉਤੇ ਜਾ ਪਈ ਸੀ।

"ਤੂੰ ਚਿੱਠੀ ਲਿਖੇਂਗਾ ਤਾਂ ਮੈਂ ਤੇਰੇ ਕੋਲ ਉਡ ਕੇ ਪਹੁੰਚਾਂਗੀ। ਆਉਂਦੀ ਤੇਰੇ ਲਈ ਕੁਝ ਲੈ ਕੇ ਵੀ ਆਵਾਂਗੀ।"

ਉਹ ਹੱਸ ਪਿਆ।

ਪਰ ਉਹਨੇ ਦੀਦੀ ਨੂੰ ਚਿੱਠੀ ਨਾ ਲਿਖੀ। ਜਿੰਨੀਆਂ ਚਿੱਠੀਆਂ ਲਿਖੀਆਂ ਸਭ ਪਾੜ ਸੁੱਟੀਆਂ। ਪਾੜ ਕੇ ਸੁੱਟੀਆਂ ਚਿਠੀਆਂ ਦੀਆਂ ਸਤਰਾਂ ਯਾਦ ਕਰਕੇ ਉਹ ਹੱਸਿਆ। ਉਹ ਵੀ ਉਹ "ਕੁਝ" ਨਾ ਲਿਆਈ ਜਿਸ ਦਾ ਉਹਨੇ ਇਕਰਾਰ ਕੀਤਾ ਸੀ।

ਉਹਦੀ ਦੀਦੀ ਦੇ, ਚੰਗੇ ਲੱਗਣ ਵਾਲੇ ਮਹੁਕੇ ਵਾਲਾ ਨੱਕ ਹੀ ਨਹੀਂ, ਅਤਿ ਮਨੋਹਰ ਗੋਰੀਆਂ ਪਤਲੀਆਂ ਉਂਗਲਾਂ ਵੀ ਹਨ। ਵਿਆਹ ਤੋਂ ਅਗਲੇ ਦਿਨ ਹੀ ਪਤੀ ਨੇ ਉਹਦੀ

ਉਂਗਲ ਵਿਚ ਪਾਈ ਮੁੰਦਰੀ ਉਤੇ ਹੱਥ ਫੇਰਿਆ ਸੀ। ਮੁੰਦਰੀ ਉਤੇ ਇਕ ਅੱਖਰ ਉਕਰਿਆ ਸੀ—"ਬੀ"।

ਉਹਨੇ ਪੁੱਛਿਆ, "ਇਹ 'ਬੀ' ਕੀ ਹੋਇਆ ?"

ਭਾਵੇਂ ਉਹਨੂੰ ਇਸ ਗੱਲ ਦਾ ਪਤਾ ਸੀ ਪਰ ਉਹਨੇ ਫੇਰ ਵੀ ਪੁੱਛ-ਪੜਤਾਲ ਸ਼ੁਰੂ ਕਰ ਦਿਤੀ

"ਬਫੂਨ"

ਦੀਦੀ ਹੱਸ ਪਈ। ਉਹ ਵੀ ਹੱਸਿਆ।

"ਨਹੀਂ, ਬੁਲਡਾਗ"—ਉਹਨੇ ਸੋਧ ਕਰਦਿਆਂ ਕਿਹਾ।

ਭੋਂ-ਭੋਂ-ਭੋਂ—ਉਹ ਭੌਂਕੀ।

ਉਹਨੇ ਪਾਂਡਵ ਕੁੱਤੇ ਵਾਂਗ ਦੰਦ ਕਢ ਲਏ। ਉਦੋਂ ਹੀ ਉਹਦੀ ਦੀਦੀ ਨੇ ਉਹਨੂੰ ਛਾਤੀ ਨਾਲ ਲਾ ਲਿਆ। ਕੀ ਉਦੋਂ ਉਹ ਰੋਈ ? ਰੋਵੇ ਵੀ ਭਲਾ ਕਿਉਂ ?

ਹੁਣ ਉਹਦੀ ਆਪਣੀ ਉਂਗਲ ਵਿਚ ਵੀ ਇਕ ਅੰਗੂਠੀ ਹੈ। ਜਿਸ ਤੀਵੀਂ ਨੇ ਉਹਨੂੰ ਅੰਗੂਠੀ ਪਹਿਨਾਈ ਸੀ ਉਹ ਕੰਧ ਵਲ ਮੂੰਹ ਕਰਕੇ ਮੰਜੇ ਉਤੇ ਲੇਟੀ ਹੋਈ ਹੈ। ਅੰਗੂਠੀ ਉਤੇ 'ਐਮ' ਅੱਖਰ ਉਕਰਿਆ ਹੋਇਆ ਹੈ। ਜਿਸ ਉਤੇ ਅੱਖਰ ਉਕਰਿਆ ਹੋਇਆ ਹੈ ਉਹਦਾ ਰੰਗ ਨੀਲਾ ਨਹੀਂ ਮਜੰਟਾ ਹੈ।

ਕਲ੍ਹ ਸਵੇਰੇ ਦੀਦੀ ਆ ਕੇ ਮੇਰੀ ਉਂਗਲ ਫੜ ਕੇ ਮੈਥੋਂ ਅਗੂਠੀ ਉਤੇ ਉਕਰੇ ਅੱਖਰ ਦਾ ਮਤਲਬ ਪੁੱਛ ਲਏ ਤਾਂ ਮੈਂ ਕੀ ਕਹਾਂਗਾ।

ਸੂਰਜਮੁਖੀ ?

ਸੁਰ ਸੁੰਦਰੀ ?

ਸੁਪ੍ਰਿਯ ?

ਸੁੱਨਾਮੁੱਕੀ ?[1]

ਸਿਰਫ਼ ਉਹ ਨਾਂ ਨਹੀਂ ਬੋਲਾਂਗਾ—ਜਿਹੜਾ ਕੋਮਲ ਸੁੰਦਰ ਤੇ ਏਡਾ ਪਿਆਰਾ ਨਾਂ ਹੈ। ਇਹਨੂੰ ਬੋਲਣ ਲੱਗਿਆਂ ਮੇਰੀ ਜੀਭ ਨੂੰ ਨਿੱਕੀ-ਜਿਹੀ ਤੇ ਸੀਤਲ ਹੋਣ ਦਾ ਅਹਿਸਾਸ ਹੁੰਦਾ ਹੈ। ਭਾਵ ਗੀਤ ਦੇ ਆਰੰਭ ਵਾਂਗ। ਇਹ ਸ਼ਬਦ ਮਣੀਕਾਂਚੀ[2] ਛੰਦ ਵਿਚ ਘੁਲ ਜਾਏਗਾ। ਕੁਲਕਾਂਚੀ[3] ਤੇ ਉਪਸਰਪਿਣੀ[4] ਛੰਦਾਂ ਵਿਚ ਵੀ ਘੁਲ-ਮਿਲ ਜਾਏਗਾ।

ਉਪਸਰਪਿਣੀ।

ਮਜੰਟਾ ਉਹਦਾ ਪਿਆਰਾ ਰੰਗ ਹੈ। ਮਣੀਕਾਂਚੀ ਛੰਦ ਦੀਆਂ ਕਵਿਤਾਵਾਂ ਵੀ ਉਹਨੂੰ ਪਸੰਦ ਹਨ। ਉਹਦੀ ਪਸੰਦ ਤੇ ਨਾ-ਪਸੰਦੀ ਗੂੜ੍ਹੇ ਰੰਗ ਦੇ ਘੋਲ ਵਿਚ ਹੀ ਰੰਗੀ ਹੋਈ ਹੈ। ਧੁੰਧਲੇਪਣ ਲਈ ਉਥੇ ਕੋਈ ਥਾਂ ਨਹੀਂ। ਜ਼ਿੰਦਗੀ ਤੇ ਮੌਤ ਵਾਂਗ ਉਹਦੀ ਪਸੰਦ ਤੇ ਨਾਪਸੰਦੀ ਆਪੋ ਵਿਚ ਘੁਲੇ-ਮਿਲੇ ਰਹਿਣ ਦੇ ਬਾਵਜੂਦ ਵੀ ਅਣਮੇਲ ਭਾਵ ਨਾਲ ਉਹਦੇ ਜੀਵਨ ਵਿਚ

---

1. ਇਕ ਕੌੜੀ ਦੁਆਈ।

2, 3, 4. ਮਲਿਆਲਮ ਦੇ ਵਿਸ਼ੇਸ਼ ਛੰਦਾਂ ਦੇ ਨਾਂ।

ਲਾਗੂ ਹੁੰਦੀ ਹੈ ।

ਬਿਸਮਿੱਲਾ ਖ਼ਾਂ ਦੀ ਸ਼ਹਿਨਾਈ ਦਾ ਗੀਤ ਉਹਨੂੰ ਬਹੁਤ ਮਨਮੋਹਣਾ ਲਗਦਾ ਹੈ । ਆਤਮਾ ਦੇ ਹੌਕਿਆਂ ਤੇ ਕੰਬਣੀਆਂ ਦੀ ਨਿਰਮਲ ਸਵੱਛ ਰਾਗਮਲਿਕਾ ਹਨ । ਉਸ ਦੇ ਪਸੰਦ ਦੇ ਰੰਗ ਦੀਆਂ ਰਚਨਾਵਾਂ ਬਹੁਤ ਘਟ ਹਨ ।

ਵਾਨ ਗੋਗ ਦਾ ਉਹ ਆਦਰ ਕਰਦੀ ਹੈ । ਵਾਨ ਗੋਗ ਦੇ ਚਿੱਤਰਾਂ ਵਿਚ ਰੰਗਾਂ ਦਾ ਨਿਘ ਨਹੀਂ ਸੰਘਣੀ ਭਾਵਾਤਮਿਕ ਤਰਲਤਾ ਹੈ । ਰੰਗਾਂ ਦੀਆਂ ਮੁਟਿਆਰਾਂ ਕਸਵੀਆਂ ਤਣੀਆਂ ਵਾਲੀ ਪੀਂਘ ਝੂਟਦੀਆਂ ਹਨ ਤਾਂ "ਮਜੰਟਾ" ਨਾਂ ਸੁੰਦਰੀ ਇਸ ਪੀਂਘ ਝੂਟਣ ਦੀ ਲੀਲ੍ਹਾ ਤੋਂ ਵਖ ਖੜੋਤੀ ਕਹਿ ਰਹੀ ਹੁੰਦੀ ਹੈ, "ਮੈਂ ਰੰਗਾਂ ਦੀ ਰਾਜਕੁਮਾਰੀ ਹਾਂ; ਤੁਹਾਡੇ ਨਾਲ ਝੂਟਣਾ ਮੈਨੂੰ ਚੰਗਾ ਨਹੀਂ ਲਗਦਾ ।" ਨ੍ਰਿਤ ਕਲਾ ਪ੍ਰਤੀ ਉਹਨੂੰ ਬਿਲਕੁਲ ਖਿੱਚ ਨਹੀਂ । ਉਹਦਾ ਕਹਿਣਾ ਹੈ ਕਿ ਅੰਗਾਂ ਦੀ ਥਰਕਣ ਦੀ ਮਨੋਹਰਤਾ ਵਿਚ ਆਤਮਾ ਦੀ ਕੋਮਲ ਸੁੰਦਰਤਾ ਛਣ ਕੇ ਨਸ਼ਟ ਹੋ ਜਾਂਦੀ ਹੈ । ਲਹਿਰਾਉਂਦੇ ਭੋਗ-ਲਾਲਸਾ ਨਾਲ ਗੜੁੱਚ ਕਾਮ-ਵਿਕਾਰਾਂ ਤੇ ਸਰਕਦੀਆਂ ਉਂਗਲਾਂ ਵਿਚ ਕੁਝ ਕੁ ਕਾਮ-ਦੁਸ਼ਟ ਰੋਗ ਦੀ ਚੇਸ਼ਟਾ ਵੀ ਰਚੀ ਹੋਈ ਹੁੰਦੀ ਹੈ ।

ਉਹਦੀ ਮਨਚਾਹੀ ਪੁਸਤਕ ਹੈ, "ਇਕ ਸਮੇਂ ਇਕ ਬੇਵਕੂਫ਼ ਹੁੰਦਾ ਸੀ ।"

ਇਹ ਇਕ ਹਜ਼ਾਰ ਤਿੰਨ ਸੌ ਤੋਂ ਵਧੇਰੇ ਪੰਨਿਆਂ ਦਾ ਇਕ ਨਾਵਲ ਹੈ । ਉਹਦੇ ਲੇਖਕ ਮਿਸਟਰ ਐਮ. ਬ੍ਰਿਗਸ ਹਨ । ਉਹ ਇਕ ਸੰਸਾਰ-ਪ੍ਰਸਿੱਧ ਅਮਰ ਸਾਹਿਤਕਾਰ ਹਨ । ਤਦ ਵੀ ਉਹਨਾਂ ਨਾਲ ਤੁਹਾਡੀ ਜਾਣ-ਪਛਾਣ ਨਹੀਂ ਹੋ ਸਕਦੀ । ਮਿਸਟਰ ਐਮ. ਬ੍ਰਿਗਸ ਦੀ ਮਾਸਟਰ ਪੀਸ ਪੁਸਤਕ ਅਜੇ ਤਕ ਪ੍ਰਕਾਸ਼ਤ ਨਹੀਂ ਹੋਈ । ਰਚਨਾ ਅਜੇ ਤਕ ਅਧੂਰੀ ਹੈ ।

ਸਮੁੱਚੇ ਸੰਸਾਰ ਵਿਚ ਬ੍ਰਿਗਸ ਹੀ ਇਕ ਅਜਿਹੇ ਸਾਹਿਤਕਾਰ ਹਨ ਜਿਨ੍ਹਾਂ ਦਾ ਨਾਵਲ ਦੁਨੀਆਂ ਵਿਚ ਅਜੇ ਤਕ ਅਣਛਪੀਆਂ ਪੁਸਤਕਾਂ ਵਿਚ ਸਭ ਤੋਂ ਉੱਤਮ ਹੈ ।

ਪੂਰੀ ਤਰ੍ਹਾਂ ਸਿਰ ਤੋਂ ਪੈਰਾਂ ਤਕ ਆਪਣੇ ਆਪ ਨੂੰ ਢੱਕੀ ਕੁਝ ਉੱਤੇ ਲੈ ਕੇ ਲੇਟੀ ਨੀਂਦ ਦਾ ਅਭਿਨੈ ਕਰਨ ਵਾਲੀ ਸੁੰਦਰੀ ! ਤੂੰ ਇਸ ਦੁਨੀਆਂ ਬਾਰੇ ਕੀ ਜਾਣਦੀ ਹੈਂ ?

"ਇਕ ਸਮੇਂ ਇਕ ਬੇਵਕੂਫ਼ ਹੁੰਦਾ ਸੀ ।" ਬੇਵਕੂਫ਼ੀ ਦੇ ਖੇਤ ਵਿਚ ਅਜੀਬ ਢੰਗ ਨਾਲ ਪਾਲਣ-ਪੋਸਣ ਤੇ ਵਿਕਾਸ ਹੁੰਦਾ ਹੈ । ਉਹਦੇ ਲਈ 'ਅਸਚਰਜ' ਨੂੰ ਸੁਰੱਖਿਅਤ ਕਰ ਛਡਿਆ ਹੈ । ਮੇਰੇ ਜਾਦੂ ਨਾਲ ਪ੍ਰਫੁਲਤ ਹੋਣ ਦੇ ਕਾਰਨ ਉਹਦੀਆਂ ਗੱਲ੍ਹਾਂ ਉਤੇ ਫੁੱਲ ਤੇ ਫੁੱਲਾਂ ਉਤੇ ਮਣੀਆਂ ਤੇ ਮੂੰਗਿਆਂ ਵਰਗੀ ਭਰਪੂਰ ਜੋਤ ਦਿੱਸੇਗੀ । ਉਹ ਇਹਨਾਂ ਰਤਨਾਂ ਦਾ ਨੂਰ ਆਪਣੇ ਹੋਠਾਂ ਉਤੇ ਝਲਕਾਏਗੀ । ਕੀਚਕ ਕੇਸਧਾਰੀ ਕਾਬੂਹੀਲ ਸ਼ੰਕਰ ਪਨੀਕਰ ਦੇ ਸੰਤਰੀ ਰੰਗ ਨਾਲ ਰੰਗੇ ਹੋਏ ਚਿਹਰੇ ਉਤੇ ਅਬਰਕ ਦੀ ਚਮਕ ਦਮਕ ਵੀ ਉਹਦੀ ਨਜ਼ਰ ਵਿਚ ਰਚੀ-ਮਿਚੀ ਹੈ । ਹਥੇਲੀ ਦੀ ਮੁਟਾਈ ਜਿੰਨੇ ਨਿੱਗਰ ਕਾਸੀ ਦੇ ਦੀਵੇ ਦੀਆਂ ਬੱਤੀਆਂ ਦੀ ਭਾਹ ਦੇ ਵਿਚਕਾਰ ਮੂੰਗੇ ਦੀ ਲਾਲੀ ਵਰਗੇ ਹੋਠਾਂ ਉਤੇ ਤੇ ਹਰੇ ਰੰਗ ਦੀਆਂ ਗੱਲ੍ਹਾਂ ਉਤੇ ਸੁਨਹਿਰੀ ਤਰੰਗਾਂ ਵਿਚ ਲਿਸ਼ਕਦੇ ਅਬਰਕ ਕਿਣਕੇ । ਕੀਚਕ ਦੀ ਪਿਆਰ-ਪ੍ਰਾਰਥਨਾ ਤੇ ਇਹਨਾਂ ਭਾਵਾਂ ਨੇ ਚਾਰ ਚੰਨ ਲਾ ਦਿਤੇ । ਉਸ ਸੰਤਰੀ ਰੰਗ, ਅਬਰਕ ਦੇ ਚੂਰੇ ਨੂੰ ਸਾਫ਼

ਕਰਨ ਤੇ ਆਪਣਾ ਪਹਿਰਾਵਾ ਬਦਲਣ ਤੋਂ ਪਹਿਲਾਂ ਹੀ ਇਕ ਸੁੰਦਰੀ ਕੀਚਕ ਦਾ ਸਾਂਗਧਾਰੀ ਫਿਰਦੇ ਪਣੀਕਰ ਤੇ ਇੰਜ ਡੁਲ੍ਹ ਗਈ ਕਿ ਉਹਦੇ ਮਗਰ ਹੀ ਪੈ ਗਈ। ਇਹ ਸੁਣੀ-ਸੁਣਾਈ ਗੱਲ ਵੀ ਉਹਨੂੰ ਚੇਤੇ ਆਈ। ਉਸ ਮੁਟਿਆਰ ਨੂੰ ਕਿਸ ਦੀ ਇੱਛਾ ਸੀ; ਕੀਚਕ ਜਾਂ ਕੀਚਕ ਦਾ ਸਾਂਗ ਧਾਰਨ ਵਾਲੇ ਸ਼ੰਕਰ ਪਣੀਕਰ ਦੀ ? ਕੀਚਕ ਦੇ ਪਹਿਰਾਵੇ ਪ੍ਰਤੀ ਉਹਦੇ ਮਨ ਵਿਚ ਪ੍ਰੇਮ ਜਾਗਿਆ, ਨਹੀਂ ਤਾਂ ਉਸ ਆਦਮੀ ਦੀ ਉਹ ਕਦੇ ਵੀ ਕਾਮਨਾ ਨਾ ਕਰਦੀ ਜਿਸ ਨੇ ਚਿਹਰਾ-ਮੋਹਰਾ ਰੰਗ ਕੇ ਸਜ-ਧਜ ਨਾ ਕੀਤੀ ਹੁੰਦੀ। ਉਹਦੇ ਅੰਦਰ ਆਦਮੀ ਨੇ ਨਹੀਂ ਕਲਾ ਨੇ ਪਿਆਰ ਪੈਦਾ ਕੀਤਾ ਸੀ। ਪਰ ਮੈਂ ਕੀਚਕ ਨਹੀਂ, ਮੇਰੇ ਨੇੜੇ ਲੇਟੀ ਹੋਈ ਸੁੰਦਰੀ 'ਸੈਰੰਧਰੀ' ਵੀ ਨਹੀਂ। ਏਥੇ ਵੇਦਨਾ ਦੀ ਵੀ ਵੇਦਨਾ ਨਹੀਂ ਹੁੰਦੀ।

ਕਮਰੇ ਵਿਚ ਹਰ ਥਾਂ ਸੁਗੰਧ ਫੈਲੀ ਹੋਈ ਸੀ। ਕੇਸਰ-ਰਾਈ ਦੀ ਇਕਰਸ ਰਾਮਕ੍ਰੀੜਾ ਸੀ ਗੁਲਾਬ-ਜਲ, ਚੰਮੇਲੀ, ਮਘਦੀ ਹੋਈ ਧੂਫ, ਕਸਤੂਰੀ-ਰਲਿਆ ਕਾਲਾ ਚੰਦ,[1] ਪਾਊਡਰ ਬਾਲਾਰਮ-ਪੁਰਮ ਦੀ ਜ਼ਰੀਦਾਰ ਸਾੜ੍ਹੀ, ਬਾਰੀਕ ਚਾਦਰ, ਗਿੱਲਾ ਵਾਰਨਸ਼ ਅੰਬ ਦੇ ਕੋਮਲ ਪਤਰਾਂ ਦੇ ਲਹਿਰਾਂਦੇ ਪਰਛਾਵੇਂ ਸੂਰਜਮੁਖੀ ਫੁੱਲ; ਸੁਗੰਧ ਦੀ ਕਲਵਲ ਕਰਦੀ ਵਹਿੰਦੀ ਰਾਗ-ਲਹਿਰ। ਉਸ ਸਭ ਕਾਸੇ ਵਿਚੋਂ ਇੱਕੋ ਹੀ ਸੁਗੰਧ ਬਿਸਮਿੱਲਾ ਖ਼ਾਂ ਦੀ ਸ਼ਹਿਨਾਈ ਦੀਆਂ ਸੁਰਾਂ ਜਿਵੇਂ ਵੱਖ ਹੋ ਕੇ ਬਹੁਤ ਬਾਰੀਕ ਧਾਗਿਆਂ ਦੇ ਰੂਪ ਵਿਚ ਉਹਦੇ ਨੱਕ ਵਿਚ ਨਾੜਾਂ ਵਿਚ, ਜੋੜਾਂ ਵਿਚ ਤੇ ਮੁਗਧ ਕਲਪਨਾਵਾਂ ਵਿਚ ਸਿੰਜਰਦੀਆਂ ਜਾਂਦੀਆਂ ਹਨ। ਸ਼ਗਨਾਂ-ਭਰੀਆਂ ਖ਼ੁਸ਼ਬੋਆਂ ਵਾਂਗ ਇਹ ਸਭ ਉਸੇ ਦੀ ਮਹਿਕ ਹੈ। ਸ਼ਹਿਨਾਈ ਦਾ ਸੁਰੀਲਾ ਸੁਰ ਜਦੋਂ ਕੰਨਾਂ ਵਿਚ ਪੈਂਦਾ ਹੈ ਤਾਂ ਉਹਦੇ ਸਾਹਮਣੇ ਕਾਮ-ਵਾਸ਼ਨਾਂ ਦੇ ਹੰਕਾਰ ਦੇ ਨਸ਼ੇ ਵਿਚ ਚੂਰ ਇਕ ਸੁੰਦਰੀ ਘੁੰਡ ਕਢੀ ਉਹਦੇ ਸਾਹਮਣੇ ਆ ਖਲੋਂਦੀ ਹੈ। ਮੱਥੇ ਉਤੇ ਚੰਦਨ ਦੀ ਬਿੰਦੀ ਬਰੀਕ ਘੁੰਡ ਵਿਚੋਂ ਸਿਹਲੀਆਂ ਦੇ ਉਤੇ ਟੇਢੀ ਕਤਾਰ ਵਿਚ ਚਮਕਦੇ ਸਤ੍ਹਾਰੇ ਦਿਸਦੇ ਹਨ। ਉਹਦੀਆਂ ਗੱਲ੍ਹਾਂ ਮੋਟੀਆਂ ਹਨ। ਉਹ ਕਦੇ ਕਦੇ ਘੁੰਡ ਚੁੱਕ ਕੇ ਖੱਬੀ ਅੱਖ ਦੀ ਟੇਢੀ ਨਜ਼ਰ ਨਾਲ ਵਿਹੰਦੀ ਹੈ। ਹਿੰਦੀ ਜਾਂ ਗੁਜਰਾਤੀ ਵਿਚ ਦੋ ਚਾਰ ਸ਼ਬਦ ਆਪਣੇ ਕੋਲ ਹੀ ਬੈਠੀਆਂ ਸਹੇਲੀਆਂ ਦੇ ਕੰਨਾਂ ਵਿਚ ਕਹਿੰਦੀ ਹੈ। ਸੰਗ ਨਾਲ ਤੁਤਲਾਂਦੀ ਇਕ ਕੁੜੀ। ਮਨ ਨੂੰ ਨਸ਼ਿਆ ਦੇਣ ਵਾਲੀ ਇਤ੍ਰ ਮਹਿਕ।

ਮਹਿਕ ਤੇ ਜ਼ਿੰਦਗੀ ਦਾ ਨਹੁੰ ਮਾਸ ਦਾ ਰਿਸ਼ਤਾ ਹੈ। ਤਮਿਲ ਭਾਸ਼ਾ ਵਿਚ ਤਿਰੁਮਣ ਦਾ ਅਰਥ ਹੈ ਵਿਆਹ। ਲਾੜੇ ਦੇ ਲਈ ਵਹੁਟੀ। ਜਿਸ ਤਰ੍ਹਾਂ ਮਹਿਕ ਤੇ ਫੁੱਲ ਵਿਚ ਅਟੁੱਟ ਸੰਬੰਧ ਹੈ ਉਸੇ ਤਰ੍ਹਾਂ ਹੀ ਸੁੰਦਰਤਾ ਤੇ ਮਹਿਕ ਦਾ ਸੰਬੰਧ ਹੈ। ਜੀਵਨ ਦਾ ਆਧਾਰਭੂਤ ਪਰਮਾਣ ਇਸਤਰੀ ਤੇ ਮਰਦ ਹੈ। ਉਹਨਾਂ ਦੇ ਭਾਗੀਂ ਲਿਖੀ ਹੋਈ ਸੁਗੰਧ ਦੀ ਖੋਜ ਵਿਚ ਮਰਦ ਤੇ ਔਰਤ ਦੀ ਜਿਹੜੀ ਯੁਧ-ਯਾਤਰਾ ਹੁੰਦੀ ਹੈ ਉਹਨੂੰ ਪ੍ਰੇਮ ਕਹਿੰਦੇ ਹਨ। ਉਹਨਾਂ ਦੀ ਸੁਗੰਧ ਵਧਦੀ ਘਟਦੀ ਸੁੰਦਰਤਾ ਤੇ ਪੂਰਨਤਾ ਦੀ ਲੈ-ਤਾਲ ਗ੍ਰਹਿਣ ਕਰਦੀ ਹੈ ਤੇ ਫੇਰ ਜ਼ਿੰਦਗੀ ਦੀਆਂ ਨਵੀਆਂ-ਨਵੀਆਂ ਕਰੂੰਬਲਾਂ ਫੁਟਦੀਆਂ ਹਨ। ਵਿਆਹ ਦੇ ਮੇਲ

---

1. ਚਾਂਦ—ਮੱਥੇ ਉਤੇ ਤਿਲਕ ਲਾਉਣ ਵਾਲਾ ਦਰਵ ਪਦਾਰਥ।

ਵਿਚ ਜਨਮ-ਪੱਤਰੀ ਦੀ ਬਜਾਏ ਮਹਿਕ ਦਾ ਵਧੇਰੇ ਮਹੱਤਵ ਹੈ। ਨਛੱਤਰਾਂ ਵਿਚ ਸਿਰਫ਼ ਰੰਗ ਹੁੰਦਾ ਹੈ ਮਹਿਕ ਨਹੀਂ । ਆਪਣੇ ਵਿਆਹ ਦੀ ਗੱਲ-ਬਾਤ ਤੇ ਪੱਕ ਕਰਨ ਸਮੇਂ ਇਹਨਾਂ ਗੱਲਾਂ ਨੂੰ ਬਿਲਕੁਲ ਅੱਖੋਂ ਉਹਲੇ ਕਰ ਦਿਤਾ ਗਿਆ। ਉਸ ਵੇਲੇ ਨਕ ਵਿਚ ਇਕ ਹੋਰ ਮਹਿਕ ਰਚੀ ਹੋਈ ਸੀ। ਉਸ ਸੁੰਦਰੀ ਦੀ, ਭਾਵ ਕਿਸੇ ਦੂਜੀ ਦੀ।

ਉਸ ਦੂਜੀ ਦੀ।

ਪ੍ਰਤਿ-ਧਵੰਨੀ ਤੇ ਸੁਰ।

ਇਹ ਸਤਰਾਂ ਅਣਛਪੇ ਸੰਸਾਰ ਪ੍ਰਸਿੱਧ ਨਾਵਲ ਦੀਆਂ ਹਨ। ਅਜਿਹੀਆਂ ਕਿੰਨੀਆਂ ਹੋਰ ਚਤੁਰ ਸ਼ੈਲੀਆਂ ਤੇ ਲੰਮੇ-ਲੰਮੇ ਸਿੱਟੇ ਚਾਨਣ ਦੀ ਉਡੀਕ ਕਰ ਰਹੇ ਹਨ।

ਮਿਸਟਰ ਬ੍ਰਿਗਸ।

ਜ਼ੀਨਿਅਸ ਆਫ਼ ਦੀ ਏਜੇਜ਼।

ਯੁਗ ਦੀ ਪ੍ਰਤਿਭਾ ਭਾਵ ਪ੍ਰਤਿਭਾ ਦਾ ਯੁਗ ?

ਕੀ ਯੁਗ ਪ੍ਰਤਿਭਾ ਦੀ ਸਿਰਜਣਾ ਕਰਦਾ ਹੈ ?

ਕੀ ਪ੍ਰਤਿਭਾ ਦੇ ਸਿਰਜਣ-ਕਰਮ ਨੂੰ ਯੁਗ-ਪ੍ਰਭਾਤ ਨਹੀਂ ਕਿਹਾ ਜਾਂਦਾ ?

"ਹੈਲੋ ਗੁਡ ਮਾਰਨਿੰਗ।"

"ਮਾਰਨਿੰਗ।"

"ਕੀ ਮੈਂ ਮਿਸਟਰ ਬ੍ਰਿਗਸ ਦੇ ਦਰਸ਼ਨ ਕਰ ਸਕਦਾ ਹਾਂ ?"

"ਕਿਸ ਗੱਲ ਕਰਕੇ ਮਿਲਣਾ ਚਾਹੁੰਦੇ ਹੋ ?"

"ਇਕ ਬੜਾ ਜ਼ਰੂਰੀ ਕੰਮ ਹੈ।"

"ਮੁਲਾਕਾਤ ਹੋਣੀ ਸੰਭਵ ਨਹੀਂ।"

"ਮੈਂ ਉਹਨਾਂ ਕੋਲੋਂ ਇਕ ਵਿਸ਼ੇਸ਼ ਅੰਕ ਲਈ ਲੇਖ, ਕਹਾਣੀ, ਕਵਿਤਾ, ਇਕਾਂਗੀ ਲੈਣਾ ਹੈ।"

"ਮਿਸਟਰ ਬ੍ਰਿਗਸ ਵਿਸ਼ੇਸ਼ ਅੰਕਾਂ ਲਈ ਨਹੀਂ ਲਿਖਦੇ। ਨਾਚ-ਪ੍ਰੋਗਰਾਮਾਂ ਦਾ ਉਦਘਾਟਨ ਵੀ ਨਹੀਂ ਕਰਨਗੇ।"

"ਘਟੋ-ਘਟ ਇਕ ਸੰਦੇਸ਼ ਜਾਂ ਚਾਰ ਸਤਰਾਂ ਤਾਂ ਲਿਖ ਦੇਣ।"

"ਨਹੀਂ, ਇਹ ਸੰਭਵ ਨਹੀਂ।"

"ਹਜ਼ਾਰ ਰੁਪਿਆ ਨਕਦ ਦਿਤਾ ਜਾਏਗਾ।"

"ਤੁਸੀਂ ਅਸੱਭਿਅ ਆਦਮੀ ਵਾਂਗ ਕਿਉਂ ਬਕ-ਬਕ ਲਾ ਛੱਡੀ ਹੈ ? ਤੁਸੀਂ ਮਿਸਟਰ ਬ੍ਰਿਗਸ ਦਾ ਠੀਕ ਮੁਲਾਂਕਣ ਨਹੀਂ ਕਰ ਸਕੇ।"

"ਮਿਸ ! ਜ਼ਰਾ ਮੁਲਾਕਾਤ ਕਰਾਉਣ ਦੀ ਕੋਸ਼ਿਸ਼ ਤਾਂ ਕਰੋ।"

'ਯੂ ਗੈਟ ਆਊਟ।"

ਅਛਾ ਤੂੰ ਚਤਰ ਏਂ ਨਾ। ਅਜਿਹੀ ਔਰਤ ਹੀ ਲੋਕਾਂ ਨਾਲ ਬੇਸ਼ਰਮੀ ਵਾਲਾ ਵਤੀਰਾ ਕਰ ਸਕਦੀ ਹੈ। ਸਕੱਤਰ ਬਹੁਤ ਹੀ ਚਤਰ ਹੈ। ਉਹਦੇ ਹੋਠਾਂ ਦਾ ਰੰਗ ਮਜੰਟਾ ਹੈ। ਬਰੀਫ਼ ਕੇਸ

ਲਈ ਲਿਫ਼ਟ ਕੋਲ ਪਹੁੰਚੇ ਬ੍ਰਿਗਸ ਮੁਸਕਰਾ ਪਏ। ਸਕੱਤਰ ਸਪੇਨਿਸ਼ ਪ੍ਰਕਾਸ਼ਕ ਲਈ ਚਿੱਠੀ ਟਾਈਪ ਕਰ ਰਹੀ ਹੈ।

ਮਿਸਟਰ ਬ੍ਰਿਗਸ ਇਜ਼ ਵੇਰੀ ਪਲੀਜ਼ਡ......ਟਟ...ਟ......ਟਟ...ਟ, ਟਟ-ਟਾਈਪ ਕਰਨ ਵਾਲੀਆਂ ਸੁੰਦਰੀਆਂ ਦੀਆਂ ਉਂਗਲਾਂ ਐਲ-ਓ-ਵੀ-ਈ ਦੇ ਚਾਰ ਅੱਖਰਾਂ ਉਤੇ ਵਜਦਿਆਂ ਹੀ ਉਹਨਾਂ ਦੇ ਦਿਲ ਵਿਚ ਫੁਟਦੇ ਤੇ ਫਲਦੇ ਫੁਲਦੇ ਹਾਵ-ਭਾਵਾਂ ਦੇ ਰੰਗੀਨ ਅੰਦਾਜ਼ ਕਿਹੋ ਜਿਹੇ ਹੋਣਗੇ, ਇਹ ਗੱਲ ਚੇਤੇ ਕਰਦਿਆਂ ਹੀ ਉਸ ਯਾਦ ਦੀਆਂ ਲਹਿਰਾਂ ਦੀਆਂ ਬੁਲਬਲਾਂ ਵਾਂਗ ਮੁਸਕਰਾਹਟ ਹੋਠਾਂ ਤੇ ਝਲਕਣ ਲਗ ਪੈਂਦੀ ਹੈ ਤੇ ਫੇਰ ਉਚੇ ਹਾਸੇ ਦੀ ਧੁਨੀ ਸੁਣਾਈ ਦਿੰਦੀ ਹੈ।

ਓ—ਕਿਰਾਤ, ਰਾਕਸ਼।

ਬਰੀਫ਼ ਕੇਸ ਚੁਕੀ ਲਿਫ਼ਟ ਵਲ ਜਾ ਰਹੇ ਯੁਗ ਦੇ ਜੀਨੀਅਸ ਮਿਸਟਰ ਬ੍ਰਿਗਸ ਆਪਣੇ ਆਪ ਨੂੰ ਸੁਹਾਗ ਵਾਲੀ ਰਾਤ ਨੂੰ ਵਹੁਟੀ ਦੇ ਮੰਜੇ ਉਤੇ ਬੈਠ ਕੇ ਉਹਦੀ ਮਹਿਕ ਦਾ ਆਨੰਦ ਮਾਨਣ ਵਾਲਾ ਮਰਦ ਮਹਿਸੂਸ ਕਰਨ ਲਗ ਪਏ। ਉਸ ਵੇਲੇ ਇੰਡੀਅਨ ਸਟੈਂਡਰਡ ਟਾਈਮ ਅਨੁਸਾਰ ਦੋ ਵੱਜ ਕੇ ਸੈਂਤੀ ਮਿੰਟ ਹੋਏ ਸਨ।

ਵਿਆਹ ਦੀਆਂ ਰਸਮਾਂ ਦੇ ਪਿਛੋਂ ਵਾਲਾ ਭੀੜ-ਭੜੱਕਾ ਤੇ ਰੌਲਾ ਅਜੇ ਸ਼ਾਂਤ ਨਹੀਂ ਸੀ ਹੋਇਆ। ਪੇਟਰੋਮੈਕਸ ਲੈਂਪਾਂ ਤੇ ਕੰਮ-ਕਾਰ ਕਰਨ ਵਾਲੇ ਲੋਕਾਂ ਦੀਆਂ ਅੱਖਾਂ ਅਜੇ ਖੁਲ੍ਹੀਆਂ ਹੋਈਆਂ ਸਨ। ਇਹ ਚੰਗਾ ਹੋਇਆ ਕਿ ਗਰਾਮੋਫ਼ੋਨ ਰਿਕਾਰਡ ਹੁਣ ਨਹੀਂ ਵੱਜ ਰਿਹਾ। ਵਰ੍ਹਿਆਂ ਪੁਰਾਣੇ ਗੀਤ "ਪੂਕਾਂਵਿਨੋਦ" ਤੋਂ ਲੈ ਕੇ "ਪੂਨਿਲਾਵਿੱਨੋਵੁਚਲਿਲ" ਵਰਗੇ ਨਵੇਂ ਫ਼ਿਲਮੀ ਗੀਤਾਂ ਤਕ ਗਾਉਂਦਿਆਂ ਗਾਉਂਦਿਆਂ ਗਰਾਮੋਫ਼ੋਨ ਸੌਂ ਗਿਆ ਹੈ। ਫੇਰ ਵੀ ਬੰਦੇ ਅਜੇ ਜਾਗਦੇ ਹਨ।

ਉਹ ਹੌਲੀ ਹੌਲੀ ਮੰਜੇ ਤੋਂ ਉਠਿਆ ਤੇ ਖਿੜਕੀ ਕੋਲ ਜਾ ਕੇ ਖੜੋ ਗਿਆ।

ਘਰ ਦੇ ਵਡੇਰੇ ਬੰਦੇ ਪਾਨਦਾਨ ਦੇ ਸਾਹਮਣੇ ਬੈਠੇ ਸੁਆਦਲੀਆਂ ਗੱਲਾਂ ਵਿਚ ਰੁੱਝੇ ਹੋਏ ਹਨ। ਕਈ ਜਣੇ ਬੈਠੇ ਹਨ। ਕੋਈ ਗੰਜਾ ਹੈ, ਕੋਈ ਢਿਡਲ। ਇਕ ਨੇ ਕੰਨਾਂ ਵਿਚ ਤੁੰਗਲ ਪਾਏ ਹੋਏ ਹਨ, ਸਿਰ ਉਤੇ ਬੋਦਾ ਹੈ ਤੇ ਮੱਥੇ ਉਤੇ ਲੰਮੀਆਂ ਲਕੀਰਾਂ ਦਾ ਤਿਲਕ ਲਾ ਕੇ ਕਮਲਾਏ ਹੋਏ ਤੁਲਸੀ ਦੇ ਫੁੱਲ ਕੰਨਾਂ ਵਿਚ ਟੰਗੀ ਬੈਠਾ ਹੈ। ਇਹਨਾਂ ਲੋਕਾਂ ਦੀ ਏਥੇ ਮੌਜੂਦਗੀ, ਲਾਪਰਵਾਹੀ ਤੇ ਚਬਰ-ਚਬਰ ਨੇ ਉਹਨੂੰ ਹੈਰਾਨ ਹੀ ਕਰ ਦਿਤਾ। ਸਚਮੁਚ ਇਹ ਪੀੜ੍ਹੀ ਬਹੁਤ ਸੁਲਝੀ ਹੋਈ ਹੈ। ਇਹਨਾਂ ਸਾਰਿਆਂ ਨੇ ਮੇਰੇ ਵਾਂਗ ਹੀ ਵਹੁਟੀ ਦੇ ਸੌਣ-ਕਮਰੇ ਵਿਚ, ਆਰਾਮ ਕੁਰਸੀ ਉਤੇ, ਬਿਸਤਰੇ ਉਤੇ ਜਾਂ ਦੱਭ ਦੀ ਰੰਗੀਨ ਚਟਾਈ ਉਤੇ ਸੁਹਾਗ ਦੀਆਂ ਪਹਿਲੀਆਂ ਰਾਤਾਂ ਬਿਤਾਈਆਂ ਹਨ।

ਹੁਣ ਤਾਂ ਉਹਨਾਂ ਦੇ ਧੀਆਂ-ਪੁੱਤਰ, ਧੀ-ਜੁਆਈ, ਵਹੁਟੀ-ਗਭਰੂ ਬਣ ਚੁਕੇ ਹਨ! ਫੇਰ ਵੀ ਸਮੇਂ ਦੇ ਵਹਿਣ ਰਾਹੀਂ ਧੋਤੀ ਗਈ ਇਹ ਮਹਿਕ ਬਹੁਤ ਹੀ ਦ੍ਰਿੜ ਤੇ ਨਾਲੇ ਕੋਮਲ ਹੈ।

ਵਿਆਹ ਦਾ ਕੰਮ-ਕਾਰ ਕਰਨ ਵਾਲਿਆਂ ਵਿਚ ਇਕ ਸ਼ੰਕਰ ਨਾਯਰ ਹੈ ਜਿਹੜਾ ਆਪਣੀ ਸੁਹਾਗ-ਰਾਤ ਦੀਆਂ ਗੱਲਾਂ ਸੁਣਾ ਰਿਹਾ ਹੈ। ਵੇਲੱਪ ਮੈਨਨ ਤੇ ਉਹਨਾਂ ਦੇ ਨਾਲ ਦੇ

ਬੰਦੇ ਇਹਨਾਂ ਚਸਕੇ ਵਾਲੀਆਂ ਗੱਲਾਂ ਨੂੰ ਬੜੇ ਗਹੁ ਨਾਲ ਸੁਣ ਰਹੇ ਹਨ। ਵੇਲੱਪ ਮੈਨੱਨ ਨੂੰ ਵੇਖ ਕੇ ਉਹਨੂੰ ਹਾਸਾ ਆ ਗਿਆ। ਇਕ ਗੋਰਾ, ਮੋਟਾ ਸੋਹਣਾ ਨੌਜਵਾਨ ਹੈ। ਰੰਗ-ਰੂਪ ਵਲੋਂ ਕੋਈ ਘਾਟ ਨਹੀਂ। ਘਿਓ ਦੇ ਕੜਾਹ ਵਾਂਗ ਲਿਸ਼ਕਦੇ ਤੇ ਚਮਕੀਲੇ ਰੰਗ ਵਾਲੇ ਇਸ ਕੱਦਾਵਰ ਨੌਜਵਾਨ ਨੂੰ ਘੜਣ ਵਾਲੇ ਰੱਬ ਨੇ ਇਹਦੀ ਆਵਾਜ਼ ਮਿੱਠੀ ਤੇ ਬਰੀਕ ਕਰਕੇ ਇਹਨੂੰ ਇਕ ਪਰੀ ਜਿਹਾ ਬਣਾ ਦਿਤਾ ਹੈ। ਬਰੀਕ ਆਵਾਜ਼ ਤੇ ਮੋਟੇ ਸਰੀਰ ਦਾ ਕਿਵੇਂ ਵੀ ਕੋਈ ਮੇਲ ਨਹੀਂ ਬੈਠਦਾ। ਉਹ ਕਿੰਨੀਆਂ ਵੀ ਮਹੱਤਵਪੂਰਨ ਗੱਲਾਂ ਕਰੇ, ਲੋਕ ਠਹਾਕਾ ਮਾਰ ਕੇ ਹੱਸ ਪੈਂਦੇ। ਭਗਵਾਨ ਦੀ ਅਦਭੁਤ ਲੀਲ੍ਹਾ ਹੈ। ਭਗਵਾਨ ਨੇ ਵੀ ਜੋ ਕੁਝ ਤੀਵੀਂ ਲਈ ਬਣਾਇਆ ਹੁੰਦਾ ਹੈ ਉਹ ਭੁਲੇਖੇ ਨਾਲ ਮਰਦ ਦੇ ਪੱਲੇ ਪਾ ਦਿੰਦਾ ਹੈ ਤੇ ਇੰਜ ਹੀ ਮਰਦ ਲਈ ਬਣਾਇਆ ਕੁਝ ਤੀਵੀਂ ਨੂੰ ਬਖ਼ਸ਼ ਦਿੰਦਾ ਹੈ। ਨਤੀਜੇ ਵਜੋਂ ਮਰਦ ਵਿਚ ਤੀਵੀਂਪੁਣੇ ਤੇ ਤੀਵੀਂ ਵਿਚ ਮਰਦਊਪੁਣੇ ਦੇ ਗੁਣ ਆ ਜਾਂਦੇ ਹਨ।

ਵਡੇਰੇ ਲੋਕਾਂ ਦੀ ਰਾਤ ਵਾਲੀ ਗੱਲਬਾਤ ਉਹਨੂੰ ਸੁਆਦਲੀ ਲੱਗੀ। ਇਹ ਹਾਸੇ-ਠੱਠੇ ਵਿਚ ਰੁੱਝੇ ਬਜ਼ੁਰਗ ਉਂਜ ਬੜੇ ਸਿਧੇ-ਸਾਦੇ ਬੰਦੇ ਹਨ। ਚਾਹੇ ਵਿਆਹ ਹੋਵੇ, ਚਾਹੇ 'ਕਰਕਟ ਸੰਕਰਾਂਤ' ਹੋਵੇ ਤੇ ਚਾਹੇ ਕਿਸੇ ਦਾ ਦਾਹ-ਸੰਸਕਾਰ ਹੋਵੇ, ਇਹ ਆਪਣਾ ਚੋਹਲ-ਮੋਹਲ ਕਰਦੇ ਰਹਿੰਦੇ ਹਨ। ਹਾਸਾ-ਠੱਠਾ ਤੇ ਖੇਡ ਉਹਨਾਂ ਦੀ ਜ਼ਿੰਦਗੀ ਦੀ ਜਵਾਨੀ ਹੈ। ਧੌਲੇ ਆਉਣ ਪਿਛੋਂ ਵੀ ਉਹ ਹਮੇਸ਼ਾ ਜਵਾਨ ਰਹਿੰਦੇ ਹਨ।

ਮੈਂ ਤੇ ਮੇਰੀ ਪੀੜ੍ਹੀ ?

ਇਹਨਾਂ ਨਰੋਏ ਲੋਕਾਂ ਨਾਲ ਜੇ ਇਸ ਪੀੜ੍ਹੀ ਦਾ ਮੁਕਾਬਲਾ ਕੀਤਾ ਜਾਏ ਤਾਂ ਇਹ ਤ ਨਿਰੀ ਬਸ ਛੂਈ-ਮੂਈ ਦੀ ਵੇਲ ਹੈ। ਬਸ ਐਵੇਂ ਹੀ ਹੱਥ ਲਾਇਆਂ ਕੁਮਲਾ ਜਾਣ ਵਾਲੇ।

ਰੌਲੇ-ਰੱਪੇ, ਰਾਗ-ਰੰਗ ਤੀਵੀਆਂ ਦੇ ਗੀਤਾਂ ਤੇ ਹਾਸੇ ਠੱਟੇ ਵਿਚੋਂ ਸੁਆਦ ਲੈਣ ਗਿੱਝੀ ਇਹਨਾਂ ਦੀ ਜ਼ਿੰਦਗੀ ਵਿਚ ਕਾਮ-ਵਿਕਾਰ ਕੋਈ ਗੁਣਗੁਣਾਹਟ ਨਹੀਂ। ਹਰੀ-ਭਰੀ ਪੱਲਵੀ ਤੇ ਅਣਪੱਲਵੀ[1] ਹੀ ਹੈ। ਰਤੀ ਭਾਵ ਉਹਨਾਂ ਦੀ ਚੇਤਨਾ ਵਿਚ ਰਚਿਆ ਇਕ ਮਾਦਕ ਨਸ਼ਾ ਹੈ।

"ਪਰ ਇਕ ਗੱਲ ਚੇਤੇ ਰਖਣਾ।"

ਮੇਰੇ ਵਿਚਾਰਾਂ ਵਿਚ ਕੌਣ ਵਿਘਨ ਪਾਉਂਦਾ ਹੈ ?

ਉਹਨੇ ਮੁੜ ਕੇ ਵੇਖਿਆ।

ਕੋਈ ਵੀ ਨਹੀਂ। ਉਹ ਉਥੇ ਨਹੀਂ ਹੈ।

ਮਿਸਟਰ ਬ੍ਰਿਗਸ।

ਪੁਰਾਣੇ ਕਾਮ-ਵਿਕਾਰ ਕੋਮਲ ਤੇ ਨਵ-ਭਾਵ ਸਰਲਤਾ ਨਾਲ ਗ੍ਰਹਿਣ ਨਹੀਂ ਕਰ ਸਕਿਆ।

ਉਹ ਉਸ ਨਾਲ ਸਹਿਮਤ ਨਹੀਂ ਹੋ ਸਕਦਾ।

ਮਿਸਟਰ ਬ੍ਰਿਗਸ ਦਾ ਇਹ ਕਥਨ ਵੀ ਉਹਦੇ ਦਿਲ ਦੀ ਡੂੰਘਾਈ ਵਿਚ ਜੜ੍ਹ ਨਹੀਂ ਫੜ ਸਕੇਗਾ।

---

1. ਪੱਲਵੀ ਤੇ ਅਣਪੱਲਵੀ—ਸਮੂਹ-ਗਾਨ

ਉਹਨੇ ਆਪਣੇ ਅੰਦਰਲੇ ਬ੍ਰਿਗਸ ਨੂੰ ਪ੍ਰਸ਼ਨ ਕੀਤਾ। ਕੋਨਾਰਕ ਤੇ ਖੋਜਰਾਹੋ ਗਏ ਤਾਂ ਅਸੀਂ ਵੇਖਿਆ ਨਹੀਂ ਸੀ ? ਪੱਥਰਾਂ ਉਤੇ ਉਕਰਿਆ ਕਾਮ-ਵਿਕਾਰ।

ਗੁਰੂਵਾਯੂਰ ਮੰਦਰ ਦੇ ਚਿੱਤਰਾਂ ਬਾਰੇ ਉਹਨੇ ਕੁਝ ਕਹਿਣਾ ਚਾਹਿਆ ਪਰ ਉਹਨਾਂ ਦੋਹਾਂ ਨੇ ਉਥੋਂ ਦੇ ਕੰਧ-ਚਿੱਤਰ ਵੇਖੇ ਨਹੀਂ ਸਨ।

ਪੱਥਰ ਨੂੰ ਵੀ ਮਾਸ ਤੇ ਲਹੂ ਅਤੇ ਰੂਪ ਤੇ ਭਾਵ ਦੇਣ ਦੇ ਸਮੱਰਥ ਮੂਰਤੀਆਂ। ਮੂਰਤੀਆਂ ਹਾਂ, ਬਿਲਕੁਲ ਠੀਕ, ਬ੍ਰਿਗਸ ਨੇ ਕਿਹਾ। ਉਹਨਾਂ ਨੇ ਕਾਮ-ਭਾਵ ਨੂੰ ਉਹਦੀ ਸੰਪੂਰਨਤਾ ਵਿਚ ਸਿਲ੍ਹ ਉਤੇ ਉਕਰਿਆ। ਪਰ ਇਹ ਕੁਝ ਕਰਕੇ ਵੀ ਉਹ ਜ਼ਿੰਦਗੀ ਵਿਚ ਬਿਲਕੁਲ ਖੁਰਦਰੇ ਬੱਝਵੇਂ ਜੀਵਨ-ਕਾਰਜ ਵਿਚ ਜੁਟ ਗਏ। ਪਰ ਉਹ ਮੂਰਤੀਆਂ ਜੇ ਚੇਤਨ ਹੋ ਕੇ ਉਠ ਤੁਰਨ ਫੇਰ...? ਸਾਡੇ ਬੁਜ਼ਰਗ ਹੀ ਉਹਨਾਂ ਸਾਰੀਆਂ ਨੂੰ ਪਿਸ਼ਾਚਾਂ ਦੇ ਭੋਰਿਆਂ ਵਿਚ ਡਕ ਦੇਣਗੇ। ਬਾਲਮੀਕ ਨੇ ਰਾਮਾਇਣ ਵਿਚ ਜਿੰਨੇ ਵਾਰੀ ਰਾਮ ਸ਼ਬਦ ਰਟਿਆ ਹੈ, ਉਸ ਤੋਂ ਵੀ ਵਧੇਰੇ, ਹਰੇਕ ਲੇਖ ਵਿਚ ਫਰਾਇਡ ਤੇ ਯੁੰਗ ਦਾ ਨਾਂ ਜਪਣ ਵਾਲੇ ਆਧੁਨਿਕ ਸਰਰੀਅਲਿਸਟ ਬਾਲਮੀਕੀ ਵੀ ਇਹਨਾਂ ਬਜ਼ੁਰਗਾਂ ਵਰਗੇ ਹੀ ਹਨ। ਇਕ ਟੋਲੇ ਦੇ ਲੋਕ ਜੀਵਨ ਨੂੰ ਨਿਰਜਿੰਦ ਪੱਥਰ ਬਣਾ ਦਿੰਦੇ ਹਨ ਤੇ ਦੂਜੇ ਟੋਲੇ ਵਾਲੇ ਆਪਣੇ ਘਰਾਟ-ਰਾਗ ਵਿਚ ਮੁਰਲੀ ਵਜਾ ਕੇ ਆਪਣੇ ਫੇਫੜਿਆਂ ਨੂੰ ਨਕਾਰਾ ਕਰ ਲੈਂਦੇ ਹਨ। ਮਧੂਮੇਹ ਰੋਗ ਕਾਰਨ ਖ਼ੂਨ ਵਿਚ ਮਿੱਠੇ ਦਾ ਅੰਸ਼ ਮੁਕਣ ਨਾਲ ਦੁਖੀ ਹੋਣ ਵਾਲੇ ਲੋਕ ਇੰਸੂਲੀਨ ਦੇ ਟੀਕਿਆਂ ਨਾਲ ਬਚ ਜਾਂਦੇ ਹਨ। ਇੰਸੂਲੀਨ ਦੋ ਪਛਮੀ ਬੰਦਿਆਂ ਦਾ ਨਾਂ ਹੈ। ਉਹਨਾਂ ਨੂੰ ਰਟਣ ਨਾਲ ਇੰਜੇਕਸ਼ਨ ਬਣ ਜਾਂਦਾ ਹੈ।

ਮਿਸਟਰ ਬ੍ਰਿਗਸ ਉਹੋ ਜਿਹਾ ਹੀ ਹੈ। ਉਹਦਾ ਵਿਸ਼ਵਾਸ਼ ਹੈ ਕਿ ਇਹ ਪੜਾ ਛੇਤੀ ਨਸ਼ਟ ਹੋ ਜਾਏਗਾ। ਉਹ ਅਜਿਹੇ ਸੰਦੇਹ ਵਾਲੇ ਵਿਚਾਰਾਂ ਨੂੰ ਸੋਚਣ ਨੂੰ ਵੀ ਤਿਆਰ ਨਹੀਂ। ਖੋਜਰਾਹੋ ਦੇ ਕਲਾਕਾਰਾਂ ਨੇ ਪੱਥਰਾਂ ਉਤੇ ਕਾਮ ਨੂੰ ਚਿਤਰਿਆ। ਉਦੋਂ ਬ੍ਰਿਗਸ ? ਅੱਖਰਾਂ ਦੇ ਬਾਲਮੀਕੀ ਉਹਨੂੰ ਅੰਦਰ ਲੁਕਾ ਰਖਦੇ ਹਨ। ਆਧੁਨਿਕ ਰੁਮਾਂਚਿਕ ਲੋਕ ਤਾਂ, ਸੰਗੀਤ ਦੀ ਲੈਅ ਦੇ ਮੁਰਝਾਏ ਪੱਤਿਆਂ ਦੀ ਪੋਟਲੀ ਬਣਾ ਕੇ ਉਹਨੂੰ ਕਪੂਰ ਸਮਝ ਕੇ ਸੁੰਘਦੇ ਹਨ। ਕਾਮ ਨਾ ਤਾਂ ਪੱਥਰ ਹੈ ਤੇ ਨਾ ਅੱਖਰ। ਧੁੰਦਲੇ ਰਾਗ ਦੀ ਕਪੂਰ-ਪੋਟਲੀ ਵੀ ਨਹੀਂ।

ਮੈਂ ਤੇ ਬ੍ਰਿਗਸ, ਅਜਿਹੇ ਵਾਦ-ਵਿਵਾਦ ਵਿਚ ਅਸਾਧਾਰਨ ਤੌਰ ਤੇ ਉਤੇ ਕਿਉਂ ਰੁੱਝ ਗਏ ? ਉਹਨੂੰ ਹੈਰਾਨੀ ਹੋਈ। ਖ਼ੈਰ ਇਹ ਵਿਦਵਾਨ ਕੁਝ ਹੈ ਹੀ ਇਹੋ ਜਿਹਾ। ਉਹਦੇ ਨਾਵਲ ਦਾ ਸਿਰਲੇਖ ਚੰਗਾ ਹੈ। ਉਹ ਮੂੰਹ ਉਤੇ ਹੱਥ ਰਖ ਕੇ ਹੱਸਿਆ। ਢੱਕੇ ਮੂੰਹ ਵਿਚੋਂ ਹਾਸੇ ਦੀ ਛਣਕਾਰ ਦੀ ਤਾਲ ਵਿਚ ਹੀ ਬ੍ਰਿਗਸ ਫੇਰ ਬੋਲਿਆ। ਉਹ ਬਹੁਤ ਆਵੇਸ਼ ਵਿਚ ਸੀ।

"ਅਸੀਂ ਬਹੁਤ ਅਗੇ ਵਧਣਾ ਹੈ। ਭਾਵਾਤਮਿਕ ਕਾਇਆ-ਪਲਟ ਹੋਣਾ ਚਾਹੀਦਾ ਹੈ। ਭਾਵੀ ਪੀੜੀ ਨੂੰ ਵਾਸਤਵਿਕਤਾ ਤੋਂ ਕਾਲਪਨਿਕਤਾ ਕਿਰਿਆਂਵਯਨ ਤੋਂ ਕਿਰਿਆਤਮਿਕਤਾ ਦੀ ਪਰਤੀਤੀ ਵਲ ਵਧਣਾ ਚਾਹੀਦਾ ਹੈ। ਪੁਰਾਣੀ ਤੇ ਨਵੀਂ ਪੀੜ੍ਹੀ ਦੇ ਲੋਕਾਂ ਦੀ ਜੀਵਨਚੱਰਯ ਦਾ ਕਾਇਆ-ਪਲਟ ਹੋਣਾ ਹੈ। ਆਧੁਨਿਕਤਾ ਦੀ ਚੇਤਨਤਾ ਜਾਗੀ ਹੈ। ਕਿ ਨਹੀਂ ?

ਇਹ ਯੁੱਗ ਵੇਸ਼ਵਾਵਾਂ ਦਾ ਨਹੀਂ। ਜਨਤਾ ਨਟੀਆਂ ਨੂੰ ਪਸੰਦ ਕਰਦੀ ਹੈ। ਨਵੇਂ ਯੁਗ ਦੇ ਮੰਦਰ ਸਿਨਮਾ ਘਰ ਤੇ ਨਾਟਸ਼ਾਲਾਵਾਂ ਹਨ। ਉਥੇ ਮਨੁੱਖ ਨੂੰ ਗ਼ੁਲਾਮ ਬਣਾ ਕੇ ਦੇਵ-ਦਾਸੀਆਂ ਨਚਾਉਂਦੀਆਂ ਹਨ। ਉਹ ਨਟੀਆਂ ਨੂੰ ਵਸ ਵਿਚ ਕਰਕੇ ਅਜਿਹੀ ਭੁਲੇਖਾ-ਪਾਊ ਧਾਰਨਾਂ ਨਾਲ ਵਤੀਰਾ ਕਰਦੇ ਹਨ ਜਿਵੇਂ ਨਟੀਆਂ ਉਹਨਾਂ ਦੇ ਵੱਸ ਵਿਚ ਹੋਣ। ਅਜਿਹੀ ਧਾਰਨਾ ਨਾਲ ਕਿਰਿਆ ਤੋਂ ਬਿਨਾਂ ਹੀ ਉਹ ਸੰਤੁਸ਼ਟ ਹੋ ਗਏ ਲਗਦੇ ਹਨ।"

"ਕਾਮ ਏਥੇ ਸੁਪਨੇ ਦਾ ਭੇਸ ਧਾਰਨ ਕਰਦਾ ਹੈ। ਕਿਰਿਆ ਅਭਿਨੈ ਦੇ ਰੂਪ ਵਿਚ ਪਰੀਵਰਤਿਤ ਹੁੰਦੀ ਹੈ। ਅਭਿਨੈ ਵੀ ਵਿਚਾਰ-ਪ੍ਰਧਾਨ ਇਕ ਭਾਵ-ਪ੍ਰਸਾਰ ਬਣਦਾ ਹੈ। ਦਿਖਾਵਾ ਤੇ ਜਾਦੂ-ਟੂਣਾ।"

ਉਹਨੇ ਨਿਮਰਤਾ ਨਾਲ ਪੁੱਛਿਆ, "ਇਸ ਭਾਸ਼ਨ ਨੂੰ ਅਜੇ ਜਾਰੀ ਰਖਣਾ ਹੈ ?"

ਮਿਸਟਰ ਬ੍ਰਿਗਸ ਨੇ ਦ੍ਰਿੜਤਾ ਨਾਲ ਕਿਹਾ, "ਹਾਂ, ਜ਼ਰੂਰ, ਸਚਾਈ ਨਾਲ ਸਿੱਧੇ ਰਸਤਿਓਂ ਜਾ ਕੇ ਮਿਲਣਾ ਹੈ। ਪਲਾਇਨ ਨਾਲ ਬਚਾਅ ਨਹੀਂ ਹੋਇਆ ਕਰਦਾ।

"ਤੂੰ ਅਜ ਵੀ ਮਨੋਵਿਗਿਆਨਕਾਂ ਦੇ ਜਾਦੂ-ਜਾਲ ਵਿਚ ਫਸਿਆ ਹੋਇਆ ਹੈਂ। ਬਹੁਤ ਛੇਤੀ ਉਹ ਤੈਨੂੰ ਛਡ ਜਾਣਗੇ। ਏਡੀਪਸ ਤੇ ਏਟਿਗਨੀ ਵੀ ਅਵਾਰਾ ਹੋ ਜਾਣਗੇ। ਉਹ ਜ਼ਮਾਨਾ ਵੀ ਬੀਤ ਜਾਏਗਾ ਜਦੋਂ ਅੰਨ੍ਹੇ ਲੋਕ ਅੰਨ੍ਹਿਆਂ ਨੂੰ ਰਾਹ ਵਿਖਾਂਦੇ ਹਨ। ਤੈਨੂੰ ਪਤਾ ਹੈ ਕਿ ਏਡੀਅਸ ਅੰਨ੍ਹਾ ਸੀ। ਪੋਰਾਣਕ ਪੁਰਸ਼ਾਂ ਦੀ ਕਲਾ ਦਾ ਜਨੇਊ ਪਹਿਨਾ ਕੇ ਪੁਜਾਰੀ ਬਣਾਉਣ ਵਾਲੇ ਮਨੋਵਿਗਿਆਨਕਾਂ ਦਾ ਭਵਿਖ ਖ਼ਤਰੇ ਵਿਚ ਹੈ। ਉਹਨਾਂ ਦੀ ਥਾਂ ਸਮਾਜ ਵਿਚ ਕਲਾਕਾਰ ਪੂਜਣਯੋਗ ਬਣਨਗੇ। ਕਾਮ ਕਲਾ ਨਹੀਂ, ਪਰ ਕਲਾ ਕਾਮ ਬਣੇਗੀ। ਅਜਿਹਾ ਹੀ ਹੋਵੇਗਾ। ਆਪਣੀ ਮਿਹਨਤ ਨੂੰ ਸੁਆਦ ਦੀ ਸਿਖਰ ਤਕ ਪਹੁੰਚਾ ਕੇ ਭਲਕ ਦੀ ਜਨਤਾ ਕਵਿਤਾ, ਨਿਤਨੇਮ ਦੇ ਪਾਠ-ਪੂਜਾ, ਚਿਤਰ-ਪਰਦਰਸ਼ਨ, ਨਾਟਕਾਂ ਦਾ ਦਿਖਾਵਾ, ਕਹਾਣੀ, ਹਰੀ ਕਥਾ ਕਥਨ, ਸੰਗੀਤ ਸਭਾ ਆਦਿ ਨਾਲ ਪ੍ਰਾਪਤ ਨਸ਼ੇ ਵਿਚ ਕਾਮ-ਵਾਸ਼ਨਾ ਦੀ ਤ੍ਰਿਪਤੀ ਪ੍ਰਾਪਤ ਕਰੇਗੀ। ਇਕ ਹੋਰ ਪਾਸਿਓਂ ਕਾਮ-ਦਾਹ ਹੋਣ ਦੀ ਸੰਭਾਵਨਾ ਹੈ। ਮਨੋਵਿਗਿਆਨਕਾਂ ਵਲੋਂ ਕਾਮ ਦਾ ਦਾਹ-ਸੰਸਕਾਰ। ਪੁਰਾਣੀਆਂ ਤੇ ਪ੍ਰਾਕਿਰਤਿਕ ਚਰਚਾਵਾਂ ਦੀ ਥਾਂ ਤੇ ਉਹੋ ਜਿਹਾ ਹੀ ਫਲ ਦੇਣ ਵਾਲੀ ਸੰਸਕ੍ਰਿਤੀ ਦੀਆਂ ਸਿਧੀਆਂ ਪ੍ਰਾਪਤ ਹੋਣਗੀਆਂ। ਮਨੁੱਖ ਦੀਆਂ ਨਸਾਂ ਬਹੁਤ ਹੀ ਬਰੀਕ ਹਨ। ਸੰਸਕ੍ਰਿਤੀ ਰਾਹੀਂ ਉਹ ਹੋਰ ਵੀ ਵਧੇਰੇ ਬਰੀਕ ਬਣਦੀਆਂ ਹਨ। ਮਨੋਵਿਗਿਆਨੀ ਇਸ ਜੀਵਨ-ਢੰਗ ਦੇ ਆਧਾਰ ਉਤੇ ਸਿੱਟੇ ਕਢਦੇ ਹਨ। ਉਹਨਾਂ ਸਿੱਟਿਆਂ ਦਾ ਸਾਮਿਅਕ ਵਾਸਤਵਿਕਤਾਵਾਂ ਨਾਲ ਕੋਈ ਵੀ ਵਾਸਤਾ ਨਹੀਂ। ਇਸ ਲਈ ਨਵੀਆਂ ਨਵੀਆਂ ਕਲਪਨਾਵਾਂ ਦੀ ਬੜੀ ਲੋੜ ਹੁੰਦੀ ਹੈ।"

ਸ਼ਬਦਾਂ ਦੇ ਇਸ ਜਾਲ ਤੋਂ ਬਚ ਜਾਈਏ ਤਾਂ ਚੰਗਾ ਹੈ। ਉਹਨੇ ਸੱਚੀ ਕਾਮਨਾ ਕੀਤੀ। "ਮੈਂ ਇਹ ਕਲਪਣਾ ਸਵੀਕਾਰ ਕਰਦਾ ਹਾਂ ਕਿ ਜ਼ਿੰਦਗੀ ਇਕ ਨਾਟਕ ਹੈ। ਜ਼ਿੰਦਗੀ ਇਕ ਨਿਬੰਧ ਨਹੀਂ, ਤੁਸੀਂ ਉਹਨੂੰ ਨਿਬੰਧ ਬਣਾ ਲੈਂਦੇ ਹੋ।"

ਬ੍ਰਿਗਸ ਨੇ ਫੇਰ ਵੀ ਆਪਣਾ ਬਿਆਨ ਜਾਰੀ ਰਖਿਆ। "ਜ਼ਿੰਦਗੀ ਨਾ ਨਾਟਕ ਹੈ, ਨਾ ਨਿਬੰਧ। ਜੇ ਨਾਟਕ ਹੈ ਤਾਂ ਨਿਬੰਧ ਹੋਣ ਵਿਚ ਵੀ ਕੋਈ ਹਰਜ ਨਹੀਂ। ਏਨੀ ਗੱਲ ਜ਼ਰੂਰੀ ਹੈ

ਕਿ ਵਿਸ਼ੇਸ਼ ਸੰਬੰਧ ਦੇ ਰੂਪ ਵਿਚ ਉਹਦੇ ਅਰਥਾਂ ਵਿਚ ਵਿਆਪਕਤਾ ਹੋਣੀ ਚਾਹੀਦੀ ਹੈ। ਵਿਆਖਿਆ ਦੀ ਸਮਸਿਆ ਤੁਰੰਤ ਏਥੇ ਹੀ ਛਡ ਦਿਓ। ਇਕ ਜ਼ਮਾਨੇ ਵਿਚ ਮਨੁੱਖੀ ਵਰਗ ਕਲਾਕਾਰਾਂ ਨੂੰ ਕਾਮ-ਦੇਵਤਿਆਂ ਦੇ ਰੂਪ ਵਿਚ ਪਰਵਾਨ ਕਰੇਗਾ। ਪੁਰਾਣੇ ਸਮੇਂ ਦੇ ਦਿਯੋਨਿਸ ਦੇਵਤੇ ਵਾਂਗ, ਭਦਰਕਾਲੀ ਵਾਂਗ। ਕਲਾ ਦੀ ਦਿਲਚਸਪੀ ਨਾਲ ਨਵੀਆਂ ਨਵੀਆਂ ਉਪਾਸਨਾਂ ਦੀਆਂ ਰੀਤਾਂ ਪੈਦਾ ਹੋਣਗੀਆਂ। ਉਹ ਕਲਾ ਤੇ ਕਲਾਕਾਰ ਬਹੁਤ ਉਚਾਈ ਉਤੇ ਵਿਚਰ ਰਹੇ ਹੋਣਗੇ। ਪਰ ਤਦ ਵੀ ਇਕ ਗੱਲ ਜ਼ਰੂਰ ਕਹਾਂਗਾ। ਅਮੂਰਤ ਕਲਾ ਨੂੰ ਵਿਹਾਰ ਵਿਚ ਲਿਆਉਣ ਵਾਲਾ ਕੋਈ ਨਹੀਂ ਹੋਵੇਗਾ।"

"ਕਿਉਂ ?"

"ਤੁਸੀਂ ਰਤਾ ਵੀ ਸੋਚਿਆ ਹੈ ?"

ਬ੍ਰਿਗਸ ਨੇ ਕਾਹਲੀ ਨਾਲ ਉੱਚੀ ਸਾਰੀ ਇੰਜ ਪੁੱਛਿਆ ਜਿਵੇਂ ਸਮਰਥਨ ਕਰਨ ਲੱਗੇ ਹੋਣ, "ਅਮੂਰਤ ਕਲਾ ਦਾ ਉਦਗਮ ਸਥਾਨ ਕਿਥੇ ਹੈ ? ਰਤੀ ਬਾਰੇ ਉਲਟਾ ਭਾਵ। ਮਸਲੀਆਂ ਹੋਈਆਂ ਨਸਾਂ ਦੇ ਇਕੱਠਿਆਂ ਹੋਣ ਨਾਲ ਪੈਦਾ ਹੋਈ ਤਾਲ-ਰਹਿਤ ਸਥਿਤੀ; ਵਿਗੜੇ ਰੂਪ, ਚੰਚਲ ਮਨ ਤੇ ਮਸਲੀਆਂ ਹੋਈਆਂ ਨਸਾਂ ਦੇ ਭਰਮ ਹਨ।

ਪ੍ਰਾਕਿਰਤ ਯੁਗ ਦੀ ਅਮੂਰਤ ਕਲਾ ਤੇ ਇਸ ਆਧੁਨਿਕ ਕਲਾ ਦਾ ਕੋਈ ਸੰਬੰਧ ਨਹੀਂ। ਪਹਿਲੀ ਚੇਤਨਾ ਦਾ ਉਭਾਰ ਤੇ ਲੈਅ-ਤਾਲ ਹੈ। ਦੂਸਰੀ ਦੁਰਬਲਤਾ ਦੀਆਂ ਵਿਕ੍ਰਤੀਆਂ ਹਨ। ਜਿਵੇਂ ਪਾਂਡੂ ਰੋਗ ਦਾ ਗੋਰਾਪਣ ਬਣਦਾ ਹੈ। ਕਲਾ ਦਾ ਉਦਗਮ ਤੇ ਹੋਂਦ, ਰੂਪ ਤੇ ਭਾਵ ਸਾਡੇ ਕਾਮ ਬਾਰੇ ਸੰਕਲਪ ਉਤੇ ਹੀ ਨਿਰਭਰ ਹੈ।"

ਇਹ ਕੀ ਕੁਝ ਬਕੀ ਜਾਂਦਾ ਹੈ। ਉਹਦੀ ਸਮਝ ਵਿਚ ਕੁਝ ਨਹੀਂ ਸੀ ਆਇਆ। ਉਹ ਦੁਚਿਤੀ ਵਿਚ ਪੈ ਗਿਆ। ਇਹ ਬ੍ਰਿਗਸ ਦੀ ਸ਼ਕਤੀ ਹੈ। ਕਦੇ ਕਦੇ ਉਹ ਬੜੀ ਆਸਾਨੀ ਨਾਲ ਇਹਨਾਂ ਵਿਚਾਰਾਂ ਦੇ ਉਲਟ ਸਿਧਾਂਤ ਪੇਸ਼ ਕਰ ਸਕਦਾ ਹੈ। ਉਸ ਵੇਲੇ ਮੈਂ ਇੰਜ ਹੈਰਾਨ-ਪਰੇਸ਼ਾਨ ਹੋਇਆ ਵੇਖਦਾ ਰਹਿ ਜਾਂਦਾ ਹਾਂ ਜਿਵੇਂ ਹਨੇਰੀ ਵਿਚ ਫਸ ਕੇ ਆਪਣੀ ਛਾਤੀ ਉਤੇ ਮਣਾਂ-ਮੂਹੀਂ ਭਾਰ ਚੁੱਕੀ ਫਿਰਦਾ ਹੋਵਾਂ।

ਉਹਨੇ ਆਪਣੀ ਆਤਮਾ ਵਿਚ ਕਿਧਰੇ-ਕਿਧਰੇ ਖਿੰਡੀਆਂ-ਪੁੰਡੀਆਂ ਤੇ ਘੁਮਦੀਆਂ ਲਕੀਰਾਂ ਤੇ ਰੰਗਾਂ ਨੂੰ ਆਕਾਰ ਦੇਣ ਦੀ ਕੋਸ਼ਿਸ਼ ਕੀਤੀ। ਕਲਪਣਾ ਦੀਆਂ ਚਾਨਣ-ਰਿਸ਼ਮਾਂ ਤੇ ਨਾ ਪਰਸਾਰਨ ਵਾਲੀਆ ਭਾਵਨਾਵਾਂ ਬਾਝ ਹਨ। ਇਹ ਸੋਚ ਉਂਜ ਹੀ ਜੁਗਤ-ਵਿਹੂਣੀ ਹੈ ਕਿ ਕਾਮ ਕਿਸੇ ਜ਼ਮਾਨੇ ਵਿਚ ਜੀਵਨ ਨਾਲੋਂ ਝੜ ਜਾਏਗਾ ਤੇ ਫੇਰ ਉਹਦੀ ਸੱਖਣੀ ਕਲੀ ਵਿਚ ਕਲਾ ਦੀ ਕਰੂੰਬਲ ਫੁੱਟ ਪਏਗੀ। ਉਹਨੇ ਧੀਮੀ ਆਵਾਜ਼ ਵਿਚ ਕਿਹਾ ਤਾਂ ਜੋ ਬ੍ਰਿਗਸ ਨੂੰ ਨਾ ਸੁਣੇ। ਪਰ ਬ੍ਰਿਗਸ ਆਪਣੀ ਖੂੰਡੀ ਟਿਕਾਉਂਦਾ ਉਥੋਂ ਚਲਾ ਗਿਆ ਸੀ।

ਮਿਸਟਰ ਬ੍ਰਿਗਸ।

ਸੈਕਸ ਬਾਰੇ ਉਹਦੀਆਂ ਵੀ ਕਲਪਣਾਵਾਂ ਹਨ। ਉਹਦੀ ਪ੍ਰਤੀਕ ਕਲੀ ਹੈ। ਬਹੁਤ ਹੀ ਕੋਮਲ ਤੇ ਖ਼ੁਸ਼ਬੂਦਾਰ ਇਕ ਸੁੰਦਰ ਕਲੀ ਦੀਆਂ ਕਰੂੰਬਲਾਂ। ਸੁੰਦਰਤਾ ਤੇ ਸੁਗੰਧ ਦਾ ਸੁਆਦ ਚੱਖਣ ਲਈ ਤਰਸਦੇ ਲੋਕਾਂ ਨੂੰ ਇਹਨਾਂ ਦੀ ਪ੍ਰਾਪਤੀ ਲਈ ਵਿਸ਼ੇਸ਼ ਜੁਗਤਾਂ

ਅਪਨਾਉਣੀਆਂ ਪੈਣਗੀਆਂ। ਰੁੱਖੇ ਵਤੀਰੇ ਨਾਲ ਰਾਗ ਦੀ ਲਾਲੀ ਧੁੰਦਲੀ ਪੈ ਜਾਏਗੀ। ਨੋਚ ਕੇ ਸੱਟ ਮਾਰਨ ਨਾਲ ਉਹ ਸਭ ਕੁਝ ਵਿਗੜ ਜਾਏਗਾ।

ਉਹਨੇ ਉਹਨਾਂ ਸ਼ਰਮਾਕਲ ਕੁੜੀਆਂ ਬਾਰੇ ਸੋਚਿਆ ਜਿਨ੍ਹਾਂ ਦੇ ਸੁਹਾਗ ਰਾਤ ਤੋਂ ਅਗਲੇ ਦਿਨ, ਗੱਲ੍ਹਾਂ ਤੇ ਹੋਠਾਂ ਉਤੇ ਸੋਜ ਦੇ ਚਿੰਨ੍ਹ ਦਿਸਦੇ ਹੁੰਦੇ ਹਨ। ਗ਼ੈਰ-ਜ਼ਰੂਰੀ ਥਾਵਾਂ ਨੂੰ ਵਲੂੰਦਰਨ ਦਾ ਪਸ਼ੂਪੁਣਾ, ਅਸਭਿਅਤਾ ਤੇ ਧੱਕਾ। ਉਹਨੇ ਉਹਨਾਂ ਅਰਬ ਦੇਸ ਦੀਆਂ ਕਹਾਣੀਆਂ ਦੀਆਂ ਉਹਨਾਂ ਸੁੰਦਰੀਆਂ ਦੇ ਸੁਹਿਰਦ ਭਾਵ ਦੀ ਸ਼ਲਾਘਾ ਕੀਤੀ ਜਿਹੜੀਆਂ ਤਹਿਖ਼ਾਨੇ ਵਿਚ ਬੰਦ ਕੀਤੇ ਮਰਦਾਂ ਨੂੰ ਰਾਤ ਵੇਲੇ ਅੰਗੂਰ ਦਾ ਰਸ ਤੇ ਬਕਰੇ ਦਾ ਰਿੱਝਿਆ ਮਾਸ ਖੁਆਉਣ ਪਿਛੋਂ ਉਹਨਾਂ ਨੂੰ ਹਰਮ ਵਿਚ ਲਿਆ ਕੇ ਊਠ ਦੇ ਵਾਲਾਂ ਨਾਲ ਮੜ੍ਹੇ ਚਾਬਕਾਂ ਨਾਲ ਮਾਰਦੀਆਂ ਸਨ। ਇਹਨਾਂ ਮਰਦਾਂ ਨੂੰ ਉਹਨਾਂ ਮਤਵਾਲੀਆਂ ਦੇ ਸਾਹਮਣੇ ਘੱਲਣਾ ਹੈ।

"ਏਸਥੈਟਿਕਸ (ਸੌਂਦਰਯ-ਭਾਵ) ਦੀ ਉਚਾਈ ਉਤੇ ਵਿਚਰਨ ਵਾਲੀ ਵਿਗੜੀ ਹੋਈ ਮਨੋਵਿਰਤੀ ਹੈ ਸੈਕਸ।"

ਮਿਸਟਰ ਬ੍ਰਿਗਸ ਫੇਰ ਕਹਿਣ ਲਗੇ।

ਉਹ ਜਿਥੇ ਰੁਕਦਾ ਹੈ, ਉਥੋਂ ਹੀ ਉਹ ਸ਼ੁਰੂ ਕਰਦਾ ਹੈ। ਕਦੇ ਉਹ ਦਵੰਦਾਤਮਕ ਬਕਵਾਦੀ ਹੋ ਕੇ ਅਜਿਹਾ ਕਰਦਾ ਹੈ ਤੇ ਕਦੇ ਇਕ ਸੁਨਵਾਦੀ ਦੀ ਤੀਬਰਤਾ ਉਸ ਵਿਚ ਹੁੰਦੀ ਹੈ।

ਘੜੀ ਦੀਆਂ ਸੂਈਆਂ ਇਸ ਭਾਵ ਨਾਲ ਰਿਸਕਦੀਆਂ ਹਨ ਕਿ ਉਹ ਤੇ ਮਿਸਟਰ ਬ੍ਰਿਗਸ ਜਿਉਂਦੇ ਹੀ ਨਹੀਂ ਰਹਿੰਦੇ। ਸਮੇਂ ਦੇ ਦਿਲ ਦੀ ਧੜਕਣ। ਜ਼ਮਾਨੇ ਦੇ ਦਿਲ ਨੂੰ ਬਦਲ ਕੇ ਰੱਖਣ ਦਾ ਸਮਾਂ ਬੀਤ ਚੁਕਿਆ ਹੈ।

"ਸਮਾਂ ਸੰਸਾਰ ਦੀ ਅਟੱਲ ਨਾਦ-ਧਾਰਾ ਹੈ। ਜੀਵਨ ਦੀ ਚੇਤਨਤਾ ਦੇ ਵਿਕਾਸ ਦਾ ਕਿਣਕਾ ਹੈ। ਘੜੀ ਸਮੇਂ ਦਾ ਸੰਖੇਪ ਬੰਧਨ ਹੀ ਹੈ। ਤੇਰਾ, ਤੇਰੀ ਧਰਤੀ ਦਾ, ਸੂਰਜ ਦਾ, ਪ੍ਰਾਣਾ ਤਕ ਦਾ ਇਕ ਅੰਸ਼ ਉਸ ਵਿਚ ਮੌਜੂਦ ਹੈ। ਅਭੋਲ ਹੀ ਉਹਦੀ ਚਾਲ ਅਨੁਸਾਰ ਚਲਦਾ ਹੈ। ਸਿਸਕਦਿਆਂ ਘਸਰਦਿਆਂ ਆਪਣੇ-ਆਪ ਤੋਂ ਹੀ ਦੂਰ ਹੁੰਦਾ ਜਾਂਦਾ ਹੈ।"

ਇਸ 'ਤੂੰ' ਦੀ ਵਰਤੋਂ ਨੇ ਉਸਦੇ ਮਨ ਅੰਦਰ ਸਿਥਲਤਾ ਦੇ ਭਾਵ ਪੈਦਾ ਕਰ ਦਿਤੇ। ਬ੍ਰਿਗਸ ਆਪਣੀ ਸ੍ਰਿਸ਼ਟੀ ਹੈ। ਉਹ 'ਬੌਸ' ਨਹੀਂ। ਸ੍ਰਿਸ਼ਟੀ-ਕਰਤਾ ਦੀ ਹੁਕਮ-ਅਦੂਲੀ ਨਹੀਂ ਕਰਦੀ। ਫੇਰ ਵੀ ਇਹ ਬ੍ਰਿਗਸ ਇਹੋ-ਜਿਹਾ ਵਿਹਾਰ ਕਰਦੇ ਹਨ। ਉਹਦਾ ਵਿਰੋਧ ਕਰਨ ਲਈ ਉਹਦੀ ਜੀਭ ਹਿਲਦੀ ਹੀ ਨਹੀਂ। ਉਹਦੇ ਜੀਵਨ ਦੀਆਂ ਕੜੀਆਂ ਝੜ ਜਾਂਦੀਆਂ ਹਨ। ਘੜੀ ਦੀਆਂ ਸੂਈਆਂ। ਹਰੇਕ ਟਿਕ-ਟਿਕ ਦੀ ਆਵਾਜ਼ ਵਿਚ ਉਹ ਖੁਰਚਾ-ਖੁਰਚਾਈ ਕਰੀ ਜਾਂਦੀਆਂ ਹਨ। ਚਾਹੇ ਮੇਰੇ ਸਹਾਇਕ ਸਮੇਂ ਦੇ ਸਾਰੇ ਕਰਮ ਮਿਟ ਜਾਣ ਤਦ ਵੀ ਮੈਂ ਜਿਉਂਦਾ ਰਹਾਂਗੀ। ਸਿਮਸਟਰ ਬ੍ਰਿਗਸ ਇਕ ਰੂਪਾਂਤਰ ਹੀ ਹਨ। "ਇਕ ਜ਼ਮਾਨੇ ਵਿਚ ਇਕ ਬੇਵਕੂਫ਼ ਹੁੰਦਾ ਸੀ।" ਉਹਦੇ ਰਚਣਹਾਰੇ ਅਨੇਕ ਜੀਵ-ਧਮਣੀਆਂ ਵਿਚ ਸੁਗੰਧੀ ਤੇ ਫੁਰਤੀ ਲਿਆ ਕੇ ਅਮਰ ਬਣਨਗੇ। ਮੈਂ ਵਰਤਮਾਨ ਕਾਲ ਹਾਂ। ਮੇਰਾ

ਭਵਿਖ ਬ੍ਰਿਗਸ । ਬ੍ਰਿਗਸ ਦੀਆਂ ਉਂਗਲਾਂ ਵਿਚ ਜ਼ਮਾਨੇ ਦੇ ਧਾਗੇ ਤੁਤਲਾਉਣਗੇ । ਸਾਨੂੰ ਰੂਪ ਦੇਣਗੇ ।

ਗੇਰੂ ਨਾਲ ਰੰਗੇ ਫ਼ਰਸ਼ ਉਤੇ ਚਾਨਣੀਆਂ, ਚੰਚਲ ਸਮਸਿਆਵਾਂ ਪਿਛੇ ਹਟਣ ਲਗ ਪਈਆਂ ਹਨ । ਕਲੇਜੇ ਵਿਚ ਗੁਪਤ ਰਹੱਸ ਆ ਵੜਦੇ ਹਨ ।

ਜੇ ਸੁੱਤੀ ਹੋਈ ਨਾ ਹੋਵੇ ਤਾਂ ਉਹ ਕੀ ਸੋਚਦੀ ਹੋਵੇਗੀ ? ਦੂਰ ਕਿਧਰੇ ਬੁਝਦੀ ਹੋਈ ਸ਼ਾਮ ਦੀ ਲਾਲੀ ਵਿਚ ਪੂਰਬ ਵਾਲੇ ਪਾਸੇ ਦੀਆਂ ਪਹਾੜੀਆਂ ਦੀ ਪਾਲ ਵਾਂਗ ਉਹ ਮੰਜੇ ਤੇ ਇਕ ਪਾਸੇ ਲੇਟੀ ਹੋਈ ਹੈ । ਰਤਾ ਕੁ ਦੂਰ ਅਰਬ ਸਾਗਰ ਦੀਆਂ ਲਹਿਰਾਂ ਵਾਂਗ ਮੈਂ ਯਾਦਾਂ ਦੇ ਵਿਚਕਾਰ ਪਿਆ ਹਾਂ । ਕੀ ਉਹਦੇ ਅੰਦਰ ਵੀ ਉਹਦਾ ਆਪਣਾ ਇਕ ਬ੍ਰਿਗਸ ਹੈ ? ਇਕਾਂਤ ਉਤੇ ਮਾਣ ਕਰਨ ਵਾਲਾ ਹਰ ਇਸਤਰੀ-ਮਰਦ ਆਪਣੇ ਦਿਲ ਦੀਆਂ ਡੂੰਘਾਣਾਂ ਵਿਚ ਕਿੰਨਿਆਂ ਜਣਿਆਂ ਨੂੰ ਚੁੱਕੀ ਫਿਰਦਾ ਹੋਏਗਾ । ਉਹ ਇਕੱਲੀ ਨਹੀਂ ਰਹਿ ਸਕਦੀ । ਵਿਅਕਤੀ ਸਮਾਜ ਦੇ ਕਈ ਟੁਕੜਿਆਂ ਨੂੰ ਇਕ-ਦੂਜੇ ਦੇ ਨਾਲ ਸਿਉਂ ਕੇ ਜੋੜਿਆ ਹੋਇਆ ਇਕ ਰੁਮਾਲ ਹੈ। ਟਾਂਕੇ ਅੰਦਰ ਹਨ, ਬਾਹਰ ਨਹੀਂ ।

ਹਾਰ ਤੇ ਅੰਗੂਠੀ ਦਾ ਮੇਲ ਹੋਇਆ, ਘੰਟੇ ਬੀਤ ਗਏ । ਅਜੇ ਤਕ ਉਹਨਾਂ ਦੋਹਾਂ ਨੇ ਕੋਈ ਗੱਲ ਸਾਂਝੀ ਨਹੀਂ ਕੀਤੀ । ਉਹ ਸ਼ਰਮਾਕਲ ਨਹੀਂ । ਵੇਖਣ ਸਾਰ ਹੀ ਪਤਾ ਲਗ ਗਿਆ ਸੀ ਕਿ ਉਹ ਚੰਚਲ ਹੈ । ਅਜਿਹੇ ਚੰਚਲਾਂ ਵਿਚਕਾਰ ਵੀ ਗੱਲਬਾਤ ਹੋਈ ਹੋਵੇਗੀ ।

ਗਿੱਲੀ ਮਿੱਟੀ ਵਿਚ ਪਿਆ ਇਕ ਬੀਜ ਵੀ ਅਜੇ ਤਕ ਫੁੱਟਿਆ ਜਾਂ ਪਲਮਿਆ ਨਹੀਂ । ਬਚਪਨ ਵਿਚ ਜਦੋਂ ਮੂੰਗੀ ਦੇ ਖੇਤਾਂ ਵਿਚੋਂ ਉਹ ਚਿੜੀਆਂ ਉਡਾਉਂਦਾ ਹੁੰਦਾ ਸੀ ਤਾਂ ਮੂੰਗੀ ਦੇ ਫੁੱਟੇ ਹੋਏ ਦਾਣਿਆਂ ਵਲ ਉਹਦਾ ਧਿਆਨ ਚਲਿਆ ਜਾਂਦਾ । ਡੰਡਲ ਦੇ ਦੋਏ ਸਿਰੇ ਝੁਕੇ ਸੁੰਗੜੇ ਖੜੇ ਹਨ ਜਿਵੇਂ ਕੁੱਖ ਵਿਚ ਮਨੁੱਖ ਦਾ ਬੱਚਾ ਸੁੰਗੜਿਆ ਪਿਆ ਹੋਵੇ । ਵੱਡਾ ਹੋ ਕੇ ਹੀ ਮੈਨੂੰ ਇੰਜ ਪ੍ਰਤੀਤ ਹੋਇਆ ਸਾਰੇ ਬੀਜਾਂ ਦੇ ਦੋ ਭਾਗ ਹੁੰਦੇ ਹਨ ਚਾਹੇ ਉਹ ਉਤੋਂ ਇਕ ਹੀ ਦਿਸਦੇ ਹੋਣ । ਸਿਰਜਣ-ਕਰਮ ਅਦਵੈਦ ਵਿਗਿਆਨ ਦੇ ਉਲਟ ਕਿਉਂ ਹੋ ਗਿਆ । ਤਦ ਵੀ ਉਹਨੂੰ ਕੁਝ ਕਹਿਣਾ ਤਾਂ ਚਾਹੀਦਾ ਸੀ ਨਾ ? ਪੁਰਾਣੇ ਢੰਗ ਵਿਚ ਤਾਂ ਉਂਜ ਹੀ, "ਏਧਰ ਵੇਖਣਾ 'ਤੇ' ਜਾਣਦੇ ਹੋ ਇਕ ਦੇ ਮਨ ਵਿਚ ਕੀ ਕੀ ਵਿਚਾਰ ਹਨ ?" ਕਿਸੇ ਤਰ੍ਹਾਂ ਵੀ ਸ਼ੁਰੂਆਤ ! ਮੈਂ ਵੀ ਉਸ ਨਾਲ ਕੋਈ ਗੱਲ ਨਾ ਕੀਤੀ । ਯਾਦਾਂ ਨੂੰ ਦਬਾਉਣ ਤੇ ਸ਼ੰਕਿਆਂ ਦਾ ਹਾਰ-ਸ਼ਿੰਗਾਰ ਕਰਦਿਆਂ, ਬ੍ਰਿਗਸ ਨਾਲ ਵਾਦ-ਵਿਵਾਦ ਕਰਦਿਆਂ ਖਿਸਕ ਗਿਆ ।

ਉਹਨੇ ਇਕ ਸਿਗਾਰ ਲਾਇਆ । ਇਹ ਕੋਈ ਵੱਡੀ ਘਟਨਾ ਨਹੀਂ । ਕਿੰਨੇ ਹੀ ਸਿਗਾਰ ਲਾ ਕੇ ਪੀਤੇ ਹਨ ਤੇ ਬੁਝਾ ਕੇ ਵਗਾਹ ਮਾਰੇ ਹਨ । ਪਰ ਇਹ ਛੋਟੀ ਘਟਨਾ ਸੀ । ਸਿਗਾਰ ਲਾ ਕੇ ਸੜਦੀ ਹੋਈ ਤੀਲੀ ਨੂੰ ਨਹੀਂ ਬੁਝਾਇਆ । ਉਹਨੇ ਉਸਨੂੰ ਉਦੋਂ ਤਕ ਫੜੀ ਰਖਿਆ ਜਦੋਂ ਤਕ ਉਂਗਲ ਸੜਣ ਨਾ ਲੱਗੀ । ਜ਼ਰੀ ਦੀ ਸਾੜ੍ਹੀ, ਹਰੇ ਰੇਸ਼ਮ ਦੀ ਚੋਲ੍ਹੀ ਤੇ ਕੰਗਣਾਂ ਨਾਲ ਭਰੀ ਬਾਂਹ ਵਾਲੀ ਉਸ ਮੁਟਿਆਰ ਨੇ ਵੀ ਇਸ ਚਾਨਣ ਵਿਚ ਉਸੇ ਨੂੰ ਮੁੜ ਕੇ ਵੇਖਿਆ । ਕੰਗਣਾਂ ਦੀ ਛਣਕਾਰ ਸੁਣ ਕੇ ਉਹਦੀਆਂ ਨਜ਼ਰਾਂ ਵੀ ਉਧਰ ਭੌਂ ਗਈਆਂ । ਬੁਝਦੀ ਰੌਸ਼ਨੀ ਵਿਚ ਉਸਨੇ ਉਹ ਅੱਖਾਂ ਵੇਖੀਆਂ । ਉਹ ਅੱਖਾਂ ਉਹਨੇ ਕਦੋਂ ਵੇਖੀਆਂ ਸਨ ? ਉਹ ਸੁੱਤੀ

ਨਹੀਂ ਸੀ । ਸੌਣ ਦਾ ਸਿਰਫ਼ ਬਹਾਨਾ ਕਰ ਰਹੀ ਸੀ ।

ਕੀ ਉਹਦੀਆਂ ਪਲਕਾਂ ਗਿੱਲੀਆਂ ਨੇ ? ਉਹ ਅਬੋਲ ਹੀ ਤ੍ਰਬਕ ਪਿਆ । ਕੰਧ ਨਾਲ ਲਾ ਕੇ ਰੱਖੀ ਆਰਾਮ ਕੁਰਸੀ ਨੂੰ ਸਿਧੀ ਕਰਕੇ ਇਕ ਖੂੰਜੇ ਵਿਚ ਜਾ ਬੈਠਾ ਸੀ ਜਿਥੋਂ ਉਹ ਉਸ ਵਲ ਤੇ ਬਾਹਰਲੇ ਦ੍ਰਿਸ਼ਾਂ ਨੂੰ ਵੀ ਵੇਖ ਸਕਦਾ ਸੀ ।

ਕੀ ਦੋਏ ਅੱਖਾਂ ਅਜੇ ਵੀ ਉਹਨੂੰ ਵੇਖ ਰਹੀਆਂ ਨੇ ? ਹਨੇਰੇ ਵਿਚ ਚੰਗੀ ਤਰ੍ਹਾਂ ਕੁਝ ਪਤਾ ਨਹੀਂ ਲਗਦਾ । ਬਾਹਰ ਮਚਦੇ ਗੈਸਾਂ ਦੇ ਚਾਨਣ ਨਾਲ ਹੁੰਦੇ ਮਧਮ ਚਾਨਣ ਵਿਚ ਉਹਨਾਂ ਅੱਖਾਂ ਦੀਆਂ ਪੁਤਲੀਆਂ ਨੂੰ ਲੱਭ ਸਕਣਾ ਮੁਸ਼ਕਲ ਹੈ । ਅੱਧੀ ਰਾਤ ਬੀਤਣ ਵੇਲੇ ਸੁਪਨਿਆਂ ਦੀਆਂ ਲੋਰੀਆਂ ਨਾਲ ਅੱਖਾਂ ਨੂੰ ਖੰਭ ਲਗਣ ਦੀ ਖ਼ੁਸ਼ੀ ਨਾਲ, ਅੱਖਾਂ ਦੇ ਕੋਇਆਂ ਉਤੇ ਜਿਹੜੀਆਂ ਬਰੀਕ ਲੀਕਾਂ ਨੇ ਖਿੜ ਉਠਣਾ ਸੀ, ਉਹ ਕੋਏ ਗਿੱਲੇ-ਸੁੰਗੜੇ ਹੋਏ ਹਨ । ਸੁਹਾਗ ਰਾਤ ਲਈ ਸਜਾਏ ਹੋਏ ਕਮਰੇ ਵਿਚ ਉਹ ਸੁੰਦਰੀ, ਸੱਖਣੇ ਰਖਣੇ ਵਾਂਗ, ਸ਼ਰਮਾਂਦੀ ਅਪਰਾਧਣ ਜਿਹੀ ਮਹਿਸੂਸ ਹੁੰਦੀ, ਇਕ ਪਾਸੇ ਲੇਟੀ ਹੋਈ ਹੈ । ਚਾਪਲੂਸੀ ਦੇ ਨਿਘੇ ਰਸੀਲੇਪਣ ਵਿਚ ਹੱਸਣ ਤੇ ਟੁੱਭੀਆਂ ਲਾਉਣ ਲਈ ਤਰਸਦੀ ਕੋਮਲ-ਅੰਗੀ...!

ਤੁਰੰਤ ਉਹਦੀ ਵਾਕਧਾਰਾ ਵਹਿ ਤੁਰੀ । ਇਕ ਵਾਰ ਹੋਰ ਇਹ ਵਿਚਾਰ ਮਨ ਵਿਚ ਜਾਗ ਪਿਆ ਕਿ ਉਹ ਅੱਖਾਂ ਜਾਣੀਆਂ-ਪਛਾਣੀਆਂ ਹਨ । ਉਹਨੂੰ ਇੰਜ ਲਗਿਆ ਜਿਵੇਂ ਯਾਦ ਦੇ ਲਮਕਦੇ ਧਾਗੇ ਵਿਚ ਉਹਦਾ ਸਰਲ ਹਿਰਦਾ ਫਿਲਕਦਾ ਹੋਇਆ, ਖਿਸਕਦਾ ਜਾ ਰਿਹਾ ਹੈ । 'ਹਿਰਦੇ' ਰੂਪੀ ਤਿੰਨ ਅੱਖਰ ਉਹਨੂੰ ਅਨਾਰ ਦੇ ਰੁੱਖ ਦੇ ਹੇਠਾਂ ਲੈ ਜਾਂਦੇ ਹਨ । ਅਨਾਰ ਦਾ ਰੰਗ ਤੇ ਰੂਪ ਲੱਗਪਗ ਮਨੁੱਖੀ ਦਿਲ ਵਰਗਾ ਹੈ । ਉਹਦੇ ਛਿੱਲੜ ਦੇ ਅੰਦਰ ਜੰਮੀਆਂ ਹੋਈਆਂ ਰੱਤ-ਬਿੰਦੀਆਂ ਹਨ । ਹਰੇਕ ਵਿਚ ਜ਼ਿੰਦਗੀ ਦੀ ਕੰਬਣੀ ਲੁਕੀ ਹੋਈ ਹੈ । ਫ਼੍ਰੇਡਰਿਕੋ ਗ੍ਰੇਸ਼ਯਲਾਰਕ ਨੇ ਇਸ ਬਾਰੇ ਇਕ ਕਵਿਤਾ ਲਿਖੀ ਹੈ ਕਿ ਅਨਾਰ ਮਨੁੱਖੀ ਦਿਲ ਵਰਗਾ ਹੈ । ਖ਼ੈਰ ਉਸਨੇ ਤਾਂ ਉਹ ਕਵਿਤਾ ਪੜ੍ਹਨ ਤੋਂ ਬਹੁਤ ਚਿਰ ਪਹਿਲਾਂ ਇਸ ਤੱਥ ਦਾ ਪਤਾ ਲਾ ਲਿਆ ਸੀ ।

ਹਰੇਕ ਗੀਤ ਪਿਆਰ ਦੀ ਚੁੱਪ ਹੈ । ਹਰ ਇਕ ਨਛੱਤਰ ਸਮੇਂ ਦਾ ਘਣੀਭੂਤ ਭਾਵ ਹੈ । ਸਮੇਂ ਦੀਆਂ ਉਲਝੀਆਂ ਹੋਈਆਂ ਗੰਢਾਂ । ਹਰੇਕ ਸਾਹ ਵਿਰਲਾਪ ਦੀ ਚੁੱਪ ਹੈ ।

ਲਾਰਕ ਪ੍ਰਤੀ ਉਹਦੇ ਮਨ ਵਿਚ ਬੜਾ ਆਦਰ ਹੈ । ਕਿਹੜਾ ਵਧੇਰੇ ਕਲਪਨਾਸ਼ੀਲ ਸੀ, ਲਾਰਕ ਜਾਂ ਰਿਲਕੇ ? ਮਿਸਟਰ ਬ੍ਰਿਗਸ ਇਹਨਾਂ ਦੋਨਾਂ ਨਾਲੋਂ ਵਧੇਰੇ ਪ੍ਰਤਿਭਾਵਾਨ ਹੋਵੇਗਾ ।

ਘਰ ਦੇ ਵੰਡਾਰੇ ਤੋਂ ਪਹਿਲਾਂ ਵਿਹੜੇ ਵਿਚ ਇਕ ਅਨਾਰ ਦਾ ਰੁੱਖ ਹੁੰਦਾ ਸੀ । ਉਹਦੇ ਹੇਠ ਹੀ ਪਹਿਲੀ ਵਾਰ ਉਹ ਅੱਖਾਂ ਉਹਨੇ ਵੇਖੀਆਂ ਸਨ । ਅਨਾਰਾਂ ਦੇ ਦਾਣੇ ਚੁਗਣ ਲਈ ਆਈਆਂ ਦੋ ਚਿੜੀਆਂ ਮਨੁੱਖੀ ਦਿਲ ਵਰਗੇ ਅਨਾਰ ਦੇ ਫਲਾਂ ਉਤੇ ਉਡਦੀਆਂ ਫਿਰਦੀਆਂ ਸਨ, ਉਹਨਾਂ ਵਿਚ ਚੁੰਝਾਂ ਮਾਰਦੀਆਂ ਸਨ । ਇਸ ਨਾਲ ਉਹਨਾਂ ਵਿਚੋਂ ਲਹੂ ਦੇ ਤੁਪਕੇ ਤ੍ਰਿਪਣ ਲਗ ਪਏ । ਲਹੂ-ਭਿੱਜੀਆਂ ਚੁੰਝਾਂ ਨਾਲ ਚਿੜੀਆਂ ਟਾਹਣੀਆਂ ਤੋਂ ਫਲਾਂ ਵਲ ਤੇ ਫਲਾਂ ਤੋਂ ਟਾਹਣੀਆਂ ਉਤੇ ਫੁਰ-ਫੁਰ ਉਡਦੀਆਂ, ਚਹਿਕਦੀਆਂ ਫਿਰਦੀਆਂ ਸਨ । ਉਹਨਾਂ ਚਿੜੀਆਂ ਆਪਣੇ ਸਰੀਰ ਇਕ ਦੂਜੇ ਨਾਲ ਜੋੜੇ, ਖੰਭਾਂ ਵਿਚ ਖੰਭ ਲੁਕਾਏ, ਚੋਹਲ ਕਰਦਿਆਂ, ਚੂੰ-ਚੂੰ ਕਰਕੇ ਕੁਝ ਪਲ ਸੁਖ ਦਾ ਅਨੁਭਵ ਕੀਤਾ । ਪਰ ਅਚਾਨਕ ਮਾਦਾ ਚਿੜੀ ਇੰਜ ਹੇਠ ਆ ਡਿਗੀ

ਜਿਵੇਂ ਬੇਹੋਸ਼ ਹੋ ਗਈ ਹੋਵੇ । ਚਿੜਾ ਵੀ ਡਰ ਕਰਕੇ ਜਾਂ ਕਿਸੇ ਹੋਰ ਕਾਰਨ ਕਰਕੇ ਕਿਸੇ ਪਾਸੇ ਉਡ ਕੇ ਅਲੋਪ ਹੋ ਗਿਆ ।

ਉਹਨੂੰ ਯਾਦ ਆਇਆ ਕਿ ਅਨਾਰ ਦੇ ਰੁੱਖ ਦਾ ਤਾਂ ਇਤਿਹਾਸ ਸਰਾਪੇ ਹੋਏ ਰੁੱਖ ਦਾ ਇਤਿਹਾਸ ਹੈ ।

ਇਹ ਬਹੁਤ ਪਹਿਲਾਂ, ਵਰ੍ਹਿਆਂ ਪੁਰਾਣੀ ਗੱਲ ਹੈ, ਜਦੋਂ ਅਜੇ ਤਾਈਂ ਇਹ ਰੁੱਖ ਰੁੱਖ ਨਹੀਂ ਸੀ ਬਣਿਆ । ਅਜੇ ਉਹਨੇ ਨਾ ਜੜ੍ਹਾਂ ਪਕੜੀਆਂ ਸਨ ਤੇ ਉਹਦਾ ਮੁੱਢ ਵੀ ਅਜੇ ਆਕਾਸ਼ ਵਲ ਨਹੀਂ ਸੀ ਵਧਿਆ । ਅਨਾਰ ਦਾ ਰੁੱਖ ਉਦੋਂ ਇਕ ਅਜਿਹੇ ਰਾਕਸ਼ ਦਾ ਰੁਪਾਂਤਰ ਹੀ ਸੀ ਜਿਹੜਾ ਧਰਤੀ ਤੇ ਅਸਮਾਨ ਦੇ ਵਿਚਕਾਰ ਘੁੰਮਦਾ ਰਹਿੰਦਾ ਸੀ । ਉਹਦਾ ਮਨ-ਪਸੰਦ ਭੋਜਨ ਮਨੁੱਖੀ-ਦਿਲ ਹੁੰਦਾ ਸੀ । ਇਕਤਾਲੀ ਦਿਲ ਨਿੱਤ ਖਾ ਕੇ ਉਹਦੀ ਭੁੱਖ ਮਿਟਦੀ ਸੀ । ਉਹਨੇ ਜ਼ਿੰਦਗੀ ਭਰ ਹਜ਼ਾਰਾਂ ਬੰਦਿਆਂ ਦੀਆਂ ਚੌੜੀਆਂ ਛਾਤੀਆਂ ਖੁਰਚ ਘਰੂਟ ਕੇ ਉਹਨਾਂ ਵਿਚੋਂ ਦਿਲ ਕਢ ਕਢ ਕੇ ਖਾਧੇ ਸਨ । ਇਕ ਦਿਨ ਉਹਨੂੰ ਮਨੁੱਖੀ ਦਿਲ ਨਾ ਮਿਲਿਆ । ਉਹਨੇ ਜਿੰਨੇ ਬੰਦੇ ਮਾਰੇ ਉਹਨਾਂ ਵਿਚੋਂ ਕਿਸੇ ਦਾ ਦਿਲ ਹੈ ਹੀ ਨਹੀਂ ਸੀ । ਬਿੰਦ ਦਾ ਬਿੰਦ ਉਹ ਹੈਰਾਨ ਹੀ ਰਹਿ ਗਿਆ । ਜਦੋਂ ਭੁੱਖ ਵਧ ਗਈ ਤਾਂ ਉਹਦੀ ਹੈਰਾਨੀ ਵੀ ਦੂਰ ਹੋ ਗਈ । ਉਹ ਡਰ ਗਿਆ ਕਿ ਇੰਜ ਤਾਂ ਉਹ ਭੁੱਖਾ ਹੀ ਮਰ ਜਾਏਗਾ । ਮਨੁੱਖਾਂ ਨੂੰ ਦਿਲ ਬਖਸ਼ਣ ਲਈ ਪ੍ਰਾਰਥਨਾ ਕਰਨ ਦਾ ਫ਼ੈਸਲਾ ਕਰਕੇ ਜਦੋਂ ਉਹ ਗੁਫ਼ਾ ਤੋਂ ਬਾਹਰ ਨਿਕਲਿਆ ਤਾਂ ਉਹਨੇ ਵੇਖਿਆ ਕਿ ਜੰਗਲ ਦੇ ਸਰੋਵਰ ਵਿਚ ਕਾਮ-ਮੱਤੀਆਂ ਦੇਵ-ਇਸਤਰੀਆਂ ਨਹਾ ਰਹੀਆਂ ਸਨ । ਰਾਕਸ਼ ਨੇ ਇਕ ਰਾਜਕੁਮਾਰ ਦਾ ਰੂਪ ਧਾਰ ਕੇ ਉਹਨਾਂ ਨੂੰ ਵੱਸ ਵਿਚ ਕਰ ਲਿਆ । ਉਹ ਵਾਰੋ ਵਾਰੀ ਹਰੇਕ ਦੇਵ-ਕੰਨਿਆਂ ਨੂੰ ਗੁਫ਼ਾ ਅੰਦਰ ਲੈ ਆਇਆ । ਉਹਨਾਂ ਦੀਆਂ ਛਾਤੀਆਂ ਦੁਫਾੜ ਕਰਕੇ ਦਿਲ ਕਢ ਲਏ ਤੇ ਰੁੱਖ ਦੀਆਂ ਟਾਹਣੀਆਂ ਉਤੇ ਟੰਗ ਦਿਤੇ । ਉਹਨੇ ਇਰਾਦਾ ਕੀਤਾ ਸੀ ਕਿ ਜਦੋਂ ਇਕਤਾਲੀ ਦਿਲ ਉਹਨੇ ਕਢ ਲਏ ਤਾਂ ਫੇਰ ਖਾਣਾ ਸ਼ੁਰੂ ਕਰੇਗਾ । ਜਦੋਂ ਉਹਨੇ ਛੱਤੀ ਦਿਲ ਕਢ ਕੇ ਟਾਹਣੀਆਂ ਉਤੇ ਟੰਗ ਲਏ ਤਾਂ ਉਸੇ ਵੇਲੇ ਨਹਾਉਣ ਆਈ ਇਕ ਮੁਨੀ ਦੀ ਪਤਨੀ ਨੇ ਇਹ ਭਿਆਨਕ ਦ੍ਰਿਸ਼ ਵੇਖ ਲਿਆ । ਉਹਨੇ ਗੁੱਸੇ ਵਿਚ ਆ ਕੇ ਰਾਕਸ਼ ਨੂੰ ਸਰਾਪ ਦਿੱਤਾ, "ਜਾ ਜ਼ਾਲਮਾਂ ਦਿਆ ਜ਼ਾਲਮਾਂ ਤੂੰ ਵੀ ਇਕ ਰੁੱਖ ਬਣ ਜਾਏਂ !" ਤੇ ਦੂਜੇ ਪਲ ਹੀ ਉਹ ਇਕ ਰੁੱਖ ਬਣ ਗਿਆ । ਕਹਿੰਦੇ ਹਨ ਕਿ ਇਹੋ ਰਾਕਸ਼ ਹੁਣ ਅਨਾਰ ਦਾ ਬੂਟਾ ਬਣਿਆ ਹੋਇਆ ਹੈ । ਸਰਾਪ ਹੈ ਕਿ ਜਦੋਂ ਤਕ ਉਹ ਰਾਕਸ਼ ਆਪਣੇ ਖਾਧੇ ਹੋਏ ਛੱਤੀ ਦਿਲਾਂ ਨੂੰ ਅਨਾਰਾਂ ਦੇ ਰੂਪ ਵਿਚ ਛੱਤੀ ਫਲ ਦੇਵਤਿਆਂ ਨੂੰ ਤੇ ਬਾਕੀ ਬਚਦੇ ਹੋਏ ਮਨੁੱਖਾਂ ਨੂੰ ਵਾਪਸ ਨਹੀਂ ਕਰਦਾ ਉਦੋਂ ਤਕ ਉਹਦੀ ਮੁਕਤੀ ਨਹੀਂ ਹੋ ਸਕਦੀ । ਇਹ ਦੰਦ-ਕਥਾ ਅਜ ਵੀ ਪ੍ਰਚਲਤ ਹੈ ਕਿ ਉਹਨੇ ਸਾਰੇ ਮਨੁੱਖੀ ਦਿਲ ਤਾਂ ਵਾਪਸ ਕਰ ਦਿਤੇ ਹਨ ਪਰ ਜਿਹੜੇ ਛੱਤੀ ਦਿਲ ਦੇਵਤਿਆਂ ਨੂੰ ਦੇਣੇ ਸਨ ਉਹ ਨਾ ਦੇ ਸਕਿਆ; ਕਿਉਂਕਿ ਦੇਵਤੇ ਉਹਨੂੰ ਧਰਤੀ ਉਤੇ ਕਿਧਰੇ ਨਜ਼ਰ ਹੀ ਨਹੀਂ ਆਏ । ਇਸੇ ਲਈ ਉਹ ਅਜ ਤਕ ਵੀ ਰੁੱਖ ਦੇ ਰੂਪ ਵਿਚ ਸਰਾਪ ਭੋਗ ਰਿਹਾ ਹੈ । ਇਹ ਕਹਾਣੀ ਸੁਣਨ ਮਗਰੋਂ ਉਹਨੇ ਕਦੇ ਅਨਾਰ ਨਹੀਂ ਖਾਧਾ । ਜਿਹੜੀਆਂ ਚਿੜੀਆਂ ਨੇ ਦੇਵ-ਹਿਰਦਾ ਚੱਖਿਆ ਉਹਨਾਂ ਦਾ ਕੀ

ਹਾਲ ਹੋਇਆ ? ਕੀ ਉਹ ਸਵਰਗ ਚਲੀਆਂ ਗਈਆਂ ? ਅਨਾਰ ਦੇ ਬੂਟੇ ਦੇ ਹੇਠ ਡਿਗੀ ਪਈ ਚਿੜੀ ਨੂੰ ਉਸਨੇ ਚੁੱਕ ਲਿਆ। ਚਿੜੀ ਨੇ ਉਸ ਵਲ ਸਹਿਮੀਆਂ ਹੋਈਆਂ ਤਰਸ-ਮੰਗਦੀਆਂ ਨਜ਼ਰਾਂ ਨਾਲ ਤੱਕਿਆ। ਕੁਝ ਚਿਰ ਪਿਛੋਂ ਉਹ ਠੰਡੀ ਹੋ ਗਈ। ਪਰ ਅਜੇ ਵੀ ਉਹਦੀਆਂ ਅੱਖਾਂ ਦੀ ਚਮਕ ਨਹੀਂ ਸੀ ਘਟੀ। ਉਸ ਚਿੜੀ ਦੀਆਂ ਅੱਖਾਂ।

ਉਸ ਮੁਟਿਆਰ ਦੀਆਂ ਅੱਖਾਂ।

ਇਹ ਮੁਟਿਆਰ ਵੀ ਉਸ ਚਿੜੀ ਵਰਗੀ ਹੀ...। ਤੇ ਉਹ ਅੱਗੋਂ ਨਾ ਸੋਚ ਸਕਿਆ। ਐਵੇਂ ਹੀ ਵਾਧੂ ਗੱਲਾਂ ਸੋਚ-ਸੋਚ ਕੇ ਦਿਲ ਨੂੰ ਕਿਉਂ ਦੁੱਖੀ ਕਰਾਂ ?

ਇਹ ਦਿਲ ਵੀ ਕਿਹੋ ਜਿਹੀ ਅਸਚਰਜ ਵਸਤੂ ਹੈ। ਇਹ ਅਨਾਰ ਹੀ ਨਹੀਂ, ਗੰਦਾ ਉਗਾਲਦਾਨ ਵੀ ਹੈ। ਕਿੰਨੀ ਛੇਤੀ ਬੁਰਾਈਆਂ ਨਾਲ ਭਰ ਜਾਂਦਾ ਹੈ। ਰਤਿ ਦੇ ਨਿਘਰੇ ਤੋਂ ਨਿਘਰੇ ਭੈੜੇ ਦ੍ਰਿਸ਼ ਉਹਨੇ ਵੇਖੇ। ਬਕਰੀ, ਗਊ, ਬਾਜ਼, ਕੁੱਤਾ, ਸੱਪ, ਨਿਉਲੇ ਇਹਨਾਂ ਸਾਰਿਆਂ ਦੇ ਰਤਿ ਦੇ ਆਪੋ-ਆਪਣੇ ਢੰਗ ਹਨ। ਇਹ ਸੋਚ ਕੇ ਉਹਨੂੰ ਆਪਣੇ ਆਪ ਤੋਂ ਹੀ ਘਿਰਣਾ ਹੋਣ ਲਗ ਪਈ ਕਿ ਉਹਦੇ ਮਨ ਅੰਦਰ ਇਹਨਾਂ ਸਾਰਿਆਂ ਦੀ ਝੱਗ ਉਠ ਰਹੀ ਹੈ। ਮਨ ਅਸ਼ਲੀਲ ਦ੍ਰਿਸ਼ਾਂ ਦੀਆਂ ਤੈਹਾਂ ਦੇ ਵਲੇਵਿਆਂ ਦੀ ਗੰਠੜੀ ਹੈ। ਮਨ ਦੇ ਦ੍ਰਿਸ਼ਾਂ ਨੂੰ ਖੁਰਚਣਾ ਵੀ ਸੰਭਵ ਨਹੀਂ। ਇੰਜ ਲਗਦਾ ਹੈ ਕਿ ਨੀਂਦ ਵੀ ਉਹਨੂੰ ਛਡ ਗਈ ਹੈ। ਉਹਨੇ ਕਵਿਤਾ ਵਲ ਧਿਆਨ ਮੋੜ ਲਿਆ।

ਨੀਂਦ ਦੀ ਚਿੜੀ, ਮੇਰੀਆਂ ਅੱਖਾਂ ਵਿਚ
ਆਂਡਾ ਦੇਣ ਲਈ ਤਿਆਰ ਹੋਈ,
ਪਰ ਇਹ ਸਮਝ ਕੇ ਕਿ ਕੋਇਆਂ ਦੀਆਂ ਲਕੀਰਾਂ ਜਾਲ੍ਹ ਹਨ,
ਘਬਰਾ ਕੇ ਉਡ ਗਈ।

ਹਜ਼ਾਰ ਵਰ੍ਹਾ ਪਹਿਲੋਂ ਇਕ ਮੂਰਿਸ਼ ਕਵੀ ਨੇ ਇਹ ਗੀਤ ਗਾਇਆ ਸੀ। ਉਸੇ ਪਰੰਪਰਾ ਦੀ ਇਕ ਹੋਰ ਕਵਿਤਾ ਵੀ ਉਹ ਮਨ ਹੀ ਮਨ ਵਿਚ ਗੁਣਗੁਣਾਂਦਾ ਰਿਹਾ।

ਉਹ ਨਿਛਾਵਰ ਹੋਣ ਲਈ ਪੇਸ਼ ਹੋਈ
ਪਰ ਉਹ ਪਿਛੇ ਹਟ ਗਿਆ।
ਸ਼ੈਤਾਨ ਦੀ ਲਾਲਸਾ ਵਿਚ ਨਾ ਫਸਿਆ।
ਇਕ ਸੰਘਣੀ ਰਾਤ ਨੂੰ
ਉਹ ਘੁੰਡ ਕਢੇ ਬਿਨਾ ਪਹੁੰਚੀ।
ਉਸਦੇ ਚਿਹਰੇ ਦੇ ਨੂਰ ਵਿਚ
ਰਾਤ ਨੇ ਪਰਦਾ ਹਟਾ ਦਿਤਾ
ਮੇਰੇ ਦਿਲ ਦੇ ਤਤਕਾਲਿਕ
ਕਾਮ ਵਿਕਾਰ ਦੀ ਅਵੱਗਿਆ ਦਾ ਦਿਵਯ ਪ੍ਰਬੋਧ।
ਮੇਰੇ ਵਿਕਾਰਾਂ ਦੀ ਬੈਠਕ ਦੇ ਬੂਹੇ ਉਤੇ,
ਭਲਾਈ ਤੋਂ ਬੇਮੁਖ ਹੋਣ ਲਈ ਤਿਆਰ

ਮੈਨੂੰ ਰੋਕੀ ਰਖਣ ਵਾਲੇ ਪਹਿਰੇਦਾਰ ਵਾਂਗ,
ਦਿਬ-ਉਪਦੇਸ਼ ਖੜਾ ਰਿਹਾ।
ਇੰਜ ਉਸ ਦੇ ਨਾਲ
ਰਾਤ ਬਿਤਾਉਣ ਪਿਛੋਂ ਮੈਂ
ਮੂੰਹ ਤੇ ਛਿਕਲੂ-ਚੜ੍ਹੇ ਬਤਾਰੂ ਵਰਗਾ ਹਾਂ।
ਥਣ ਚੁੰਘੇ ਬਿਨਾਂ, ਤੇ
ਦੇਖੇ ਤੇ ਸੁੰਘੇ,
ਇਕ ਬਗ਼ੀਚੇ ਵਿਚ
ਮੇਰੇ ਲਈ, ਕਰਨ ਤੋਂ ਬਿਨਾ ਹੋਰ ਕੀ ਰਹਿੰਦਾ ਹੈ ?
ਕੀ ਮੈਂ ਬਾਗਾਂ ਨੂੰ ਚਰਾਂਦਾ ਬਣਾਉਣ ਵਾਲੇ
ਅਵਾਰਾ ਪਸ਼ੂਆਂ ਵਰਗਾ ਹੀ ਹਾਂ ?

ਉਹ ਜਿਥੋਂ ਨਿਕਲਿਆ ਉਥੇ ਹੀ ਪਹੁੰਚ ਗਿਆ। ਦੇਖਿਆ ਤੇ ਸੁੰਘਿਆ ਤਦ ਵੀ ਵਿਚਾਰਾਂ ਤੇ ਦ੍ਰਿਸ਼ਾਂ ਨੂੰ ਹੋਰ ਵਧੇਰੇ ਸਪੱਸ਼ਟਤਾ ਮਿਲੀ। ਛਿਕਲੂ-ਚੜ੍ਹੇ ਬਤਾਰੂ ਵਾਂਗ ਉਹਨੇ ਉਸ ਮੁਟਿਆਰ ਵੱਲ ਤੱਕਿਆ।

ਉਹ ਮੰਜੇ ਉਤੇ ਲੇਟੀ ਹੋਈ ਹੈ।
ਜਾਲ ਹੌਲੀ ਹੌਲੀ ਖੋਹਲ ਕੇ ਲਾਹਿਆ
ਹੌਲੀ ਹੌਲੀ ਉਹਦੇ ਕੋਲ ਜਾ ਕੇ
ਬਿਸਤਰੇ ਦੇ ਖਾਲੀ ਪਏ ਹਿੱਸੇ ਉਤੇ
ਇਕ ਪਾਸੇ ਲੇਟ ਕੇ, ਰਤਾ ਖਿਸਕ ਗਿਆ।

ਉਹਦੀਆਂ ਉਲਝੀਆਂ ਜ਼ੁਲਫ਼ਾਂ ਨੂੰ ਰਤਾ ਪਲੋਸ ਕੇ ਠੀਕ ਕੀਤਾ। ਮੱਥੇ ਉਤੇ ਹੱਥ ਫੇਰਿਆ, ਅੱਖਾਂ ਦੇ ਦੋਏ ਪਾਸੇ ਦੀਆਂ ਲੀਕਾਂ ਨੂੰ ਪਲੋਸਿਆ, ਉਹਨਾਂ ਦੀ ਸਿਲ੍ਹ ਰੁਮਾਲ ਨਾਲ ਪੂੰਝੀ, ਉਂਗਲ ਰਤਾ ਉਤਾਂਹ ਕਰਕੇ ਸਿਹਲੀਆਂ ਦੇ ਤਿਰਛੇਪਣ ਦਾ ਜਾਇਜ਼ਾ ਲਿਆ। ਨੱਕ ਉਤੇ ਥੋਲੀ ਉਂਗਲ ਫੇਰ ਕੇ ਉਸ ਉਤੇ ਵੀਣਾ ਦੀਆਂ ਤਾਰਾਂ ਦੀ ਝਣਕਾਰ ਛੇੜੀ, ਫੇਰ ਉਹ ਅਹਿੱਲ ਪਈ ਦੋ ਹੋਠਾਂ ਨਾਲ ਹੋਠ ਛੁਹਾਏ, ਇਕ ਵਾਰ ਹੋਰ ਦੱਬੇ, ਇਕ ਡੂੰਘਾ ਸਾਹ ਲਿਆ। ਉਹਨੇ ਵੀ ਲੰਮਾ ਹੌਂਕਾ ਭਰਿਆ; ਗਰਮ ਹੋਠ, ਮਾਦਕ ਸੁਗੰਧ, ਨਸਾਂ ਦੀ ਚੰਚਲ ਕੰਬਣੀ, ਇੰਜ ਇੰਜ......।

ਬਾਹਰ ਵਾਲਾ ਰੌਲਾ-ਰੱਪਾ ਰੁਕ ਗਿਆ। ਸਿਰਫ਼ ਲੈਂਪ ਜਗਦੇ ਰਹੇ। ਅਲਸਾਈਆਂ ਪਲਕਾਂ ਬੰਦ ਹੋ ਰਹੀਆਂ ਹਨ। ਅਧੀ ਰਾਤ ਵੇਲੇ ਸਾਰੇ ਸਿੱਥਲ ਹੋਏ ਪਏ ਹਨ। ਧਰਤੀ ਵੀ ਸੁਖ ਦੀ ਨੀਂਦ ਸੁੱਤੀ ਪਈ ਹੈ। ਵਿਚਾਰੀ ਧਰਤੀ ! ਇਹ ਅਭਾਗਣ ਹੈ। ਸੂਰਜ ਰੂਪੀ ਸੁਲਤਾਨ ਦੇ ਹਰਮ ਦੀ ਸੁੰਦਰੀ। ਸੁਲਤਾਨ ਕੋਲ ਹੋਰ ਸੁੰਦਰੀਆਂ ਵੀ ਹਨ, ਰਖੇਲਾਂ ਤੇ ਪਤਨੀਆਂ ਦੇ ਰੂਪ ਵਿਚ। ਉਹਨਾਂ ਕੋਲ ਜਾਣ ਲੱਗਿਆਂ ਸੁਲਤਾਨ, ਧਰਤੀ ਦੀ ਨਿਗਰਾਨੀ ਰਖਣ ਲਈ ਇਕ ਕਾਲੇ ਗ਼ੁਲਾਮ ਨੂੰ ਹੁਕਮ ਦੇ ਜਾਂਦਾ ਹੈ। ਉਹ ਵੀ ਸੁੱਤਾ ਪਿਆ ਹੈ—ਨਮਰਦ।

ਸਿਰਫ਼ ਇਕ ਆਦਮੀ ਨਹੀਂ ਸੁੱਤਾ। ਇਕ ਸੁੰਦਰੀ ਦੇ ਕੋਲ ਬੈਠਣ ਵਾਲਾ।

ਮੈਂ ਨਾ ਪਹਿਰੇਦਾਰ ਹਾਂ, ਨਾ ਕਾਲਾ ਗ਼ੁਲਾਮ। ਫੇਰ...ਵਿਚਾਰ ਸਵੈ-ਇੱਛਾ ਅਨੁਸਾਰ ਚਰਦੇ ਹਨ; ਇਕ ਖੇਤ ਤੋਂ ਦੂਜੇ ਖੇਤ ਵਲ ਚੌਕੜੀਆਂ ਭਰਦੇ ਹਨ। ਜੇ ਚਰਾਉਣ ਲਈ ਸਿਰਫ਼ ਵੱਟਾਂ ਉਤੇ ਹੀ ਰਖਣ ਲਈ ਕਾਬੂ ਕੀਤੇ ਜਾਣ ਤਾਂ ਉਹ ਬੇਕਾਬੂ ਹੋ ਕੇ ਖਿੰਡਦਿਆਂ ਖੇਤ ਵਿਚ ਹੀ ਕੁੱਦ ਪੈਂਦੇ ਹਨ ਫੇਰ ਇਕ ਖੇਤ ਤੋਂ ਦੂਜੇ ਖੇਤ ਵਿਚ। ਸੁੰਦਰੀ ਨੇ ਪ੍ਰਸ਼ਨ ਕੀਤਾ, "ਨੀਂਦ ਆ ਰਹੀ ਏ?" ਉਹਦਾ ਇਹ ਸੁਆਲ ਸੁਣ ਕੇ ਗ਼ੁੱਸਾ ਆ ਗਿਆ।

ਸੌਣਾ ਹੈ ਨਾ? ਸੁਹਾਗਰਾਤ ਸ਼ਿਵ-ਰਾਤਰੀ ਕਿੰਜ ਹੋ ਸਕਦੀ ਹੈ? ਫੇਰ ਮੇਰੇ ਕੋਲੋਂ ਅਜਿਹਾ ਸੁਆਲ ਉਹ ਕਿਉਂ ਪੁਛਦੀ ਹੈ? ਨੀ ਕੁੜੀਏ। ਸੌਂ ਜਾ; ਮੇਰੀ ਪਿਆਰੀ ਵਹੁਟੀਏ ਨੀਂਦ ਵਿਚ ਮਗਨ ਹੋ ਜਾ। ਕੀ ਉਹ ਮੇਰੇ ਕੋਲੋਂ ਅਜਿਹੀਆਂ ਪਿਆਰ ਦੀਆਂ ਗੱਲਾਂ ਦੀ ਉਡੀਕ ਕਰ ਰਹੀ ਹੈ? ਜਾਂ ਉਹ ਮੈਨੂੰ ਸੁਆਉਣ ਦਾ ਯਤਨ ਕਰ ਰਹੀ ਹੈ? ਉਹ ਲੋਰੀ ਗਾ ਕੇ ਸੁਆਉਣ ਆਈ ਹੈ। ਕੀ ਸਾਰੀਆਂ ਤੀਵੀਆਂ ਹੀ ਆਪੋ ਆਪਣੇ ਪਤੀਆਂ ਨਾਲ ਇਹੋ ਜਿਹਾ ਵਤੀਰਾ ਕਰਦੀਆਂ ਹਨ।

ਸੌਣਾ ਹੈ ਨਾ?

ਫੇਰ ਉਹੋ ਸ਼ਬਦ। ਪਰ ਦੂਸਰੇ ਦੀ ਆਵਾਜ਼ ਆਪਣੀ ਹੈ। ਉਹਦੇ ਸ਼ਬਦਾਂ ਵਿਚ ਗਲੇਫ ਕੇ ਵਾਪਸ ਕਰਨਾ ਹੈ। ਫੇਰ ਉਹਦੇ ਸ਼ਬਦਾਂ ਨੂੰ ਕੀ ਹੋ ਗਿਆ? ਮਿਸਟਰ ਬ੍ਰਿਗਸ ਨੇ ਸਭ ਕੁਝ ਗੜੱਪ ਲਿਆ?

ਉਸ ਮੁਟਿਆਰ ਨੇ ਕਿਹਾ, "ਨੀਂਦ ਨਹੀਂ ਆਉਂਦੀ।

ਉਹ ਕੁਝ ਨਾ ਬੋਲਿਆ।

ਫੇਰ ਉਹਨੇ ਮੁੜ ਕਿਹਾ, "ਕਾਲੀ ਕੀੜੀ ਲੜੀ ਜਾਂਦੀ ਏ।"

"ਬਿਸਤਰੇ ਨੂੰ ਝਾੜ ਕੇ ਵਿਛਾ ਲੈ।"

"ਇਹ ਕੀੜੀ ਇੰਜ ਨਹੀਂ ਖਹਿੜਾ ਛਡਦੀ।"

ਅਚਾਨਕ ਉਹਨੂੰ ਆਪਣਾ ਇਕ ਵਾਕ, ਭਾਵ ਮਿਸਟਰ ਬ੍ਰਿਗਸ ਦੀ ਹੀ ਸ਼ੈਲੀ ਯਾਦ ਆਈ। ਉਹਦੀਆਂ ਇਕ ਸੌ ਅੱਠ ਪ੍ਰੇਮਕਾਵਾਂ ਵਿਚੋਂ ਸਭ ਤੋਂ ਵਧ ਨਾ-ਸਮਝ ਮਿਸ ਵਿਲਾਸਨੀ ਕੇ. ਡਿਸੂਜ਼ਾ ਨੇ ਉਸ ਬੇਵਕੂਫ਼ ਨੂੰ ਇਹ ਗੱਲ ਕਹੀ ਸੀ, "ਹੇ ਮਾਲਕ ਜੀ, ਤੁਹਾਡੇ ਸੁਹਾਗ-ਮੰਚ ਦੀ ਇਕ ਕਾਲੀ ਕੀੜੀ ਬਣਨ ਦੀ ਮੇਰੀ ਰਤੀ ਭਰ ਵੀ ਇੱਛਾ ਨਹੀਂ ਸੀ।"

ਉਹਨੇ ਉਸਨੂੰ ਪੁਛਿਆ; ਬੇਵਕੂਫ਼ ਨੇ ਵਿਲਾਸਨੀ ਕੋਲੋਂ ਨਹੀਂ; ਲਾੜੇ ਨੇ ਵਹੁਟੀ ਤੋਂ ਪੁਛਿਆ, "ਕਾਲੀ ਕੀੜੀ ਹੈ ਕਿਥੇ? ਮੰਜੇ ਉਤੇ ਜਾਂ ਕਾਲਜੇ ਉਤੇ?"

"ਕਾਲਜੇ ਉਤੇ"

"ਕਾਲੀ ਕੀੜੀ ਅਜਿਹੀ ਹੀ ਹੁੰਦੀ ਹੈ, "ਬ੍ਰਿਗਸ ਨੂੰ ਯਾਦ ਕਰਦਿਆਂ ਉਹਨੇ ਉਸਦਾ ਵਿਵਰਣ ਦਿੱਤਾ। ਇਹਨਾਂ ਦੇ ਡੰਗ ਮਾਰਨ ਨਾਲ ਅਸਹਿ ਪੀੜ ਹੁੰਦੀ ਏ ਤੇ ਚੀਸ ਪੈਂਦੀ ਏ। ਕਾਲੀਆਂ ਕੀੜੀਆਂ ਕਈ ਤਰ੍ਹਾਂ ਦੀਆਂ ਹੁੰਦੀਆਂ ਹਨ। ਸਭ ਤੋਂ ਬਦਮਾਸ਼ ਕੀੜੀ ਪਤਲੇ ਸ਼ਰੀਰ ਤੇ ਨੀਲੇ ਰੰਗ ਦੀ ਹੁੰਦੀ ਹੈ—ਬੜੀ ਕਹਿਰੀ। ਉਹਦੇ ਕੰਡੇ ਵਾਲੇ ਡੰਗ ਵਿਚ ਭਿਆਨਕ

ਜ਼ਹਿਰ ਹੁੰਦੀ ਹੈ । ਜ਼ਹਿਰ ਵਿਚ ਮੌਤ ਘੁਲੀ ਹੋਈ ਹੁੰਦੀ ਹੈ ।

ਉਸ ਸੁੰਦਰੀ ਨੇ ਕੋਈ ਜੁਆਬ ਨਾ ਦਿੱਤਾ ਮਤੇ ਉਹਨੂੰ ਪਤਾ ਲਗ ਜਾਏ ਕਿ ਉਹਦਾ ਗੱਚ ਭਰਿਆ ਹੋਇਆ ਹੈ । ਹਨੇਰੇ ਵਿਚ ਤ੍ਰਿਪਣ ਵਾਲੇ ਹੰਝੂਆਂ ਦੇ ਤੁਪਕੇ । ਉਹਨੇ ਨਹੀਂ ਵੇਖੇ । ਇਹ ਗੱਲ ਚੰਗੀ ਹੀ ਹੋਈ । ਓਦੋਂ ਗੁਆਂਢੀਆਂ ਦੇ ਕੁਕੜ ਨੇ ਬਾਂਗ ਦਿੱਤੀ । ਜਦੋਂ ਤੀਵੀਆਂ ਹੰਝੂ ਵਹਾਉਂਦੀਆਂ ਨੇ ਤਾਂ ਕੁਕੜ ਦੀ ਬਾਂਗ ਸੁਣਾਈ ਦਿੰਦੀ ਹੈ । ਹੁਣ ਕੁਕੜ ਦੇ ਸਿਰ ਉਤਲੀ ਕਲਗੀ ਘੋੜ-ਸਵਾਰ ਦੀ ਪੱਗ ਦੇ ਤੁੱਰੇ ਵਾਂਗ ਹਿਲਦੀ ਹੋਵੇਗੀ ।

ਅੱਧੀ ਰਾਤ ਵੇਲੇ ਇਹ ਸ਼ੋਰ ਕਿਵੇਂ ਰੁਕ ਗਿਆ ?

ਬ੍ਰੋਕਨ ਇਮੇਜ ਵਾਂਗ ਬ੍ਰੋਕਨ ਸਾਊਂਡ ਵੀ ਹੁੰਦੀ ਹੈ ? ਕਿਸ ਨੂੰ ਪਤਾ ਹੈ ਕਿ ਜਿਹੜੇ ਮਨੋਵਿਗਿਆਨਕਾਂ ਦੀ ਮੈਂ ਅਵੱਗਿਆ ਕਰਦਾ ਹਾਂ, ਮੇਰੇ ਵਿਚਾਰਾਂ ਵਿਚ ਉਹਨਾਂ ਦੀ ਸ਼ੈਲੀ ਕਿੰਜ ਆ ਉਲਝੀ ਹੈ ? ਸ਼ਰਮ ਦੀ ਗੱਲ ਹੈ ।

ਕਮਰੇ ਵਿਚ ਕੁਝ ਆਵਾਜ਼ਾਂ ? ਹਵਾ ਤੇ ਜ਼ਰੀ ਦੀ ਸਾੜ੍ਹੀ ਇਕ ਦੂਜੇ ਨਾਲ ਟਕਰਾਉਂਦੀਆਂ ਹਨ । ਕੰਗਣ ਦੀ ਝਣਕਾਰ । ਉਹ ਆਰਾਮ ਕੁਰਸੀ ਦੇ ਪਿਛਲੇ ਪਾਸੇ ਆ ਕੇ ਖੜੀ ਹੋ ਗਈ ਹੈ । ਪਹਾੜੀ ਦੇ ਪਿਛਵਾੜੇ ਪ੍ਰਭਾਤ ਵਾਂਗ ਉਹਦੀ ਨੇੜਤਾ ਮੇਰੇ ਅੰਦਰ ਕਵਿਤਾ ਦਾ ਖ਼ੁਮਾਰ ਪੈਦਾ ਕਰ ਰਹੀ ਹੈ । ਉਸ ਸ਼ੁਭ ਮਹੂਰਤ ਵਿਚ, ਕਰਾਂਕੁਨ ਪੰਛੀ ਜੋੜਿਆਂ ਵਿਚੋਂ ਇਕ ਨੂੰ ਮਾਰ ਕੇ ਸੁਟਣ ਵਾਲੇ ਸ਼ਿਕਾਰੀ ਦੇ ਨੁਕੀਲੇ ਤੀਰ ਵਾਂਗ, ਦਿਲ ਵਿਚ ਇਕ ਹੋਰ ਯਾਦ ਚੁਭ ਗਈ । ਉਸ ਕਿਹਾ, ਜਦੋਂ ਮੈਂ ਜੰਞ ਵਿਚ ਜਾਣ ਲਈ ਆਪ ਹਾਰ-ਸ਼ਿੰਗਾਰ ਕਰ ਰਿਹਾ ਸਾਂ । ਇਕ ਮੁੰਡਾ, ਇਕ ਚਿੱਠੀ ਲੈ ਕੇ ਅੰਦਰ ਆ ਵੜਿਆ । ਉਹਨੇ ਇਹ ਚਿੱਠੀ ਉਸਨੂੰ ਦੇਣੀ ਸੀ ਜਿਸ ਨੇ ਲਾੜੇ ਵਾਲੇ ਕਪੜੇ ਪਾਏ ਹੋਣ । ਨਿੱਕੇ ਨਿੱਕੇ ਸੁੰਦਰ ਅੱਖਰਾਂ ਵਿਚ ਕੁਝ ਸਤਰਾਂ ਲਿਖੀਆਂ ਹੋਈਆਂ ਸਨ । ਉਹਨਾਂ ਵਿਚ ਧਿਆਨ ਦੇਣ ਯੋਗ ਤੇ ਪ੍ਰਤੀਕਾਤਮਕ ਇਕ ਵਾਕ ਇਹ ਸੀ ।

"ਮੇਰੀਆਂ ਵਧਾਈਆਂ ਕਬੂਲ ਕਰੋ । ਤੁਹਾਡੇ ਪਵਿਤਰ ਰਾਹ ਦਾ ਕੰਡਾ ਬਣਨ ਦੀ ਮੈਨੂੰ ਰੱਤੀ ਭਰ ਵੀ ਇੱਛਾ ਨਹੀਂ ।" ਹੇਠਾਂ ਇਕ ਤਸਵੀਰ ਸੀ । ਉਸ ਵਿਚ ਇਕ ਰਾਹ ਸੀ, ਚਾਰ-ਪੰਜ ਕੰਡੇ ਵੀ ਸਨ ।

ਬਬੂਲ ਦੇ ਕੰਡੇ ਤੇ ਕਾਲੀ ਕੀੜੀ ।

ਸੌਣ ਵਾਲਾ ਕਮਰਾ ਤੇ ਰਾਹ ।

ਪੈਰ ਵਿਚ ਵੱਜਿਆ ਕੰਡਾ ਆਪੇ ਹੀ ਖਿਸਕ ਗਿਆ । ਕਲੇਜੇ ਉਤੇ ਚੰਬੜੀ ਕੀੜੀ ਰੀਂਗਦੀ ਹੋਈ ਬਾਹਰ ਨਿਕਲ ਜਾਏਗੀ ਜਾਂ ਅੰਦਰ ਡੰਗ ਮਾਰ ਕੇ ਜ਼ਹਿਰ ਫੈਲਾਏਗੀ ?

ਹਨੇਰੇ ਵਿਚ ਧੂੰਏਂ ਦੇ ਗੋਲੇ ਬਣਾਉਂਦਾ ਉਹ ਉਂਜ ਹੀ ਬੈਠਾ ਰਿਹਾ । ਉਹਨਾਂ ਘੇਰਿਆਂ ਦੇ ਵਿਚਕਾਰ ਉਹਦੀਆਂ ਅਤਿਅੰਤ ਗੁਪਤ ਸਮੱਸਿਆਵਾਂ ਘੁੰਮਦੀਆਂ ਰਹੀਆਂ । ਆਖ਼ਰ ਧੂੰਏਂ ਦੇ ਉਹਨਾਂ ਘੇਰਿਆਂ ਵਾਂਗ ਉਹ ਸਮੱਸਿਆਵਾਂ ਵੀ ਹਲਕੀਆਂ ਹੁੰਦੀਆਂ ਹੁੰਦੀਆਂ ਅਲੋਪ ਹੋ ਗਈਆਂ । ਸਿਰਫ਼ ਘੇਰੇ ਹੀ ਨਹੀਂ, ਉਹਨਾਂ ਨੂੰ ਘੁਮਾ ਕੇ ਬਾਹਰ ਕਢਣ ਵਾਲੇ ਹੋਠ, ਮੂੰਹ, ਮਨੁੱਖ, ਉਹਦੀ ਆਰਾਮ ਕੁਰਸੀ, ਉਸ ਉਤੇ ਹੱਥ ਧਰੀ ਖੜੋਤੀ ਸੁੰਦਰੀ, ਉਹ ਕਮਰਾ, ਉਹ

ਪਿੰਡ, ਸਭ ਕੁਝ ਹੀ ਅਲੋਪ ਹੋ ਗਿਆ। ਇਹ ਸਾਰੀਆਂ ਤਬਦੀਲੀਆਂ ਕਿੰਨੀ ਛੇਤੀ ਵਾਪਰ ਗਈਆਂ।

ਇਹਨਾਂ ਦੇ ਰੂਪ ਦੇ ਬਦਲੇ ਹੁਣ ਸਾਖਿਆਤ ਮਿਸਟਰ ਐਸ. ਬ੍ਰਿਗਸ ਆ ਪ੍ਰਗਟ ਹੋਏ। ਉਹ ਕੁਝ ਮਾਣ ਵਿਚ ਹਨ। ਮਿਸਟਰ ਬ੍ਰਿਗਸ ਸਿਗਾਰ ਨਹੀਂ ਪੀਂਦੇ। ਉਹਨਾਂ ਖੱਬੇ ਹੋਠ ਵਿਚ ਵਧੇਰੇ ਲੰਮਾ ਪਾਈਮ ਦਬਿਆ ਹੋਇਆ ਹੈ ਤੇ ਅਸਲੀ ਉੱਨ ਦੇ ਕਪੜੇ ਪਹਿਨੇ ਹੋਏ ਹਨ। ਉਤੇ ਓਵਰ ਕੋਟ। ਕਸ਼ਮੀਰੀ ਟੋਪੀ। ਗਲ ਦੁਆਲੇ ਗੁਲੂਬੰਦ ਲਪੇਟਿਆ ਹੋਇਆ ਹੈ। ਪੰਜਾਂ ਦਿਨਾਂ ਦੀਆਂ ਵਧੀਆਂ ਦਾੜ੍ਹੀ-ਮੁੱਛਾਂ ਉਹਨਾਂ ਦੇ ਚਿਹਰੇ ਦੀ ਰੌਣਕ ਵਧਾ ਰਹੀਆਂ ਹਨ।

ਸਥਾਨ—ਸਵੀਡਨ ਨਾਮੀ ਦੇਸ਼ ਦੀ ਰਾਜਧਾਨੀ। ਉਥੋਂ ਦਾ ਸਰਕਾਰੀ ਬਾਗ਼। ਬਾਗ਼ ਵਿਚ ਹਰ ਥਾਂ ਲੋਕਾਂ ਦੀਆਂ ਭੀੜਾਂ ਜੁੜੀਆਂ ਹੋਈਆਂ ਹਨ। ਆਦਮੀ, ਔਰਤਾਂ, ਬਾਲ-ਬੱਚੇ ਤੇ ਕੁੱਤੇ ਸਾਰੇ ਕੁਹਰੇ ਵਿਚ ਘਿਰੇ ਹੋਏ ਹਨ। ਸਵਰਗੀ ਮਹਿਲਾਂ ਦੀ ਮਧਮ ਰੁਣਝੁਣ ਵਿਚ ਬਰਫ਼ ਦੀਆਂ ਟੁਕੜੀਆਂ ਝੜ ਰਹੀਆਂ ਹਨ। "ਇਕ ਜ਼ਮਾਨੇ ਵਿਚ ਇਕ ਬੇਵਕੂਫ਼ ਹੁੰਦਾ ਸੀ", ਨਾਮੀ ਪ੍ਰਸਿੱਧ ਨਾਵਲ ਨੂੰ ਉਸ ਵਰ੍ਹੇ ਦਾ ਨੋਬਲ ਪੁਰਸਕਾਰ, ਸਵੀਡਨ ਦੇ ਮਹਾਰਾਜ ਕੋਲੋਂ ਦਯਾ-ਪੂਰਬਕ ਪ੍ਰਾਪਤ ਇਤਿਹਾਸਕ ਸਮਾਰੋਹ ਤੋਂ ਦੂਜੇ ਦਿਨ ਸ਼ਾਮ ਦਾ ਵੇਲਾ ਸੀ। ਮਿਸਟਰ ਬ੍ਰਿਗਸ ਆਪਣੇ ਸ਼ਰਧਾਲੂਆਂ ਕੋਲੋਂ ਬਚਣ ਲਈ ਉਸ ਬਾਗ਼ ਵਿਚ ਚੱਕਰ ਕਢ ਰਹੇ ਸਨ।

ਉਦੋਂ ਉਹ ਉਸਦੇ ਮਗਰ ਮਗਰ ਤੁਰ ਪਈ। ਉਹਨੂੰ ਇੰਟਰਵੀਊ ਦੀ ਲੋੜ ਹੈ। ਸਾਰਾ ਦਿਨ ਮਿਲਣ ਵਾਲਿਆਂ ਦੀ ਭੀੜ ਲੱਗੀ ਰਹੀ। ਹੋਟਲ ਦੇ ਕਮਰੇ ਦਾ ਸਾਰਾ ਵਾਤਾਵਰਣ ਮੇਲਾ ਜਿਹਾ ਲਗਦਾ ਸੀ।

ਫੁੱਲਾਂ ਦਾ ਗੁਲਦਸਤਾ, ਫੁੱਲਾਂ ਦੇ ਹਾਰ, ਬੀਅਰ ਦੀਆਂ ਬੋਤਲਾਂ ਦੇ ਢੱਕਣ, ਵਿਸਕੀ ਦੇ ਲੇਬਲ, ਸਿਗਾਰ ਦੇ ਟੁਕੜੇ, ਰਾਖ, ਵਧਾਈ ਦੇ ਭਾਸ਼ਣ, ਕਵਿਤਾਵਾਂ, ਟੈਲੀਫ਼ੋਨ ਦੀ ਆਵਾਜ਼, ਉਤਰ, ਹੇ ਭਗਵਾਨ, ਕੈਸਾ ਸ਼ੋਰ ਸ਼ਰਾਬਾ ਹੈ। ਕੀ ਬੰਦੇ ਨੂੰ ਪੁਰਸਕਾਰ ਦੇ ਕੇ ਮਾਰ ਹੀ ਛਡਣਾ ਹੈ? ਹੁਣ ਇਸ ਬਗੀਚੇ ਵਿਚ ਵੀ ਛੁਟਕਾਰਾ ਨਹੀਂ। ਸ਼ਿਕਾਰੀ ਕੁੱਤਿਆਂ ਤੋਂ ਬਚ ਕੇ ਆਇਆ ਸਾਂ ਪਰ ਏਥੇ ਆ ਕੇ ਵੀ ਫਾਹੀ ਵਿਚ ਫਸ ਗਿਆ। ਮਸ਼ਹੂਰ ਸਾਹਿਤਕਾਰ ਨੂੰ ਕਿਤੇ ਵੀ ਸੁਰੱਖਿਆ ਪ੍ਰਾਪਤ ਨਹੀਂ।

ਮਨੁੱਖ ਕਿਤੇ ਵੀ ਹੋਵੇ ਹਰ ਥਾਂ ਉਹਦਾ ਸ਼ਿਕਾਰ ਕੀਤਾ ਜਾਂਦਾ ਹੈ। ਸ਼ਿਕਾਰ ਅਰਥਾਤ ਮੁਲਾਕਾਤ, ਸੰਵਾਦ, ਚਾਪਲੂਸੀ, ਸਵਾਲ-ਜਵਾਬ। ਸੰਢੇ ਦੇ ਰੂਪ ਵਿਚ ਜਨਮ ਲੈਣ ਦੇ ਕਾਰਨ ਹਲ੍ਹ ਵਿਚ ਵਾਹੁਣ ਦਾ ਵਿਰੋਧ ਨਹੀਂ ਕੀਤਾ ਜਾ ਸਕਦਾ। ਸਾਹਿਤਕਾਰ ਨੂੰ ਤਾਂ ਉਹਦੀ ਮੁਲਾਕਾਤ, ਸੰਵਾਦ ਦੇ ਲਈ ਤਿਆਰ ਰਹਿਣਾ ਹੀ ਚਾਹੀਦਾ ਹੈ। "ਲਿਖਣ ਵੇਲੇ ਉਹਦੀ ਸਿਰਜਣ-ਪ੍ਰਕਿਰਿਆ ਦੇ ਆਵੇਗ ਵਿਚ ਉਦਾਰ ਹੋ ਕੇ 'ਕਸ਼ੈ' ਦੀ ਬਜਾਏ 'ਸ਼' ਲਿਖਦੇ ਹੁੰਦੇ ਸੋ?" ਪਰ ਸਾਹਿਤ ਤੋਂ ਬਾਹਰ ਦੀਆਂ ਗੱਲਾਂ ਕਹਿਣਾ ਹੀ ਠੀਕ ਹੋਵੇਗਾ।

ਪੱਕੇ ਫਲ ਵਾਂਗ ਇਹ ਅਦਭੁਤ ਸੁੰਦਰੀ ਬਹੁਤ ਹੀ ਹੁਸ਼ਿਆਰ ਜਾਪਦੀ ਹੈ। ਕਿਹੋ

ਜਿਹੇ ਹਥਿਆਰ ਲੈ ਕੇ ਆਈ ਹੈ। ਇਹ ਮੇਰੀਆਂ ਪੈੜਾਂ ਸੁੰਘਦੀ ਤੁਰੀ ਆਈ ਹੈ। ਇਹਨੂੰ ਨਾਰਾਜ਼ ਕਰਨਾ ਬੇਵਕੂਫ਼ੀ ਹੋਵੇਗੀ। "ਲਹੁਮਾਨਿੱਤੇ" ਜਾਂ "ਨਿਊਯਾਰਕ ਟਾਈਮਸ" ਦੀ ਪ੍ਰਤਿਨਿਧ ਹੋਵੇਗੀ। ਲੱਖਾਂ ਲੋਕ ਪੜ੍ਹਣਗੇ, "ਮਿਸਟਰ ਬ੍ਰਿਗਸ ਨੋਬਲ ਪੁਰਸਕਾਰ ਨਾਲ ਸਨਮਾਨਿਤ। ਰਵਿੰਦਰ ਨਾਥ ਠਾਕੁਰ ਤੋਂ ਬਾਅਦ......।"

"ਯੂ ਮੀਨ ਟੈਗੋਰ ?"

"ਯਾ (ਜੀ ਹਾਂ)।"

"ਫ਼ਨੀ ਓਲਡ ਮੈਨ, ਆਫ਼ਕੋਰਸ।"

ਵੀਨਸ ਦੀ ਸੰਗਮਰਮਰ ਦੀ ਪ੍ਰਤਿਭਾਸ਼ਾਲੀ ਮੂਰਤੀ ਦੇ ਸਾਹਮਣੇ ਬੈਂਚ ਉਤੇ ਮਿਸਟਰ ਬ੍ਰਿਗਸ ਬੈਠ ਗਿਆ। ਸੰਗਮਰਮਰ ਦੀ ਮੂਰਤੀ ਦੀਆਂ ਲੱਤਾਂ ਦੀ ਏਨੀ ਮੁਟਾਈ ਜ਼ਰੂਰੀ ਸੀ ? ਕਿਸ ਦੀ ਕਿਰਤ ਹੈ ? ਮੇਰੇ ਨਾਲ ਗੱਲਬਾਤ ਕਰਨ ਵਾਸਤੇ ਸਜ-ਸਜਾ ਕੇ ਆਈ ਸੁੰਦਰੀ ਵੀ ਮਿਨੀ ਸਕ੍ਰਟ ਵਾਲੀ ਹੈ। ਇਹਦੀਆਂ ਲੱਤਾਂ ਏਨੀਆਂ ਮੋਟੀਆਂ ਨਹੀਂ।

ਇਹ ਸਾਰੇ ਪ੍ਰਸ਼ਨ ਤਿਆਰ ਕਰਕੇ ਲਿਆਈ ਹੈ। ਮੁਲਾਕਾਤ-ਸੰਵਾਦ ਰੂਪੀ ਵਾਰ ਕਰਨ ਲਈ ਸਾਰੇ ਜ਼ਰੂਰੀ ਹਥਿਆਰ ਪਹਿਲਾਂ ਹੀ ਇਕੱਠੇ ਕਰਕੇ ਲਿਆਈ ਹੈ। ਉਹ ਕੋਈ ਸਾਧਾਰਨ ਸੰਵਾਦ-ਲੇਖਕਾ ਨਹੀਂ ਜਾਪਦੀ। ਸੱਚੀ ਸੰਪਾਦਿਕਾ ਹੈ। ਸਮੇਂ ਦੀਆਂ ਮੂਲ ਸਮੱਸਿਆਵਾਂ ਉਹਦੇ ਵਿਸ਼ੇ ਹਨ।

ਗੰਭੀਰ ਸੁਭਾ ਵਾਲੇ ਮਿਸਟਰ ਬ੍ਰਿਗਸ ਨੂੰ ਵੀ ਇਹ ਸੋਚ ਕੇ ਹਾਸਾ ਆ ਗਿਆ ਕਿ ਗੋਡਿਆਂ ਤਕ ਆਉਂਦੀ ਮਿਨੀ ਸਕ੍ਰਟ ਵਾਲੀ ਇਹ ਔਰਤ ਦੀਆਂ ਸੂਹੀਆਂ ਅੱਖਾਂ ਸੰਸਾਰ ਦੀਆਂ ਗੰਭੀਰ ਸਮੱਸਿਆਵਾਂ ਉਤੇ ਵਿਚਾਰ ਕਰਨ ਲਈ ਬੜੀਆਂ ਕਾਹਲੀਆਂ ਪਈਆਂ ਦਿਸਦੀਆਂ ਹਨ। ਪਰ ਉਹਨੇ ਹਾਸੀ ਰੋਕ ਲਈ। ਮਖ਼ੌਲ ਨਹੀਂ ਉਡਾਉਣਾ। ਉਸਦੇ ਦਿੱਤੇ ਹੋਏ ਪ੍ਰਸ਼ਨ ਪੱਤਰ ਤੋਂ ਇਹ ਜਾਪਦਾ ਹੈ ਕਿ ਉਹ ਇਕ ਬੁਧੀਜੀਵੀ ਹੈ। ਬੁਧੀਜੀਵੀਆਂ ਨੂੰ ਵੇਖਦਿਆਂ ਮੱਥੇ ਤਿਉੜੀਆਂ ਪਾਉਣਾ ਤੇ ਖਿੜਖਿੜਾ ਕੇ ਹੱਸਣਾ ਨਹੀਂ ਚਾਹੀਦਾ। ਨੰਗੇ ਦੰਦ ਦਿਮਾਗ਼ ਦੀ ਅਵੱਗਿਆ ਕਰਦੇ ਹਨ।

ਮਿਸ ਮਰੀਆਂ ਕੋਰੇਸੀ ਕਹਿ ਕੇ ਉਹਨੇ ਆਪ ਹੀ ਆਪਣੀ ਜਾਣ-ਪਛਾਣ ਕਰਾਈ—ਏਡੀਟਰ 'ਲਾਬੂਰਗਸੀ'। 'ਲਾਬੂਰਗਸੀ' ਇਕ ਲਿਟਲ ਮੈਗਜ਼ੀਨ ਹੈ। ਕੁਲ ਇਕ ਸੌ ਸੱਤਰ ਕਾਪੀਆਂ ਛਪਦੀਆਂ ਹਨ ਜਿਹੜੀਆਂ ਪੱਥਰ ਦੇ ਛਾਪੇਖ਼ਾਨੇ ਵਿਚ ਛਾਪੀਆਂ ਜਾਂਦੀਆਂ ਹਨ। ਇਹ ਤ੍ਰੈਮਾਸਿਕ ਸੰਸਾਰ ਦੇ ਡੇਢ ਸੌ ਮਹਾਨ ਬੰਦੇ ਪੜ੍ਹਨਗੇ।

ਅਜਿਹਾ ਕਰਨ ਨਾਲ ਹੀ ਇਸ ਮਾਸਿਕ ਦੇ ਪਾਠਕ ਵਡੱਤਣ ਵਲ ਵਧਦ ਹਨ। ਆਰਤਰ ਮਿੱਲਰ ਤੋਂ ਲੈ ਕੇ ਸ਼ੋਲੋਕੋਵ ਤਕ ਇਸ ਪਰੰਪਰਾ ਦੇ ਅੰਤਰਗਤ ਹਨ। 'ਲਾਬੂਰਗਸੀ' ਨੇ ਸਾਰਤ੍ਰੇ ਦਾ ਭੇਜਿਆ ਇਕ ਲੇਖ ਕਾਫ਼ੀ ਦਾਰਸ਼ਨਿਕ ਨਾ ਹੋਣ ਕਾਰਨ ਪ੍ਰਕਾਸ਼ਿਤ ਨਹੀਂ ਸੀ ਕੀਤਾ। ਕਾਮੂ ਦਾ ਲੇਖ ਸਿਰਫ਼ ਇਕੋ ਵਾਰੀ ਛਾਪਿਆ ਗਿਆ ਸੀ। ਇਹ ਸੰਪਾਦਕ ਦਾ ਇਕ ਛੋਟਾ ਪੱਤਰ ਸੀ। ਜਿਸ ਮਹੀਨੇ ਇਹ ਪੱਤਰ ਪ੍ਰਕਾਸ਼ਿਤ ਕੀਤਾ ਗਿਆ ਉਸ ਮਹੀਨੇ ਹੀ ਕਾਮੂ ਨੂੰ ਨੋਬਲ ਪੁਰਸਕਾਰ ਮਿਲਿਆ। ਨੋਬਲ ਪੁਰਸਕਾਰ ਰਾਹੀਂ ਸਨਮਾਨਿਤ ਵਿਅਕਤੀ ਹੀ

ਇਸ ਅੰਕ ਲਈ ਲੇਖ ਲਿਖ ਸਕਦੇ ਹਨ । ਸੰਪਾਦਕ ਹੀ ਪਾਠਕਾਂ ਨੂੰ ਵੀ ਚੁਣਦੇ ਹਨ । ਮਿਸਟਰ ਬ੍ਰਿਗਸ ਦਾ ਇੰਟਰਵੀਊ ਕਰਨ ਵਾਲੀ 'ਲਾਬੁਰਗਸੀ' ਦੀ ਵਿਸ਼ੇਸ਼ ਪ੍ਰਤਿਭਾਸ਼ਾਲੀ ਪ੍ਰਤੀਨਿਧ ਇਹੋ ਇਕੱਲੀ ਸੁੰਦਰੀ ਨਹੀਂ, ਹੋਰ ਵੀ ਬਹੁਤ ਹਨ ।

ਇਕ ਹੱਥ ਵਿਚ ਨੋਕਦਾਰ ਪੈਨਸਲ ਤੇ ਦੂਜੇ ਵਿਚ ਨੋਟ-ਬੁਕ ਫੜੀ ਉਹ ਮੇਰੇ ਸਾਹਮਣੇ ਖੜੀ ਹੈ । ਇਕ ਸੁੰਦਰ ਕੋਮਲ ਮੁਟਿਆਰ, ਵੀਨਸ ਦੀ ਮੂਰਤੀ ਦੀ ਪਿਠਭੂਮੀ ਵਿਚ ਉਹ ਅਤਿਅੰਤ ਸੁੰਦਰ ਨਜ਼ਰ ਆਈ । ਮਿਸਟਰ ਬ੍ਰਿਗਸ ਉਹ ਸੁੰਦਰੀ ਨੂੰ ਵੇਖਦਾ ਰਿਹਾ । ਉਸ ਤਕਣੀ ਦੀ ਖਿਚ ਜਾਂ ਕਟਾਕਸ਼ ਦੇ ਅਧਾਰ 'ਤੇ ਪਤਾ ਨਹੀਂ ਕਿਉਂ ਉਹ ਮੇਰੇ ਘਾਹ ਦੇ ਮੈਦਾਨ ਉਤੇ ਆ ਖੜੋਤੀ । ਉਹ ਘਾਹ ਦੀ ਪੱਤੀ ਦੀ ਨੋਕ ਨਾਲ ਆਪਣਾ ਚਿਹਰਾ ਖੁਰਕਣ ਲਗ ਪਈ ਤਾਂ ਮਿਸਟਰ ਬ੍ਰਿਗਸ ਦੇ ਮਨ ਵਿਚ ਇਕ ਭਾਰਤੀ ਮਦ-ਮਸਤ ਸਿਨਮਾ ਅਭਿਨੇਤਰੀ ਦਾ ਚਿੱਤਰ ਉਭਰਿਆ, ਪਰ ਫੇਰ ਪਲ ਕੁ ਪਿਛੋਂ ਇਹ ਮੰਦਾ ਚਿਤਰ ਅਲੋਪ ਹੋ ਗਿਆ । ਅਸਲ ਵਿਚ ਇਹ ਇਕ ਸ਼ੁਭ ਘਟਨਾ ਹੈ । ਤੁਸੀਂ ਅੰਦਾਜ਼ਾ ਲਾ ਸਕਦੇ ਹੋ ਕਿ ਇਕ ਮਿਨੀ ਸਕ੍ਰਟ ਵਾਲੀ ਹੇਠਾਂ ਘਾਹ ਉਤੇ ਬੈਠੀ ਹੋਵੇ ਤੇ ਤੁਸੀਂ ਉਚਾਈ ਦੇ ਬੈਂਚ ਉਤੇ ਬੈਠੇ ਹੋਵੋ ਤਾਂ ਤੁਹਾਡੀ ਤਕਣੀ ਲਾਟੂ ਵਾਂਗ ਘੁਮਦੀ ਹੋਈ ਕਿੱਥੇ ਕਿੱਥੇ ਚੱਕਰ ਲਾਏਗੀ ? ਬਿਨਾਂ ਝਾਲਰ ਵਾਲੀ ਘਗਰੀ ਨਾਲ ਉਹਨੇ ਆਪਣੀਆਂ ਲੱਤਾਂ ਨੂੰ ਢਕੀ ਰਖਣ ਦਾ ਯਤਨ ਕੀਤਾ । ਅਖ਼ੀਰ ਆਪਣੇ ਪੱਟਾਂ ਉਤੇ ਨੋਟ-ਬੁਕ ਰਖ ਕੇ ਬ੍ਰਿਗਸ ਦੀਆਂ ਸੁਨਹਿਰੀ ਗੱਲਾਂ ਨੂੰ ਲਿਖ ਲਿਆ । ਆਦਰ ਨਾਲ ਦਿੱਤੇ ਹੋਏ ਪ੍ਰਸ਼ਨ-ਪੱਤਰ ਉਤੇ ਅੱਖਾਂ ਗੱਡੀ, ਮੂੰਹ ਵਿਚੋਂ ਪਾਈਪ ਕਢੇ ਬਿਨਾਂ, ਉਹਨੇ ਧੂੰਏਂ ਨਾਲ ਢਕੇ ਹੋਏ ਸ਼ਬਦਾਂ ਵਿਚ ਆਪਣਾ ਭਾਵ ਪ੍ਰਗਟ ਕੀਤਾ ।

"ਇਬਦਾਲ ਵਿਸ਼ਵ-ਵਿਦਿਆਲੇ ਵਿਚ ਹੋਏ ਅੰਤਰ-ਰਾਸ਼ਟਰੀ ਸਾਹਿਤ ਸੰਮੇਲਨ ਦੇ ਪ੍ਰਧਾਨਗੀ ਭਾਸ਼ਨ ਵਿਚ ਇਹਨਾਂ ਵਿਚੋਂ ਬਹੁਤੀਆਂ ਸਮੱਸਿਆਵਾਂ ਦੀ ਚਰਚਾ ਹੋ ਚੁਕੀ ਹੈ । ਕੀ ਤੁਸੀਂ ਉਹ ਪੜ੍ਹਿਆ ਹੈ ?"

"ਪੜ੍ਹਿਆ ਨਹੀਂ । ਮੇਜ਼ ਦੇ ਦਰਾਜ਼ ਵਿਚ ਪਿਆ ਹੈ ।" 'ਲਾਬੁਰਗਸੀ' ਦੀ ਸੰਪਾਦਿਕਾ ਨੇ ਕਿਹਾ ।

"ਮਹਿਮਾਮਈ ਤੱਤ-ਚਿੰਤਨ ਮੇਜ਼ ਦੇ ਅੰਦਰ ਲੁਕਾ ਕੇ ਰਖਣ ਲਈ ਨਹੀਂ ਹੁੰਦੇ । ਦਿਲ ਵਿਚ ਸਾਂਭ ਕੇ ਰੱਖਣ ਲਈ ਹੁੰਦੇ ਹਨ ।" ਮਿਸਟਰ ਬ੍ਰਿਗਸ ਨੇ ਆਪਣੀਆਂ ਗੱਲਾਂ ਜਾਰੀ ਰੱਖੀਆਂ । "ਇਸ ਦਹਾਕੇ ਵਿਚ ਸੰਪਾਦਕਾਂ ਦੇ ਚਿੰਤਨ ਦਿਮਾਗ਼ ਵਿਚ ਨਹੀਂ ਸਗੋਂ ਅਲਮਾਰੀ ਵਿਚ ਹਨ । ਮੈਂ ਉਹਨਾਂ ਉਤੇ ਸਿਰਫ਼ ਦੋਸ਼ ਨਹੀਂ ਲਾਵਾਂਗਾ । ਤੇ ਉਹ ਵੀ ਇਸ ਜ਼ਮਾਨੇ ਵਿਚ ਜਦੋਂ ਕਿ ਵੇਦ-ਗ੍ਰੰਥ ਤਕ ਧਰਮ-ਪਰਵਰਤਕ ਦੀ ਗੱਦੀ ਨੂੰ ਉੱਚਾ ਕਰਨ ਦਾ ਸਾਧਨ ਬਣਿਆ ਹੋਇਆ ਹੈ ।"

ਉਹ ਹੱਸ ਪਈ । ਉਹ ਵੀ ਹੱਸਿਆ । ਉਹਦੇ ਦੰਦਾਂ ਦਾ ਰੰਗ ਨੀਲਾ ਹੈ । ਸਿਗਾਰ ਪੀਣ ਨਾਲ ਸ਼ਾਇਦ ਰੰਗੀਨ ਹੋ ਗਏ ਹੋਣ । ਵਿਟਾਮਿਨ ਸੀ ਦੀ ਘਾਟ ਨਾਲ ਵੀ ਅਜਿਹਾ ਰੰਗ ਹੋ ਸਕਦਾ ਹੈ । ਆਪਣੀ ਪੇਟੀ ਵਿਚ ਰੱਖੀਆਂ ਹੋਈਆਂ ਗੋਲੀਆਂ ਵਿਚੋਂ ਕੁਝ ਕੁ ਜੇ ਦੇ ਦਿੱਤੀਆਂ ਜਾਣ...? ਪੱਛਮੀ ਗੋਰੀਆਂ ਮੁਟਿਆਰਾਂ ਦੀਆਂ ਕਈ ਕਮਜ਼ੋਰੀਆਂ ਹਨ । ਘਾਟਾਂ

ਦੂਰ ਕਰਕੇ ਉਹਨਾਂ ਨੂੰ ਸੁਧਾਰਨ ਲਈ ਮੈਂ ਕਿਉਂ ਐਵੇਂ ਪੁਆੜੇ ਵਿਚ ਪੈਂਦਾ ਫਿਰਾਂ, ਵਿਸ਼ੇਸ਼ ਕਰਕੇ ਇਸ ਹਾਲਤ ਵਿਚ ਜਦੋਂ ਕਿ ਮੈਂ ਨੋਬਲ ਪੁਰਸਕਾਰ ਪ੍ਰਾਪਤ ਕਰ ਚੁਕਿਆ ਇਕ ਏਸ਼ੀਆਈ ਹਾਂ ।

"ਮਿਸਟਰ ਬ੍ਰਿਗਸ ! ਤੁਸੀਂ ਮੇਰੇ ਸਤਵੇਂ ਪ੍ਰਸ਼ਨ ਵਲ ਧਿਆਨ ਨਹੀਂ ਦਿੱਤਾ ? ਸੈਕਸ ਤੇ ਸੁਸਾਇਟੀ ਦੇ ਆਪਸੀ ਸੰਬੰਧਾਂ ਬਾਰੇ ।"

"ਇਹ ਆਧੁਨਿਕ ਸੰਸਕ੍ਰਿਤੀ ਦੀ ਫ਼ੈਸਲਾਕੁਨ ਸਮੱਸਿਆ ਹੈ ਨਾ ?"

"ਇਸ ਸਮੱਸਿਆ ਉਤੇ ਸੰਪੂਰਨ ਰੂਪ ਵਿਚ ਵਿਚਾਰ ਕਰਨਾ ਹੈ ।"

"ਨੇਕਡ ਇਜ਼ ਦਾ ਵਰਡ", ਮਿਸ ਮਰੀਆ ਕੋਰੋਸੀ ਨੇ ਮੰਨ ਲਿਆ ।

"ਅਸਤਿਤਵ ਵੀ ਸ਼ਕਤੀ ਤੇ ਸੌਂਦਰਯ ਸੈਕਸ ਹੈ । ਸਿਰਜਣਾਤਮਕ ਪ੍ਰਕਿਰਿਆ ਵੀ ਸੈਕਸ ਮਾਤਰ ਹੀ ਹੈ । ਦੂਸਰੀ ਸਿਰਜਣ ਪ੍ਰਕਿਰਿਆ ਸੈਕਸ ਦਾ ਹੀ ਪ੍ਰਤੀਬਿੰਬ ਹੈ । ਸ਼ਾਖਾਵਾਂ ਵੀ ਕਹਿ ਸਕਦੇ ਹਾਂ । ਪੱਛਮੀ ਜਨਤਾ ਬਾਹਰਮੁਖੀ ਵਿਚਾਰਧਾਰਾ ਦੀ ਧਾਰਨੀ ਹੈ । ਕਲਾ ਸੰਬੰਧੀ ਹੁਣ ਕੋਈ ਮੌਲਿਕ ਕਲਪਣਾ ਉਹਨਾਂ ਦੀ ਨਹੀਂ । ਏਥੇ ਬਸ ਏਨਾ ਹੀ ਕਹਿਣਾ ਹੈ । ਏਗਜ਼ਿਸਟੈਂਸ਼ਲਿਜ਼ਮ ਨੇ ਉਸ ਦਿਸ਼ਾ ਵਿਚ ਕੁਝ ਖੋਜਾਂ ਆਰੰਭ ਕੀਤੀਆਂ ਪਰ ਨਿਸ਼ਾਨੇ ਤਕ ਪਹੁੰਚੇ ਬਿਨ ਹੀ ਹਾਰ ਹੋਈ । ਜੇ ਨਿਧੜਕ ਹੋ ਕੇ ਸਾਰੀ ਗੱਲ ਕਹਾਂ ਤਾਂ ਤੈਨੂੰ ਬੁਰਾ ਲਗੇਗਾ ਨਾ ? ਤੁਹਾਨੂੰ ਮਰਦ ਤੇ ਇਸਤਰੀ ਦੀ—ਸੈਕਸ ਦੇ ਵਿਕਾਸ ਦੀਆਂ ਸੰਭਾਵਨਾਵਾਂ ਦੀ ਜਾਣਕਾਰੀ ਨਹੀਂ । ਉਦਾਹਰਣ ਦੇ ਰੂਪ ਵਿਚ ਸਾਰਤ੍ਰੇ ਤੇ ਮਦਾਮ ਬੁਵੇ ਪੇਸ਼ ਹਨ । ਸਾਰਤ੍ਰੇ ਏਗਜ਼ਿਸਟੈਂਸ਼ਲਿਸਟ ਸਭਾ ਦੇ ਧਰਮ-ਗੁਰੂ ਹਨ ਤੇ ਮਦਾਮ ਬੁਵੇ ਮਦਰ ਸੁਪੀਰੀਅਰ ਹਨ । ਉਹ ਪਵਿੱਤਰ ਆਤਮਾਵਾਂ ਦਾ ਭੇਸ ਧਾਰ ਕੇ ਸਿਰਫ਼ ਅਦਾਕਾਰੀ ਕਰਦੇ ਹਨ । ਨਵੇਂ ਨਵੇਂ ਵਾਕਾਂ ਦਾ ਅਭਿਆਸ ਕਰਕੇ ਉਹਨਾਂ ਨੂੰ ਰਟਦੇ ਹਨ । ਅਰਾਜਕਤਾ ਵਲ ਰਿੜ੍ਹਦੇ-ਤਿਲ੍ਹਕਦੇ ਪੱਛਮੀ ਬੁਰਜਵਾ ਦੀ ਪੁਰਾਣੀ ਮਾਰੈਲਿਟੀ ਉਤੇ ਹੀ ਉਹ ਵੀ ਬੁਨਿਆਦੀ ਤੌਰ ਉਤੇ ਵਿਸ਼ਵਾਸ ਕਰਦੇ ਹਨ । ਬਸ ਏਨਾ ਕੁ ਹੀ ਫ਼ਰਕ ਹੈ ਕਿ ਉਹਨੂੰ ਮਾਰਕਸਿਸਟ ਸ਼ੈਲੀ ਵਿਚ ਰੰਗ ਦਿੱਤਾ ਹੈ । ਉਹ ਕ੍ਰਾਂਤੀਕਾਰੀ ਨਹੀਂ ਹਨ । ਚੋਪੜੇ-ਸੁਆਰੇ ਕਰੂਪ ਵਿਸ਼ਵਾਸਾਂ ਦਾ ਇਕ ਵਿਤਰਕ ਹੀ ਹੈ । ਕੀ ਮੈਂ ਆਪਣਾ ਬਿਆਨ ਸਪੱਸ਼ਟ ਕਰ ਸਕਿਆ ਹਾਂ ?"

"ਹਾਂ ਸ੍ਰੀਮਾਨ ਜੀ !"

ਐਗਜ਼ਿਸਟੈਂਸ਼ਲਿਜ਼ਮ ਅਲ੍ਹੜ ਉਮਰ ਦੇ ਮੁੰਡੇ ਕੁੜੀਆਂ ਦੀ ਫ਼ਿਲਾਸਫ਼ੀ ਹੈ । ਕੁਝ ਲੋਕਾਂ ਲਈ ਅਲ੍ਹੜ ਉਮਰ ਦੀ ਚੰਚਲਤਾ ਬੁਢਾਪੇ ਦਾ ਉਤਸ਼ਾਹ ਬਣਦੀ ਹੈ । ਸੈਮੇਟਿਕ ਵਰਗ ਸੱਚੇ ਏਸ਼ੀਆਈਆਂ ਵਾਂਗ ਵਿਕਸਤ ਨਾ ਹੋ ਸਕਿਆ । ਉਸ ਵਰਗ ਦੇ ਧਰਮ-ਸ਼ਾਸਤਰ ਨੇ ਪੱਛਮ ਦੀ ਸਭਿਅਤਾ ਤੇ ਰਹਿਣ-ਸਹਿਣ ਦਾ ਨਿਰਮਾਣ ਕੀਤਾ । ਪੱਛਮੀ ਲੋਕਾਂ ਦੀ ਅਥਾਹ ਸ਼ਕਤੀ ਉਨ੍ਹਾਂ ਦੀਆਂ ਕਾਢਾਂ ਸਦਕਾ ਹੀ ਜਿਵੇਂ ਸਿਲ-ਪੱਥਰ ਹੋ ਗਈ । ਉਹਨਾਂ ਨੇ ਸਮਝਿਆ ਕਿ ਸੈਕਸ ਦਾ ਪ੍ਰਤੀਕ ਸੱਪ ਹੈ । ਇਹ ਪਤਾ ਲਗਦਿਆਂ ਹੀ ਉਹ ਸੱਪ ਦੇ ਦੁਸ਼ਮਣ ਬਣ ਗਏ । ਇਹ ਇੰਜ ਹੀ ਹੈ ਜਿਵੇਂ ਉਹਨੀਂ ਦਿਨੀਂ ਐਟਮ ਬੰਬ ਬਣਾ ਕੇ, ਉਹਨੂੰ ਉੱਨਤ ਕਰਕੇ ਉਹਦੀ ਰੋਕਥਾਮ ਲਈ ਨਾਹਰਾ ਲਾਇਆ ਜਾਂਦਾ ਹੈ । ਕੁਝ ਸਮੇਂ ਤੋਂ ਉਹਨਾਂ ਦੀਆਂ ਨਜ਼ਰਾਂ ਪੂਰਬ ਵਲ ਹਨ ।"

"ਇਹਦਾ ਮਤਲਬ ਕੀ ਹੈ ?"

ਤੁਸੀਂ ਜਾਣਦੇ ਹੋ ਕਿ ਪੁਰਾਣੇ ਆਦਮ ਤੇ ਹੱਵਾ ਵਰਗੇ ਪੱਛਮੀ ਸਭਿਅਤਾ ਦੇ ਅਦਨ ਬਗੀਚੇ (ਸਵਰਗ) ਵਿਚੋਂ ਆਪੇ ਨਿਕਲ ਕੇ ਆਏ ਨੌਜਵਾਨ ਮੁੰਡੇ ਤੇ ਮੁਟਿਆਰਾਂ ਦੇ ਟੋਲਿਆਂ ਦੇ ਟੋਲੇ ਕਲਕੱਤੇ, ਦਿੱਲੀ ਤੇ ਕੇਰਲ ਵਿਚ ਤੁਰੇ ਫਿਰਦੇ ਹਨ। ਉਹ ਸੁਭਾਵਕ ਨਿਸ਼ਕਪਟਤਾ ਵਲ ਮੁੜਣ ਲਈ ਤਰਸਦੇ ਨਹੀਂ। ਉਹਨਾਂ ਦੀ ਇੱਛਾ ਹੈ ਕਿ ਸੈਮੇਟਿਕ ਧਰਮ ਸੰਕਲਪਾਂ ਰਾਹੀਂ, "ਸੈਕਸ ਦੇ ਚੌਹੀਂ ਪਾਸੀਂ ਲਪੇਟੇ ਹੋਏ ਨਿਰੋਧਾਂ ਨੂੰ ਲਾਹ ਸੁੱਟਿਆ ਜਾਏ।"

"ਨਹੀਂ" ਇਕ ਅਜਿਹਾ ਵੱਡਾ ਬੋਰਡ ਮੂਹਰੇ ਰੱਖ ਕੇ ਕੌਣ ਜਿਉਂਦਾ ਰਹਿ ਸਕਦਾ ਹੈ। ਸੱਪ ਪਿਸ਼ਾਚ ਨਹੀਂ ਸਗੋਂ ਸ੍ਰਿਸ਼ਟੀ-ਕਰਤਾ ਹੈ। ਈਸ਼ਵਰ ਦਾ ਦੁਸ਼ਮਣ ਨਹੀਂ, ਸਹਾਇਕ ਹੈ। ਹਿੰਦੂ ਦੇਵਤਿਆਂ ਨੂੰ ਹੀ ਵੇਖ ਲਵੋ। ਵਿਸ਼ਨੂੰ ਜੀ ਦਾ ਆਸਣ ਹੀ ਅਨੇਕ ਫਣਾਂ ਵਾਲਾ ਨਾਗ ਹੈ। ਸੱਪ ਪਰਮ-ਸ਼ਿਵ ਜੀ ਦੇ ਗਲ ਦਾ ਹਾਰ ਹਨ। ਸੱਪ ਨੇ ਹੀ ਭਗਵਾਨ ਬੁੱਧ ਉਤੇ ਛਾਂ ਕੀਤੀ ਸੀ। ਸੱਪ ਦੀ ਹੋਂਦ ਤੋਂ ਬਿਨਾਂ ਦੇਵਤੇ ਸ੍ਰਿਸ਼ਟੀ ਨਹੀਂ ਸਾਜ ਸਕਦੇ।

ਏਸੇ ਪ੍ਰੇਰਨਾ ਰਾਹੀਂ ਏਸ਼ੀਆ ਦੀ ਵੱਧ ਰਹੀ ਅਬਾਦੀ ਤੇ ਯੂਰਪ ਦੀ ਘਟ ਰਹੀ ਅਬਾਦੀ ਦਾ ਮੁਲਾਂਕਣ ਕਰਨਾ ਪਏਗਾ। ਅਸੀਂ ਜੰਗਲੀ ਹੋਣ ਕਾਰਨ ਸੰਤਾਨ ਪੈਦਾ ਕਰਦੇ ਹਾਂ, ਇਸੇ ਗੱਲ ਦਾ ਪਰਚਾਰ ਤੁਸੀਂ ਕਰਦੇ ਹੋ ਨਾ ? ਸੰਸਕ੍ਰਿਤੀ ਸੰਪੰਨ ਹੋਣ ਕਾਰਨ ਹੀ ਤੁਸੀਂ ਪਰਵਾਰ ਨਿਯੋਜਨ ਕਰਦੇ ਹੋ। ਏਸ ਖੁਸ਼ਾਰਤ ਉਤੇ ਨਵੀਂ ਪੀੜ੍ਹੀ ਨੂੰ ਵਿਸ਼ਵਾਸ ਨਹੀਂ। ਕੀ ਕਿਸੇ ਜੀਵ ਦੀ ਚੇਤਨਾ ਦਾ ਨਾਸ਼ ਕਰਨਾ ਸੰਸਕ੍ਰਿਤੀ ਹੈ ? ਨਿਪੁੰਨਸਕਤਾ ਉਹਦਾ ਝੰਡਾ ਹੈ। ਪੱਛਮੀ ਸਭਿਅਤਾ ਮਸ਼ੀਨਾਂ ਦੀ ਹਖੇਲ ਦੇ ਰੂਪ ਵਿਚ ਬਦਲ ਗਈ ਹੈ। ਮਸ਼ੀਨਾਂ ਨਾਲ ਗੱਲਾਂ ਕਰਨ ਵਿਚ ਹੀ ਤੁਹਾਨੂੰ ਅਨੰਦ ਪ੍ਰਾਪਤ ਹੁੰਦਾ ਹੈ। ਗੀਤ ਸੁਣਨ ਲਈ ਰੇਡੀਓ, ਫ਼ਿਲਮਾਂ ਵੇਖਣ ਲਈ ਟੈਲੀਵੀਜ਼ਨ, ਸੈਰ ਕਰਨ ਲਈ ਮੋਟਰ-ਕਾਰਾਂ ਤੇ ਹਵਾਈ ਜਹਾਜ਼, ਹਿਸਾਬ ਕਿਤਾਬ ਕਰਨ ਵਾਸਤੇ ਕੰਪਿਊਟਰ, ਮੁਰਦੇ ਸਾੜਣ ਵਾਸਤੇ ਬਿਜਲੀ ਦੀਆਂ ਮਸ਼ੀਨਾਂ। ਪੱਛਮੀ ਲੋਕਾਂ ਦੀ ਅਜਿਹੀ ਜ਼ਿੰਦਗੀ ਦਾ ਕੋਈ ਵੀ ਪਰਾਕ੍ਰਿਤਕ ਆਧਾਰ ਨਹੀਂ। ਤੁਸੀਂ ਸਿੱਟਿਆਂ ਦੀ ਪੌੜੀ ਤੋਂ ਹੁਣੇ ਡਿਗ ਪਓਗੇ। ਇਸੇ ਦੌਰਾਨ ਤੁਹਾਡੇ ਧਰਮ ਨਿਰੋਧ ਭਾਰ ਚੁਕੀ ਅਗੇ ਵਧਦੇ ਹਨ। ਇਕ ਨਵੇਂ ਧਰਮ ਦੇ ਰੂਪ ਵਿਚ ਮਨੋਵਿਗਿਆਨ ਦਾ ਵਿਕਾਸ ਵੀ ਹੁੰਦਾ ਹੈ। ਇਹਨਾਂ ਸਭ ਨੇ ਸੈਕਸ ਉਤੇ ਪਰਦਾ ਪਾਇਆ ਹੋਇਆ ਹੈ। ਸਿੱਟ ਵਜੋਂ ਵਿਕਾਰਾਂ ਦੀ ਉਤਪਤੀ ਨਹੀਂ ਸਗੋਂ ਵਿਘਟਨ ਹੁੰਦਾ ਹੈ। ਧਰਮ ਤੇ ਮਨੋਵਿਗਿਆਨ ਤੁਹਾਡੇ ਤੇਜ-ਪਰਤਾਪ ਦਾ ਨਾਸ਼ ਕਰਦੇ ਹਨ। ਯੂਰਪੀਨ ਮਨੁਖ ਦਾ ਮਖੌਟਾ ਨਕਲੀ ਹੈ। ਉਹ ਆਪਣੀ ਸ਼ਕਤੀ ਗੁਆ ਬੈਠਾ ਹੈ। ਤੁਸੀਂ ਵਿਖਾਵੇ ਵਿਚ ਸੁਰੱਖਿਆ ਲੱਭਦੇ ਹੋ। ਬਣਾਉਟੀ ਦੰਦ, ਬਣਾਉਟੀ ਵਾਲ, ਬਣਾਉਟੀ ਛਾਤੀਆਂ, ਬਣਾਉਟੀ ਰੰਗ, ਬਣਾਉਟੀ ਮਹਿਕ, ਬਣਾਉਟੀ ਲੱਕ, ਹੁਣ ਤਾਂ ਬਣਾਉਟੀ ਦਿਲ ਵੀ ਹਨ—ਬਣਾਉਟੀ ਮਨੁੱਖ। ਜਿਹੜੇ ਨੌਜਵਾਨ ਇਸ ਪਤਨ ਤੋਂ ਬਚਣਾ ਚਾਹੁੰਦੇ ਹਨ ਉਹ ਪੂਰਬ ਦੀ ਸਰਣ ਲੈਂਦੇ ਹਨ। ਚਾਨਣ ਹਮੇਸ਼ਾ ਪੂਰਬ ਵਿਚੋਂ ਪੈਦਾ ਹੋਇਆ ਪਰ ਬੁਝਿਆ ਪੱਛਮ ਵਿਚ ਜਾ ਕੇ ਹੀ। ਨਵੀਂ ਉਤਪਤੀ ਦੇ ਵੇਦਾਂ ਦੇ, ਜਿਊਣ-ਢੰਗ ਤੇ ਰੱਬ ਦੇ ਉਦਗਮ-ਸਥਾਨ ਨੂੰ ਖੋਜਦੇ ਹੋਏ ਆਵਾਰਾਪਣ ਵਲ ਆਪ ਹੀ

ਨੱਸ ਤੁਰਨ ਵਾਲੇ ਪੱਛਮੀ ਰਾਜਾਂ ਦੇ ਧਾਰਮਿਕ ਪਖੰਡਾਂ ਦਾ ਮੁਕਾਬਲਾ ਕਰਨ ਵਾਲੇ ਤੇ ਨਵੀਨਤਾ ਲਈ ਤਿਹਾਏ ਨੌਜਵਾਨ ਬਿਨਾਂ ਰੋਕ ਤੋਂ ਇਕ-ਲਿੰਗੀ ਦਰਸ਼ਨ ਚਾਹੁੰਦੇ ਹਨ। ਲਿੰਗ ਦਰਸ਼ਨ ਦਾ ਮਤਲਬ ਹੈ ਜ਼ਿੰਦਗੀ ਦਾ ਪੁਨਰ-ਉੱਥਾਨ, ਸ਼ਕਤੀ ਦੀ ਕਰਾਂਤੀ। ਪੱਛਮੀ ਬੁਧੀਮਾਨ ਕਰਾਂਤੀ ਦੇ ਅੰਤਮ ਸੰਸਕਾਰ ਦੀਆਂ ਤਿਆਰੀਆਂ ਕਰਨ ਲਗ ਪਏ ਹਨ। ਉਹਨਾਂ ਤੋਂ ਸਿਰਫ਼ ਇਕੋ ਆਸ ਕੀਤੀ ਜਾ ਸਕਦੀ ਹੈ—"ਠੰਡੀ ਮੌਤ।"

ਮਰੀਆ ਨੇ ਤੁਤਲਾ ਕੇ ਕਿਹਾ, "ਫੇਰ ਜ਼ਿੰਦਗੀ ਦਾ ਪੁਨਰ-ਉੱਥਾਨ ਕਿੱਥੇ ਹੋਏਗਾ, ਕਿਰਪਾ ਕਰਕੇ ਇਸ ਗੱਲ ਬਾਰੇ ਵਿਸਥਾਰ ਨਾਲ ਦੱਸੋ, ਬੜੀ ਮਿਹਰਬਾਨੀ ਹੋਏਗੀ।" ਬ੍ਰਿਗਸ ਦੀ ਮਹਾਨ ਸ਼ਕਤੀ ਤੋਂ ਉਹ ਪ੍ਰਭਾਵਿਤ ਹੋ ਗਈ ਜਾਪਦੀ ਸੀ। ਉਹਨੇ ਵੀ ਆਪਣੀਆਂ ਗੱਲਾਂ ਦਾ ਪ੍ਰਭਾਵ ਵਧਾਉਣ ਲਈ ਕਾਹਲ ਨਾਲ ਕਿਹਾ, "ਭਾਰਤ ਵਿਚ ਹੀ ਇਹਦੀ ਸੰਭਾਵਨਾ ਹੈ।"

ਮਿਸਟਰ ਬ੍ਰਿਗਸ ਨੇ ਦ੍ਰਿੜ੍ਹ ਆਵਾਜ਼ ਵਿਚ ਕਿਹਾ, "ਭਾਰਤ ਵਿਚ ਹੀ। ਤੂੰ ਜਾਣਦੀ ਹੀ ਏਂ ਕਿ ਭਾਰਤ ਦੇਸ਼ ਵਿਚ ਕੇਰਲ ਨਾਂ ਦਾ ਇਕ ਪ੍ਰਾਂਤ ਹੈ, ਛੋਟਾ ਪ੍ਰਦੇਸ਼, ਮਨੁੱਖਾਂ ਨਾਲ ਭਰਪੂਰ ਨਵੇਂ ਦਰਸ਼ਨ ਦਾ ਉਦੈ ਉਥੋਂ ਹੀ ਹੋਏਗਾ।"

ਉਹ ਨੀਲੇ ਰੰਗ ਦੇ ਦੰਦ ਕੱਢਦਿਆਂ ਬੋਲੀ, "ਇਹ ਸਿੱਟਾ ਰਸਾਤਮਕ ਹੈ।" ਉਹਨੂੰ ਆਪਣੀ ਜਨਮ-ਭੂਮੀ ਫ਼ਰਾਂਸ ਦੀ ਯਾਦ ਆ ਗਈ। ਕੇਹਾ ਪਤਨ। ਉਥੋਂ ਦੇ ਤੱਤ-ਗਿਆਨੀ ਤੇ ਸਾਹਿਤਕਾਰ ਕਿੰਨੀ ਘਟੀਆ ਸ਼੍ਰੇਣੀ ਦੇ ਹਨ। ਜੇ ਬ੍ਰਿਗਸ ਫ਼ਰਾਂਸ ਵਿਚ ਪੈਦਾ ਹੋਇਆ ਹੁੰਦਾ ਤਾਂ ਉਹ ਇਕ ਤੀਸਰੀ ਕਰਾਂਤੀ ਦਾ ਦੂਤ ਹੁੰਦਾ। ਉਹਦੇ ਮਨ ਵਿਚ ਏਸ ਭੂਰੇ ਰੰਗ ਦੇ ਬੰਦੇ ਪ੍ਰਤੀ ਅਥਾਹ ਸ਼ਰਧਾ ਦੇ ਭਾਵ ਪੈਦਾ ਹੋ ਗਏ। ਉਹ ਬ੍ਰਿਗਸ ਦੇ ਨੇੜੇ ਹੀ ਬੈਂਚ ਉਤੇ ਬਹਿ ਗਈ।

"ਯੂ ਆਰ ਏ ਜੀਨੀਅਸ।" ਕੁਝ ਚਿਰ ਉਹ ਇਕ-ਦੂਜੇ ਵਲ ਵੇਖਦੇ ਰਹੇ। ਇਕ ਨਿਰਾ ਭੁਚਾਲ ਜਿਹਾ।

ਉਸਨੇ ਕੇਰਲ ਬਾਰੇ ਪ੍ਰਸ਼ਨ ਕੀਤਾ।

"ਮਾਲਬਾਰ ਦੇ ਲੋਕ ਮੁੱਢ ਕਦੀਮ ਤੋਂ ਹੀ ਨਾਗ ਉਪਾਸ਼ਕ ਸਨ। ਪ੍ਰਾਗੈਇਤਿਹਾਸਕ ਕਾਲ ਤੋਂ ਹੀ ਉਥੇ ਸਾਂਝੇ ਪਰਵਾਰ ਦੇ ਵਿਹੜੇ ਵਿਚ ਸੱਪ ਦੀ ਪੂਜਾ ਦੇ ਚਿੰਨ੍ਹ ਮਿਲਦੇ ਹਨ। ਕਾਲੇ ਪੱਥਰਾਂ ਉਤੇ ਉਕਰੇ ਹੋਏ ਸ਼ਬਦ, ਵੱਡੇ ਵੱਡੇ ਛਾਂਦਾਰ ਰੁੱਖ, ਸੱਪਾਂ ਦੀਆਂ ਮੂਰਤੀਆਂ ਹਨ। ਸੱਪ ਦੀ ਪੂਜਾ ਵਾਲਾ ਥਾਂ ਅਸਲ ਵਿਚ ਸੱਪ-ਮੰਡਪ ਹੈ, ਮੰਦਰ ਵੀ ਹੈ। ਸੱਪ ਪੱਥਰਾਂ ਦੁਆਲੇ ਵਲ੍ਹੇਟੇ ਮਾਰ ਕੇ ਸੌਂਦੇ ਹਨ। ਕਦੇ ਪੱਥਰ ਉਤੇ ਪੂਛ ਭਾਰ ਖਲੋ ਕੇ ਤੇ ਫਣ ਖਿਲਾਰ ਕੇ ਨਚਦੇ ਹਨ। ਕਾਲੇ ਸੱਪ, ਸੁਨਹਿਰੀ ਛਿੱਭਾਂ ਵਾਲੇ, ਉਡਣੇ ਤੇ ਸਿਰ ਵਿਚ ਮਣੀਆਂ ਵਾਲੇ ਕਈ ਤਰ੍ਹਾਂ ਦੇ ਸੱਪ ਹਨ। ਅਸੀਂ ਸੱਪਾਂ ਦਾ ਉਤਸਵ ਮਨਾਉਂਦੇ ਹਾਂ। ਸਾਡੀਆਂ ਸੁੰਦਰ ਕੁੜੀਆਂ ਸੱਪਾਂ ਦੇ ਨਾਚ ਦੇ ਤਾਲ ਗੀਤ ਨਾਲ ਰਲ ਕੇ ਤਰੰਗਾਂ ਵਾਂਗ ਨਚਦੀਆਂ ਹਨ। ਵਾਲ ਖਿਲਾਰੀਂ, ਆਪਣੀਆਂ ਸੁੰਦਰ ਛਾਤੀਆਂ ਨੂੰ ਕੰਬਾਉਂਦੀਆਂ, ਮੁੜ੍ਹਕੇ ਟਪਕਾਉਂਦੀਆਂ ਉਹ ਬਰਸਾਤੀ ਬੱਦਲਾਂ ਵਾਂਗ ਨੱਚਦੀਆਂ ਹਨ। ਅਜਿਹੇ ਨਾਚ-ਨ੍ਰਿਤਾਂ ਰਾਹੀਂ

ਸਿੱਖਲ ਹੋਈਆਂ ਕੇਰਲ ਦੀਆਂ ਕੋਮਲ ਕੰਨਿਆਵਾਂ ਦਾ ਤਨ-ਮਨ ਅਤਿ ਕੋਮਲ ਵਿਕਾਰਾਂ ਵਿਚ ਲੀਨ ਹੋ ਜਾਂਦਾ ਹੈ। ਅਜਿਹੇ ਵੇਲੇ ਉਹਨਾਂ ਨੂੰ ਸੰਭੋਗ ਤੋਂ ਪਿਛੋਂ ਦੀ ਤਰਲਤਾ ਦਾ ਅਹਿਸਾਸ ਹੁੰਦਾ ਹੈ। ਇਹ ਸਿਰਜਣਾਤਮਕ ਸੈਕਸ ਦਾ ਨਾਚ ਵਿਕਾਸ ਹੈ। ਜ਼ਿੰਦਗੀ ਪ੍ਰਤੀ ਰਾਗਾਤਮਕ ਸੱਦਾ। ਮਰੀਆ ਕੋਰੋਸੀ ! ਤੂੰ ਬਾਈਬਲ ਦਾ ਪੁਰਾਣਾ ਧਰਮ ਨਿਯਮ ਪੜ੍ਹਿਆ ਏ ਨਾ ?"

"ਜੀ ਹਾਂ, ਪਰ ਕਈ ਅੰਸ਼ ਭੁੱਲ ਗਈ ਹਾਂ।"

"ਪਰ ਮੈਨੂੰ ਕੁਝ ਯਾਦ ਨੇ। ਭੁੱਲ ਵੀ ਪੱਛਮੀ ਲੋਕਾਂ ਖ਼ਾਤਰ ਬੇਇਲਾਜ ਰੋਗ ਹੋ ਗਈ ਹੈ, ਜਿਸਦਾ ਕੋਈ ਇਲਾਜ ਨਹੀਂ। ਤੇਰੀ ਇਤਿਹਾਸਕ ਜਾਣਕਾਰੀ ਉਤੇ ਬੜਾ ਦੁੱਖ ਹੋਇਆ ਹੈ। ਸੱਪ ਨਾਲ ਸੰਪਰਕ ਹੋਣ ਪਿੱਛੋਂ ਹੀ ਆਦਮ ਤੇ ਹੱਵਾ ਨੂੰ ਰਤੀ ਦਾ ਗਿਆਨ ਹੋਇਆ ਸੀ। ਹੱਵਾ ਨੇ ਸੱਪ ਦੀ ਉਪਾਸਨਾ ਕਰਕੇ ਉਹਨੂੰ ਪ੍ਰਗਟ ਕੀਤਾ। ਉਹ ਗਿਆਨ ਉਸਨੂੰ ਸੱਪ ਪਾਸੋਂ ਹੀ ਪ੍ਰਾਪਤ ਹੋਇਆ ਜਿਹੜਾ ਉਹਨੂੰ ਪਰਮਾਤਮਾ ਨੇ ਦੇਣ ਤੋਂ ਨਾਂਹ ਕਰ ਦਿੱਤੀ ਸੀ। ਉਸੇ ਨੇ ਪਹਿਲਾਂ ਸੱਪ-ਨਾਚ ਆਰੰਭ ਕੀਤਾ ਸੀ। ਸੱਪ-ਨਾਚ ਕਾਰਨ ਉਸ ਵਿਚ ਜਿਹੜਾ ਉਦਵੇਗ ਪੈਦਾ ਹੋਇਆ ਉਸੇ ਨਾਲ ਕਾਮ ਵਿਕਾਰ ਪੈਦਾ ਹੋਏ ਜਿਹੜੇ ਉਹਨੇ ਆਦਮ ਵਿਚ ਵੀ ਜਗਾਏ ਤੇ ਉਹਨੂੰ ਪ੍ਰਭਾਵਿਤ ਕੀਤਾ। ਉਸੇ ਸਮੇਂ ਤੋਂ ਉਹ ਦੋਵੇਂ ਸ਼ਰਮ ਮੰਨਣ ਲਗ ਪਏ। ਸ਼ਰਮ ਕਾਮ ਵਿਕਾਰਾਂ ਦਾ ਨਵਾਂ ਪਰਦਾ ਹੈ। ਇਹ ਕਾਮ ਨੂੰ ਕਜਦੀ ਨਹੀਂ ਸਗੋਂ ਉਹਨੂੰ ਮਨ-ਮੋਹਣਾ ਬਣਾਉਂਦੀ ਹੈ। ਇਹ ਗੱਲ ਸਮਝ ਲੈ ਕਿ ਸੰਗ ਸਿਰਜਣ-ਸ਼ਕਤੀ ਦਾ ਇਕ ਮਿੱਠਾ-ਜਿਹਾ ਪਰਦਾ ਹੀ ਹੈ। ਕਾਮਦੇਵ ਰੂਪੀ ਸੱਪ ਨਾਲ ਨਫ਼ਰਤ ਕਰਨੀ ਤੇ ਉਤੋਂ ਉਹਦੇ ਹੁਕਮ ਅਨੁਸਾਰ ਕਾਮ-ਕ੍ਰੀੜਾ ਦਾ ਸੁਖ ਮਾਨਣਾ—ਇਹਨਾਂ ਦੋਹਾਂ ਵਿਚਲੀ ਦੁਚਿੱਤੀ ਪੱਛਮੀ ਜੀਵਨ ਨੂੰ ਬੇਤਰਤੀਬ ਕਰਦੀ ਹੈ। ਤੁਹਾਡੇ ਮਨ ਅੰਦਰ ਸੈਂਕੜੇ ਵਰ੍ਹਿਆਂ ਤੋਂ ਉਥਲ-ਪੁਥਲ ਮੱਚੀ ਹੋਈ ਹੈ। ਏਸੇ ਪਿਠਭੂਮੀ ਵਿਚ ਤੁਹਾਡੇ ਸਮੁੱਚੇ ਮਨੋਵਿਗਿਆਨ ਦੀ ਖੋਜ ਕੀਤੀ ਗਈ ਹੈ। ਕੀ ਤੂੰ ਕਦੇ ਜਣਨ-ਇੰਦਰੀਆਂ ਬਾਰੇ ਸੋਚਿਆ ਹੈ ? ਇਕ ਪਲ ਭਰ ਲਈ ਵੀ ?"

"ਕਦੇ ਕਦੇ !"

"ਉਸ ਵੇਲੇ ਤੈਨੂੰ ਕੀ ਮਹਿਸੂਸ ਹੋਇਆ ?"

"ਕਿੰਜ ਦਸਾਂ ?"

"ਦੱਸਣ ਲੱਗਿਆਂ ਸ਼ਰਮ ਆਉਂਦੀ ਹੋਏ ਤਾਂ ਨਾ ਦੱਸ। ਕੋਈ ਜ਼ਬਰਦਸਤੀ ਨਹੀਂ।"

"ਪਹਿਲੋਂ ਮਰਦ ਤੇ ਔਰਤ ਦੇ ਜਣਨ-ਇੰਦਰੀਆਂ ਹੁੰਦੀਆਂ ਹੀ ਨਹੀਂ ਸਨ। ਕੀ ਤੂੰ ਏਸ ਇਤਿਹਾਸਕ ਸੱਚ ਬਾਰੇ ਜਾਣਦੀ ਹੈਂ ?"

"ਜੀ ਨਹੀਂ, ਇਸ ਸਿੱਟੇ ਦਾ ਆਧਾਰ ਕੀ ਹੈ ?" ਬੜੀ ਕਾਹਲੀ ਜਿਹੀ ਪੈ ਕੇ ਉਸ ਪੁੱਛਿਆ।

"ਜਣਨ-ਇੰਦਰੀਆਂ ਭਗਵਾਨ ਦੀ ਦੇਣ ਨਹੀਂ ਸਗੋਂ ਸੱਪ ਦੀ ਦੇਣ ਹਨ। ਮਰਦ ਤੇ ਤੀਵੀਂ ਵਿਚ ਸਪ ਦਾ ਅੰਸ਼ ਹੈ। ਸਿਰਫ਼ ਉਹੋ ਇਕ ਵਿਅਕਤੀ ਨੂੰ ਮਰਦ ਜਾਂ ਤੀਵੀਂ

ਬਣਾਉਂਦਾ ਹੈ। ਜਦੋਂ ਯਹੋਵਾ ਰੂਪੀ ਰੱਬ ਨੇ ਆਪਣੇ ਗ਼ੁਲਾਮਾਂ ਨਾਲ ਸਖ਼ਤ ਵਤੀਰਾ ਕੀਤਾ ਸੀ ਉਦੋਂ ਗ਼ੁਲਾਮਾਂ ਉਤੇ ਸੱਪ ਦਾ ਪ੍ਰਭਾਵ ਪਿਆ। ਫੇਰ ਵੀ ਭਗਵਾਨ ਬੜੇ ਦਿਆਲੂ ਹਨ। ਦੁਰਬਲਤਾ ਤੇ ਗ਼ੁੱਸੇ ਦੀ ਹਾਲਤ ਵਿਚ ਵੀ। ਆਪਣੀ ਸ੍ਰਿਸ਼ਟੀ ਨੂੰ ਦੁੱਖ ਦੇਣ ਵਾਲੀਆਂ ਖੱਡਾਂ ਨੂੰ ਵੀ ਉਨ੍ਹਾਂ ਭਾਗ ਲਾਏ। ਪਹਿਲਾਂ ਇੰਜ ਹੀ ਹੋਇਆ। ਤੈਨੂੰ ਪਤਾ ਏ ਕਿ ਪਹਿਲਾਂ ਭਗਵਾਨ ਨੇ ਹੀ ਚੀਰ-ਫਾੜ ਕੀਤੀ ਸੀ—ਅਦਨ ਬਗੀਚੇ ਵਿਚੋਂ ਆਦਮ ਤੇ ਹੱਵਾ ਨੂੰ ਬਾਹਰ ਕਢ ਦੇਣ ਤੋਂ ਇਕ ਰਾਤ ਪਹਿਲਾਂ।"

"ਅਜਿਹੀ ਕੋਈ ਗੱਲ ਪੁਰਾਣੇ ਧਰਮ-ਨੇਮਾਂ ਵਿਚ ਦਰਜ ਨਹੀਂ।"

"ਹੁਣ ਨਹੀਂ ਪਰ ਪਹਿਲਾਂ ਸੀ। ਪ੍ਰੋਹਤਾਂ-ਪੁਜਾਰੀਆਂ ਨੇ ਇਹ ਪੰਗਤੀਆਂ ਵਿਚੋਂ ਕਢ ਦਿੱਤੀਆਂ। ਉਹਨਾਂ ਵੇਦ-ਗ੍ਰੰਥਾਂ ਵਿਚ ਤਬਦੀਲੀਆਂ ਕਰ ਦਿੱਤੀਆਂ ਹਨ। ਭਗਵਾਨ ਦੀ ਪਵਿੱਤਰ ਬਾਣੀ ਵਿਚ ਵੀ। ਓਹੋ ਸੱਪ ਦੇ ਜਾਨੀ ਦੁਸ਼ਮਣ ਹਨ। ਹਮੇਸ਼ਾ ਸੱਪ ਵਲ ਇਸ਼ਾਰਾ ਕਰਕੇ ਮਨੁੱਖ ਨੂੰ ਆਪਣੇ ਕਰਮਾਂ ਦੀ ਯਾਦ ਦਿਵਾਉਣ ਵਾਲੇ।"

"ਭਗਵਾਨ ਨੇ ਆਦਿ ਸੱਪ ਨੂੰ ਮਾਰ ਦਿੱਤਾ। ਉਸਦੇ ਟੋਟੇ-ਟੋਟੇ ਕਰ ਦਿੱਤੇ। ਇਕ ਟੁਕੜਾ ਆਦਮ ਦੇ ਪੱਟਾਂ ਵਿਚਕਾਰ ਸਿਲਵਾ ਦਿੱਤਾ। ਦੋਹੇਂ ਪਾਸੇ ਸੱਪ ਦੇ ਦੋ ਆਂਡੇ ਵੀ।"

"ਰਿਯਲੀ!" ਮਰੀਆ ਅਨੰਦ ਵਿਚ ਜਿਵੇਂ ਚੀਕ ਉੱਠੀ।

"ਬਿਲਕੁਲ। ਫੇਰ ਭਗਵਾਨ ਨੇ ਹੱਵਾ ਦਾ ਪੇਟ ਚੀਰ ਸੁਟਿਆ।"

"ਓ, ਹੀ ਵਾਜ਼ ਕਰੂਅਲ।" ਉਹਨੂੰ ਦੁੱਖ ਹੋਇਆ।

"ਇਕ ਆਲ੍ਹਣਾ ਟਾਂਕ ਦਿੱਤਾ। ਉਹਦੇ ਲਈ ਇਕ ਬੂਹਾ ਵੀ ਰੱਖ ਦਿੱਤਾ। 'ਤੁਸੀਂ ਸੱਪ ਦੇ ਦੋਸਤ ਹੋ, ਇਸ ਲਈ ਹਮੇਸ਼ਾ ਸੱਪ ਦੀ ਪੂਜਾ ਕਰਕੇ ਵੰਸ਼-ਵਾਧਾ ਕਰੋ ਤੇ ਸੁਖ-ਚੈਨ ਨਾਲ ਜੀਓ।' ਇਹ ਗੱਲ ਉਹਨਾਂ ਦੋਹਾਂ ਦੇ ਕੰਨਾਂ ਵਿਚ ਕਹਿ ਦਿੱਤੀ।"

"ਜ਼ਹਿਰ (ਵੀਰਜ) ਹੀ ਸਿਰਜਣਾ ਦੀ ਚੇਤਨਾ ਹੈ। ਮਨੁੱਖ ਆਪਣੇ ਅੰਦਰਲੇ ਜ਼ਹਿਰ ਨੂੰ ਸ਼ਾਮਲ ਕਰਕੇ ਸਿਰਜਣ ਦੇ ਕਰਮ ਵਿਚ ਸਾਂਝੀਦਾਰ ਬਣਦਾ ਹੈ। ਇਹੋ ਆਦਿ ਪਾਪ ਹੈ ਤੇ ਮਨੁੱਖ ਦੀ ਨਸਲ ਵਿਚ ਸਭ ਤੋਂ ਮਹੱਤਵਪੂਰਨ ਸਿੱਧੀ ਵੀ। ਸੈਕਸ ਤੇ ਸੱਪ ਇਕ ਹੀ ਹਨ। ਸੱਪ ਵਿਰੋਧੀ ਵਿਸ਼ੇ ਸੁੱਖਾਂ ਦੇ ਵਿਰੋਧੀ ਤੇ ਪ੍ਰਕਿਰਤੀ ਦੇ ਵਿਰੋਧੀ ਵੀ ਹੁੰਦੇ ਹੋਣਗੇ। ਭਗਵਾਨ ਦਾ ਰਿਸ਼ਤੇਦਾਰ ਬਣਨ ਲਈ ਲੱਕ ਬੰਨ੍ਹਣ ਵਾਲਿਆਂ ਨੂੰ ਬ੍ਰਹਮਚਾਰੀਆ ਦਾ ਪਾਲਣ ਕਰਨਾ ਪਏਗਾ, ਇਸ ਸਿਧਾਂਤ ਦਾ ਆਧਾਰਭੂਤ ਤੱਤ ਇਹੋ ਹੈ। ਸੱਪ ਦੀ ਸੰਤਾਨ ਵੀ ਆਪਣੀ ਖੁੱਡ ਵਿਚ ਪਹੁੰਚਣ ਨੂੰ ਤਰਸਦੀ ਹੈ। ਹਰੇਕ ਸੱਪ ਦੀ ਖੁੱਡ ਵੀ ਉਹਦੀ ਜ਼ਹਿਰ ਲਗਣ ਲਈ ਤਰਸਦੀ ਰਹਿੰਦੀ ਹੈ। ਦੋਵੇਂ ਫਣ ਫੈਲਾਈ, ਨੱਚਦੇ, ਕਾਮ-ਕ੍ਰੀੜਾ ਨੂੰ ਇਕ ਕਲਾ ਦਾ ਰੂਪ ਦਿੰਦੇ ਹਨ।"

"ਇੰਜ ਹੀ ਮੈਂ ਤੇ ਤੂੰ ਵੀ ਹਾਂ।"

"ਹਾਂ, ਸੱਪ ਦਾ ਅੰਸ਼ ਸਾਡੇ ਅੰਦਰ ਵੀ ਮੌਜੂਦ ਹੈ। ਸਿਰਜਣਾਤਮਕ ਅੰਸ਼। ਵੰਸ਼ ਪਰੰਪਰਾ ਨੂੰ ਕਾਇਮ ਰੱਖਣ ਲਈ ਜ਼ਹਿਰ—ਜ਼ਿੰਦਗੀ ਦੀ ਸ਼ਕਤੀ।"

ਪਤਾ ਨਹੀਂ ਕਿਉਂ ਉਹਨੇ ਹਥੇਲੀ ਉਤਾਂਹ ਚੁਕ ਲਈ। ਬ੍ਰਿਗਸ ਨੇ ਕਿਹਾ, "ਹਥੇਲੀ

ਦਾ ਆਕਾਰ ਸੱਪ ਦੇ ਸਿਰ ਵਰਗਾ ਹੈ। ਫਣ ਫੈਲਾ ਕੇ ਝੂਮਣ ਵਾਲੇ ਸੱਪ ਦੇ ਸਿਰ ਵਰਗਾ। ਵੇਖੋ, ਜਦੋਂ ਮਰਦ ਤੇ ਔਰਤ ਹੱਥ ਵਿਚ ਹੱਥ ਪਾ ਕੇ ਨੱਚਦੇ ਹਨ ਤਾਂ ਉਦੋਂ ਉਹ ਸੱਪ ਬਣ ਕੇ ਅਦਾਕਾਰੀ ਕਰਦੇ ਹਨ।''

ਬ੍ਰਿਗਸ ਨੇ ਉਹਦਾ ਹੱਥ ਫੜ ਲਿਆ।

ਉਹਨੇ ਅੱਗੋਂ ਕੋਈ ਉਜ਼ਰ ਨਾ ਕੀਤਾ। ਉਹ ਉਠ ਖੜੋਤਾ। ਉਹ ਵੀ ਉਠ ਖੜੋਤੀ। ਉਹਦੀਆਂ ਦੋਵੇਂ ਹਥੇਲੀਆਂ ਉਹਦੀਆਂ ਹਥੇਲੀਆਂ ਵਿਚ ਸਿਮਟ ਗਈਆਂ। ਬ੍ਰਿਗਸ ਨੇ ਗੀਤ ਗਾਇਆ। ''ਆਤੁ ਪਾਂਪੇ, ਮੇਧੁੰ ਮਾਨਵੂੰ ਕਲਿਨਾਰਤੁ ਪਾਂਪੇ।''[1] ਪਰ ਉਹਦਾ ਗੀਤ ਬ੍ਰਿਗਸ ਦੀ ਸਮਝ ਵਿਚ ਨਾ ਆਇਆ। ਉਹ ਫ਼੍ਰੈਂਚ ਭਾਸ਼ਾ ਵਿਚ ਸੀ। ਸੈਕਸ ਦੀ ਕੋਈ ਭਾਸ਼ਾ ਨਹੀਂ।

ਹੌਲੀ ਹੌਲੀ ਉਹ ਦੋਵੇਂ ਰੂਪ ਮਿਟ ਗਏ। ਸਟਾਕਹੋਮ ਦਾ ਬਾਗ਼, ਵੀਨਸ ਦੀ ਮੂਰਤੀ ਤੇ ਧੁੰਦਲਾ ਚਾਨਣ। ਘਰ ਦਾ ਕਮਰਾ। ਕਮਰੇ ਦੇ ਅੰਦਰ ਦੋ ਸੱਪ। ਨਰ ਸੱਪ ਫਣ ਫੈਲਾ ਕੇ ਝੂਮਦਾ ਹੈ। ਸਪਣੀ ਲੇਟੀ ਹੋਈ ਹੈ। ਨਰ ਸੱਪ ਨੇ ਉਹਦੇ ਸਿਰ ਨੂੰ ਮਲਕੜੇ ਜਿਹੇ ਚੁੰਮ ਲਿਆ। ਸਪਣੀ ਵੀ ਅੱਗ ਦੀ ਲਾਟ ਵਾਂਗ ਭੜਕ ਉਠੀ ਤੇ ਫਣ ਫੈਲਾ ਕੇ ਝੂਮਣ ਲਗ ਪਈ। ਸੱਪ ਤੇ ਸਪਣੀ ਝੂਮਦੇ ਝੂਮਦੇ ਇਕ ਦੂਜੇ ਨਾਲ ਲਿਪਟ ਗਏ।

ਆਖ਼ਰ ਗੇਰੂ-ਲਿੱਪੇ ਕੂਲੇ ਫ਼ਰਸ਼ ਉਤੇ ਜਿਥੇ ਸੂਰਜਮੁਖੀ ਦੇ ਫੁੱਲ ਮੁਰਝਾਏ ਪਏ ਸਨ, ਉਥੇ ਸੂਰਜ ਦੀ ਰੌਸ਼ਨੀ ਵਿਚ ਬਿਨਾਂ ਹਿੱਲੇ-ਜੁੱਲੇ, ਲਿਸ਼ਕਦੇ-ਚਮਕਦੇ ਦੂਹਰੇ ਸਿਰ ਵਾਲਾ ਇਕੋ ਹੀ ਸੱਪ ਰਹਿ ਗਿਆ।

---

1. ਨੱਚ ਨਾਗ, ਤਨੋਂ ਮਨੋਂ ਖ਼ੁਸ਼ੀ ਵਿਚ ਝੂਮ ਕੇ ਨੱਚ ਨਾਗ !

# 6. ਦਿੱਲੀ

ਕਨਾਟ ਪਲੇਸ ਦੇ ਵਿਚਕਾਰਲੇ ਪਾਰਕ ਵਿਚੋਂ ਚਾਰੇ ਪਾਸੇ ਵੇਖਿਆ ਤਾਂ ਮੈਨੂੰ ਇੰਜ ਮਹਿਸੂਸ ਹੋਇਆ ਜਿਵੇਂ ਮੈਂ ਇਕ ਪਿੰਜਰੇ ਵਿਚ ਬੰਦ ਹੋਵਾਂ।

ਪਾਰਕ ਦੇ ਦੋਵੇਂ ਪਾਸੇ ਦੀਆਂ ਸੜਕਾਂ ਦੇ ਆਲੇ ਦੁਆਲੇ ਲੁਕ ਨਾਲ ਪੋਚੇ ਹੋਏ ਤੇ ਖੁਰਦਰੇ ਗੋਲ ਉਚੇ-ਉਚੇ ਥੰਮ ਇਕ ਸੇਧ ਵਿਚ ਖੜੇ ਹਨ। ਸਾਹਮਣੀਆਂ ਕੰਧਾਂ ਦੀਆਂ ਖਿੜਕੀਆਂ ਉਤੇ ਭਾਂਤ-ਭਾਂਤ ਦੀਆਂ ਚੀਜ਼ਾਂ-ਵਸਤਾਂ ਸਜਾਈਆਂ ਹੋਈਆਂ ਹਨ।

ਜਿਥੇ ਮੈਂ ਖੜੋਤਾ ਹਾਂ ਉਸ ਹਿੱਸੇ ਨੂੰ ਪਾਰਕ ਨਹੀਂ ਕਿਹਾ ਜਾ ਸਕਦਾ। ਇਸ ਉਚੀ ਨੀਵੀਂ ਥਾਂ ਤੇ ਗਿੱਲੀ ਥਾਂ ਉਤੇ ਏਧਰ ਉਧਰ ਘਾਹ ਫੈਲਿਆ ਹੋਇਆ ਹੈ। ਮੈਨੂੰ ਇੰਜ ਲਗਿਆ ਜਿਵੇਂ ਹਨੇਰਾ ਵਧਾਉਣ ਲਈ ਹੀ ਛਾਂ ਵਾਲੇ ਰੁੱਖ ਉਥੇ ਲਾਏ ਗਏ ਹਨ। ਉਥੇ ਲੱਕੜ ਦੇ ਪੁਰਾਣੇ ਬੈਂਚ ਵੀ ਪਏ ਹਨ।

ਬਹੁਤ ਕੁਵੇਲਾ ਹੋ ਗਿਆ ਹੈ। ਸਾਰੀਆਂ ਦੁਕਾਨਾਂ ਬੰਦ ਹੋ ਗਈਆਂ ਹਨ। ਸੁੰਨੀਆਂ ਸੜਕਾਂ ਉਤੋਂ ਦੀ ਕਦੇ-ਕਦੇ ਕੋਈ ਮੋਟਰ ਲੰਘ ਜਾਂਦੀ। ਮਕਾਨਾਂ ਉਤੇ ਨੀਲੇ, ਲਾਲ ਤੇ ਪੀਲੇ ਅੱਖਰ ਤੇ ਚਿੱਤਰ ਲਿਸ਼ਕਦੇ ਤੇ ਫੇਰ ਅਲੋਪ ਹੋ ਜਾਂਦੇ।

ਪਾਰਕ ਵਿਚ ਕੋਈ ਨਹੀਂ ਸੀ। ਉਦਾਸ ਮਨ ਨਾਲ ਕੈਦੀ ਵਾਂਗ ਮੈਂ ਉਥੇ ਖੜਾ ਰਿਹਾ, ਪਰੇਸ਼ਾਨ ਤੇ ਦੁੱਖੀ। ਇਹਦਾ ਕੀ ਕਾਰਨ ਹੈ ? ਕੁਝ ਪਤਾ ਨਹੀਂ ? ਦਿਨ ਢਲਣ ਦੇ ਨਾਲ ਹੀ ਉਦਾਸੀ ਵਧ ਗਈ ਤੇ ਮਨ ਨੂੰ ਵਧੇਰੇ ਦੁੱਖੀ ਕਰਦੀ ਰਹੀ।

ਮੈਂ ਇਸ ਸਭ ਕਾਸੇ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹਾਂ। ਭਾਵੇਂ ਕੁਝ ਮਹੀਨੇ ਵੀ ਬੀਤ ਜਾਣ। ਇੰਜ ਸੋਚਦਿਆਂ ਹੀ ਮੈਨੂੰ ਸ਼ਾਂਤੀ ਮਹਿਸੂਸ ਹੋਈ। ਜਲਦੀ ਹੀ ਮੇਰਾ ਖ਼ਿਆਲ ਇਸ ਗੱਲ ਵਲ ਚਲਾ ਗਿਆ ਕਿ ਮੈਨੂੰ ਇਕ ਸਰਕਾਰੀ ਫ਼ੈਕਟਰੀ ਵਿਚ ਨੌਕਰੀ ਵੀ ਮਿਲਣ ਵਾਲੀ ਹੈ।

ਮੈਂ ਮੁੜ ਸੋਚਾਂ ਦੇ ਸਮੁੰਦਰ ਵਿਚ ਡੁਬ ਗਿਆ।

ਫ਼ੈਕਟਰੀ ਸ਼ਹਿਰ ਤੋਂ ਬਹੁਤ ਦੂਰ, ਪਹਾੜੀ ਇਲਾਕੇ ਵਿਚ ਹੈ। ਉਥੇ ਇਕ ਛੋਟਾ-ਜਿਹਾ ਘਰ ਬਣਾਵਾਂਗਾ, ਜੀਵਨ ਸੁਖ ਨਾਲ ਬੀਤੇਗਾ, ਮਨ ਨੂੰ ਸ਼ਾਂਤੀ ਮਿਲੇਗੀ।

ਫੇਰ ਮੈਨੂੰ ਇਕ ਕੁੜੀ ਚੇਤੇ ਆ ਗਈ, ਜਿਸਨੂੰ ਮੈਂ ਭੁਲ ਚੁਕਿਆ ਸਾਂ। ਉਹ ਮੇਰੀ ਆਪਣੀ

ਸੀ। ਪਰ ਉਸ ਉਤੇ ਬੜਾ ਗ਼ੁੱਸਾ ਆਉਂਦਾ ਸੀ। ਜਦੋਂ ਮੈਂ ਉਹਦੇ ਸਾਹਮਣੇ ਵਿਆਹ ਦਾ ਸੁਝਾ ਰਖਦਾ ਉਹ ਰੱਦ ਕਰ ਦਿੰਦੀ। ਮੈਂ ਸੋਚਦਾ ਹਾਂ ਕਿ ਉਹ ਕਿਸਨੂੰ ਉਡੀਕਦੀ ਹੈ। ਕੀ ਉਹ ਮੈਨੂੰ ਸਾਰੀ ਉਮਰ ਦੁੱਖੀ ਤੇ ਪ੍ਰੇਸ਼ਾਨ ਕਰਦੀ ਰਹੇਗੀ ? ਕੀ ਉਹ ਮੇਰਾ ਘਰ ਸੰਭਾਲਣ ਤੇ ਬੱਚਿਆ ਦੀ ਮਾਂ ਬਣਨ ਦਾ ਫ਼ਰਜ਼ ਨਹੀਂ ਨਿਭਾਏਗੀ ?

ਸਾਹਮਣੇ ਬੈਂਚ ਉਤੇ ਰਜ਼ਾਈ ਲਪੇਟੀ ਪਏ ਇਕ ਬੰਦੇ ਦੇ ਖੰਘਣ ਦੀ ਆਵਾਜ਼ ਆਈ। ਇੰਜ ਲੱਗਿਆ ਕਿ ਉਹ ਰੰਗਸਵਾਮੀ ਅੱਯਰ ਹੈ। ਮੈਂ ਦੰਗ ਰਹਿ ਗਿਆ। ਉਹ ਇਥੇ ਕਿਵੇਂ ਆ ਗਿਆ ? ਕੀ ਉਸਦਾ ਕੋਈ ਰਿਸ਼ਤੇਦਾਰ ਏਥੇ ਨਹੀਂ। ਕੀ ਉਹਦਾ ਆਪਣਾ ਮਕਾਨ ਵੀ ਨਹੀਂ। ਆਖਰ ਸਰਦੀ ਦੀਆਂ ਠੰਡੀਆਂ ਰਾਤਾਂ ਉਹ ਪਬਲਿਕ ਪਾਰਕ ਦੇ ਬੈਂਚ ਉਤੇ ਕਿਉਂ ਬਿਤਾਉਂਦਾ ਹੈ।

ਉਸਨੂੰ ਵੀਹ ਵਰ੍ਹੇ ਪਹਿਲਾਂ ਪੈਨਸ਼ਨ ਹੋ ਗਈ ਸੀ। ਉਸ ਪਿਛੋਂ ਏਥੇ ਰਸੋਈਆ ਲਗਿਆ। ਸਰਕਾਰੀ ਨੌਕਰੀ ਵਿਚ ਆਫ਼ਿਸ਼ਿਏਟਿੰਗ ਐਸਸਟੈਂਟ ਦੇ ਤੌਰ ਤੇ ਰਿਟਾਇਰ ਹੋਇਆ। ਇਕੋ ਧੀ ਸੀ ਉਹ ਮਥਰਾ ਵਿਆਹ ਦਿਤੀ ਸੀ। ਪਤਨੀ ਕਈ ਵਰ੍ਹੇ ਪਹਿਲਾਂ ਹੀ ਮਰ ਗਈ ਸੀ। ਥੋੜੀ ਕੁ ਪੈਨਸ਼ਨ ਮਿਲਦੀ ਹੈ। ਏਡੇ ਵੱਡੇ ਸ਼ਹਿਰ ਵਿਚ ਉਸ ਨਾਲ ਦਿਡ ਤੋਰਨਾ ਵੀ ਮੁਸ਼ਕਲ ਹੈ। ਫੇਰ ਵੀ ਇਸ ਸ਼ਹਿਰ ਨੂੰ ਇਹ ਕਿਉਂ ਨਹੀਂ ਛੱਡਦਾ ?

ਠੰਡੀ ਹਵਾ ਦੇ ਬੁੱਲੇ ਆਉਣ ਲਗ ਪਏ ਸਨ। ਉਹ ਸੋਚਣ ਲਗ ਪਿਆ ਕਿ ਦੀਵਾਲੀ ਵਿਚ ਤਾਂ ਅਜੇ ਕਈ ਦਿਨ ਹਨ। ਦੀਵਾਲੀ ਦੇ ਨਾਲ ਹੀ ਸਰਦੀ ਸ਼ੁਰੂ ਹੋ ਜਾਏਗੀ।

ਉਤਾਂਹ ਵੇਖਿਆ ਤਾਂ ਪੂਰਾ ਚੰਦ ਲਿਸ਼ਕ ਰਿਹਾ ਸੀ ਤੇ ਜਾਮਾ ਮਸਜਿਦ ਦੇ ਚਿੱਟੇ ਸੰਗਮਰਮਰ ਦੇ ਮੁਨਾਰੇ ਚੰਦ ਚਾਨਣ ਵਿਚ ਜਗਮਗਾ ਰਹੇ ਸਨ।

ਮੈਨੂੰ ਇੰਜ ਲਗਿਆ ਜਿਵੇਂ ਸ਼ਹਿਰ ਦੀ ਆਤਮਾ ਮੁਗ਼ਲ ਇਤਿਹਾਸ ਵਿਚ ਵੇਖੀ ਜਾ ਸਕਦੀ ਹੈ।

ਆਪਣੇ ਸੁੰਦਰ ਨਗਰ ਵਾਲੇ ਦਫ਼ਤਰ ਵਿਚੋਂ ਮੈਨੂੰ ਕਾਲੇ ਪੱਥਰ ਦਾ ਇਕ ਬੜਾ ਵੱਡਾ ਕਿਲਾ ਦਿਸਦਾ ਹੈ ਜਿਥੇ ਕਦੇ ਇੰਦਰਪ੍ਰਸਤ ਵਸਿਆ ਹੋਇਆ ਸੀ। ਏਥੇ ਆਪਣਾ ਸਵਾਰਥ ਸਿਧ ਕਰਨ ਲਈ ਝੂਠ ਬੋਲਿਆ ਜਾ ਸਕਦਾ ਸੀ। ਧੋਖਾ ਦਿਤਾ ਜਾ ਸਕਦਾ ਸੀ, ਆਪਣੇ ਘਰ ਦੇ ਬੰਦਿਆਂ ਤੇ ਗੁਰੂਆਂ ਦਾ ਖ਼ੂਨ ਵਹਾਇਆ ਜਾ ਸਕਦਾ ਸੀ। ਇਥੇ ਔਰਤਾਂ ਜੂਏ ਵਿਚ ਗਹਿਣੇ ਰਖਣ, ਸੰਪਰਦਾ ਦੇ ਤਿਉਹਾਰ ਦੇ ਰੂਪ ਵਿਚ ਦੇਣ ਵਾਲੀਆਂ ਚੀਜ਼ਾਂ ਬਣਾਈਆਂ ਜਾ ਸਕਦੀਆਂ ਸਨ।

ਅਜ ਇਕ ਮੁਗ਼ਲ ਬਾਦਸ਼ਾਹ ਦਾ ਬਣਵਾਇਆ ਕਿਲਾ ਵੀ ਖੜੋਤਾ ਹੈ। ਜਿਥੇ ਆਪਣੇ ਹੀ ਭਰਾਵਾਂ ਦਾ ਲਹੂ ਵਹਾ ਕੇ ਪਿਉ ਨੂੰ ਕੈਦ ਕੀਤਾ ਗਿਆ। ਇਕ ਦੂਜੇ ਨੂੰ ਧੋਖਾ ਦਿਤਾ ਗਿਆ, ਦੂਜਿਆਂ ਦੀਆਂ ਇਸਤਰੀਆਂ ਨੂੰ ਅਪਨਾਉਣ ਦੇ ਯਤਨ ਕੀਤੇ ਗਏ—ਗੱਦੀ ਹਥਿਆਉਣ ਖ਼ਾਤਰ ਵਾਸਨਾ ਭਰਿਆ ਜੀਵਨ ਬਿਤਾਉਣ ਖ਼ਾਤਰ।

ਇਸ ਕਿਲੇ ਨੂੰ ਵਿੰਹਦੀਆਂ ਹੀ ਉਦਾਸੀ ਹੋਰ ਵਧ ਗਈ ਤੇ ਮੈਂ ਸੋਚਣ ਲਗ ਪਿਆ ਕਿ ਇਸ ਸ਼ਹਿਰ ਦੀ ਆਤਮਾ ਕਿਹੋ ਜਿਹੀ ਹੈ ?

ਸੋਚਿਆ ਦਫ਼ਤਰ ਦਾ ਚਪੜਾਸੀ ਮੁਟਿਆਰ ਸਟੈਨੋਗਰਾਫ਼ਰ ਨੂੰ ਫਸਾਉਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਇਸ ਦਫ਼ਤਰ ਦੀ ਕੀ ਗੱਲ ਹੈ, ਇਸ ਸ਼ਹਿਰ ਵਿਚ ਕਿੰਨੇ ਹੀ ਲੋਕ ਹਨ ਜਿਹੜੇ ਏਸੇ ਚੱਕਰ ਵਿਚ ਪਏ ਹੋਏ ਹਨ। ਉਹ ਜਿਹੜੇ ਕੰਮ ਕਰਦੇ ਨੇ, ਖੂਹ ਦੇ ਬਲਦ ਵਾਂਗ ਉਦਾਸ-ਉਦਾਸ ਤੇ ਮੇਰੇ ਵਾਂਗ ਬਿਨਾਂ ਉਤਸ਼ਾਹ ਦੇ ਹੀ ਕਰਦੇ ਹਨ।

ਇਕ ਵਾਰੀ ਰਾਤ ਨੂੰ ਉਹ ਆਪਣੇ ਨਾਲ ਕੰਮ ਕਰਨ ਵਾਲੇ ਇਬਰਾਹਿਮ ਨਾਲ 'ਰਿਵੋਲੀ' ਤੋਂ 'ਫ਼ਸਟ ਸ਼ੋ' ਦੇ ਪਿਛੋਂ ਬਾਹਰ ਆ ਰਿਹਾ ਸੀ। ਦਸੰਬਰ ਦਾ ਮਹੀਨਾ ਸੀ। ਸਰਦੀ ਬੜੀ ਸੀ।

ਕਨਾਟ ਪਲੇਸ ਦੇ ਵਿਚਕਾਰਲੇ ਪਾਰਕ ਵਿਚ ਇਕ ਬੈਂਚ ਉਤੋਂ ਗੋਲ ਕੀਤੀ ਰਜ਼ਾਈ ਵਿਚੋਂ ਰੰਗਸਵਾਮੀ ਅੱਯਰ ਦੇ ਖੰਘਣ ਦੀ ਆਵਾਜ਼ ਆਈ। ਪਾਟੀ-ਪੁਰਾਣੀ ਰਜ਼ਾਈ ਉਸ ਪਾਰਕ ਦੀ ਕਰੜੀ ਠੰਡ ਨੂੰ ਰੋਕਣ ਤੋਂ ਅਸਮਰਥ ਸੀ। ਰਜ਼ਾਈ ਕਈ ਸਾਲ ਪੁਰਾਣੀ ਹੋਵੇਗੀ। ਬਿਨਾਂ ਛੱਤ ਤੇ ਛਪਰ ਤੋਂ ਜਿਉਂਦਾ ਰਹਿਣ ਵਾਲਾ ਇਹ ਮਨੁੱਖ। ਅਫ਼ਸੋਸ।

ਉਸ ਦਿਨ ਵੀ ਮੈਨੂੰ ਏਸੇ ਪਾਰਕ ਵਿਚ ਉਹਦੀ ਯਾਦ ਆਈ ਸੀ। ਉਦੋਂ ਹਨੇਰੇ ਵਿਚ, ਦੱਖਣ-ਭਾਰਤੀ ਦੇ ਸਪੱਸ਼ਟ ਉਚਾਰਣ ਵਿਚ ਇੰਝ ਸੁਣਿਆ, "ਸਰ ਦੋ ਦਿਨਾਂ ਤੋਂ ਮੈਂ ਕੁਝ ਵੀ ਨਹੀਂ ਖਾਧਾ, ਇਕ ਰੁਪਈਆ ਦੇ ਦਿਓ..."

ਇੰਝ ਰੰਗਸਵਾਮੀ ਅੱਯਰ ਨਾਲ ਮੇਰੀ ਜਾਣ ਪਛਾਣ ਹੋਈ। ਜਿਹੜੀ ਥੋੜੀ ਮੋਟੀ ਕਮਾਈ ਕੀਤੀ ਸੀ, ਉਹ ਉਹਨੇ ਲੜਕੀ ਦੇ ਵਿਆਹ ਉਤੇ ਲਾ ਦਿਤੀ ਸੀ। ਸਗੋਂ ਉਹਨੂੰ ਕਰਜ਼ਾ ਵੀ ਚੁਕਣਾ ਪਿਆ ਸੀ। ਕਈ ਘਰੀਂ ਟਿਊਸ਼ਨਾਂ ਵੀ ਪੜ੍ਹਾਈਆਂ। ਅਫ਼ਸਰਾਂ ਦੀਆਂ ਬਦਲੀਆਂ ਹੋਈਆਂ। ਬੱਚੇ ਵੱਡੇ ਹੋਏ। ਰੰਗਸਵਾਮੀ ਅੱਯਰ ਦੀ ਆਮਦਨ ਵੀ ਘਟ ਗਈ। ਕਿਤੇ ਵੀ ਉਹਨੂੰ ਨਵੀਂ ਟਿਊਸ਼ਨ ਨਾ ਮਿਲੀ। ਨਿਗੂਣੀ ਪੈਨਸ਼ਨ ਹੀ ਉਹਦੀ ਆਮਦਨ ਰਹਿ ਗਈ ਜਿਹੜੀ ਰੋਟੀ-ਟੁਕ ਦੇ ਗੁਜ਼ਾਰੇ ਲਈ ਵੀ ਕਾਫ਼ੀ ਨਹੀਂ ਸੀ। ਫੇਰ ਕਿਰਾਇਆ ਕਿਥੋਂ ਦਿੰਦਾ ? ਪਬਲਿਕ ਪਾਰਕ ਵਿਚ ਰਹਿਣ ਤੇ ਮਜਬੂਰ ਹੋ ਗਿਆ।

ਵਿਚਾਰਾ ਅੱਯਰ। ਇਸ ਪੈਨਸ਼ਨ ਨਾਲ ਆਪਣੇ ਪਿੰਡ ਵਿਚ ਵੀ ਕਿਵੇਂ ਰਹਿੰਦਾ ? ਇਸੇ ਕਰਕੇ ਉਹ ਪਿੰਡ ਜਾਣਾ ਵੀ ਨਹੀਂ ਸੀ ਚਾਹੁੰਦਾ।

'ਕੋਯੰਬਟੂਰ' ਦੇ ਨਾਗੱਪੱਨ ਚੇਟਿੱਯਾਰ ਨੂੰ ਲਿਖਣਾ ਹੈ। ਉਹ ਕੋਈ ਨੌਕਰੀ ਦੇ ਦੇਵੇ ਤਾਂ ਰੰਗਸਵਾਮੀ ਅੱਯਰ ਦਾ ਭਲਾ ਹੋ ਜਾਏ। ਫੇਰ ਉਹ ਆਪਣੇ ਪਿੰਡ ਤੇ ਆਪਣੀ ਧੀ ਕੋਲ ਵੀ ਜਾ ਸਕੇਗਾ।

ਜਦੋਂ ਉਹ ਪੜ੍ਹਦੇ ਹੁੰਦੇ ਸਨ ਤਾਂ ਦੋਵੇਂ ਬਹੁਤ ਗੂੜ੍ਹੇ ਮਿੱਤਰ ਸਨ। ਉਹ ਪਿਉ ਦਾ ਵਪਾਰ ਚਲਾਉਂਦਾ ਸੀ। ਪਰ ਸਰਕਾਰੀ ਨੌਕਰੀ ਕਰਦਿਆਂ ਕਰਦਿਆਂ ਸਭ ਕਾਸੇ ਦਾ ਭੱਠਾ ਬਹਿ ਗਿਆ।

"ਤੂੰ ਮੇਰੇ ਨਾਲ ਲਾਜ ਚੱਲੇਂਗਾ ? ਕੁਝ ਪੇਟ-ਪੂਜਾ ਕਰ ਲਵਾਂਗੇ।" ਇਬਰਾਹਿਮ ਨੇ ਕਿਹਾ।

ਉਹ ਤਿਆਰ ਹੋ ਗਿਆ।

ਇਬਰਾਹਿਮ ਨੇੜੇ ਵਾਲੇ ਇਕ ਦਖਣ-ਭਾਰਤ 'ਮੈਸ' ਵਿਚ ਰਹਿੰਦਾ ਸੀ।

ਕਨਾਟ ਪਲੇਸ ਦੀਆਂ ਵਿਦੇਸ਼ੀ ਸ਼ਰਾਬ ਦੀਆਂ ਦੁਕਾਨਾਂ ਮੂਹਰੇ ਬੋਰਡ ਟੰਗੇ ਹੋਏ ਸਨ, "ਟੂਮਾਰੋ ਇਜ਼ ਡਰਾਈ ਡੇ।" ਇਹ ਇਸ ਗੱਲ ਦੀ ਸੂਚਨਾ ਹੈ ਕਿ ਪੀਣ ਵਾਲਾ ਅੱਜ ਹੀ ਖ਼ਰੀਦ ਲਏ।

ਇਬਰਾਹਿਮ ਨੇ ਪਹਿਲੋਂ ਹੀ ਖ਼ਰੀਦੀ ਹੋਈ ਹੈ। ਤੇ ਉਹ ਹੈ ਇਕੱਲਾ ਸੀ। ਉਸ ਕਮਰੇ ਵਿਚ ਜਿਹੜਾ ਉਹਦੇ ਨਾਲ ਰਹਿੰਦਾ ਸੀ, ਉਹ ਛੱਡ ਕੇ ਚਲਾ ਗਿਆ ਸੀ : ਸਰੀਰ ਰਤਾ ਗਰਮ ਹੋਇਆ ਤਾਂ ਇਬਰਾਹਿਮ ਨੇ ਪੁੱਛਿਆ, "ਤੂੰ ਆਏਂਗਾ ?"

"ਕਿੱਥੇ ?"

"ਲਾਜਪਤ ਨਗਰ।"

ਮੈਂ ਉਹਦੀ ਗੱਲ ਸਮਝ ਗਿਆ। ਇਬਰਾਹਿਮ ਉਥੇ ਰਹਿਣ ਵਾਲੀ ਮਰੀਆ ਦਾ ਜਾਣੂ ਸੀ।

"ਮੈਂ ਨਹੀਂ ਆਵਾਂਗਾ।"

ਸੁਣਿਆ ਏਂ ਕਿ ਮਰੀਆ ਦੀ ਧੀ ਕੱਨਵੈਂਟ ਤੋਂ ਆਈ ਹੈ।

ਇਬਰਾਹਿਮ ਫੇਰ ਬੋਲਿਆ, "ਪਿਛਲੀ ਵਾਰੀ ਉਹਨੇ ਕਿਹਾ ਸੀ ਕਿ ਬੇਟੀ ਕੁਝ ਹੋਰ ਵੱਡੀ ਹੋ ਜਾਏ। ਇਕ ਸਾਲ ਹੋਰ ਲੰਘ ਲੈਣ ਦਿਓ। ਏਸ ਵਾਰੀ ਕਿਸੇ ਨਾ ਕਿਸੇ ਢੰਗ ਨਾਲ ਉਹਨੂੰ ਵਸ ਵਿਚ ਕਰਨਾ ਏਂ।"

ਮੈਨੂੰ ਬੜਾ ਬੁਰਾ ਲਗਿਆ। "ਤੂੰ ਇਕ ਹੋਰ ਨੂੰ ਵੇਸ਼ਵਾ ਬਣਾਉਣਾ ਚਾਹੁੰਦਾ ਏਂ। ਮਾਂ ਤਾਂ ਭਲਾ ਏਸ ਪੇਸ਼ੇ ਵਿਚ ਪੈ ਗਈ। ਤੂੰ ਧੀ ਨੂੰ ਵੀ ਉਸੇ ਖ਼ੂਹ ਵਿਚ ਧੱਕਾ ਦੇਣ ਲੱਗਾ ਏਂ ?"

"ਓ ਤੇਰਾ ਵੇਦਾਂਤ।"

ਇਬਰਾਹਿਮ ਨੇ ਫੇਰ ਕਿਹਾ, "ਰਵੀ, ਸੱਚਾ ਸੰਬੰਧ ਸਿਰਫ਼ ਇਹੋ ਹੈ। ਪਿਆਰ ਦੇ ਬੇਮਤਲਬ ਸ਼ਬਦ ਨਹੀਂ, ਲਾਲਚ ਵੀ ਨਹੀਂ। ਧੋਖਾ ਵੀ ਨਹੀਂ, ਕਬਜ਼ੇ ਦੀ ਭਾਵਨਾ ਨਹੀਂ, ਨਿਰਾਸ਼ਾ ਤੇ ਦੁਖ ਵੀ ਨਹੀਂ। ਇਹ ਤਾਂ ਅਜਿਹਾ ਸੰਬੰਧ ਹੈ ਜਿਸਦਾ ਹਿਸਾਬ ਤੁਰੰਤ ਚੁਕਾਇਆ ਜਾਂਦਾ ਹੈ।"

ਇਹ ਗੱਲਾਂ ਮੈਨੂੰ ਚੰਗੀਆਂ ਨਾ ਲੱਗੀਆਂ। ਮੇਰੀ ਇੱਛਾ ਸੀ ਪਿਆਰ-ਭਿੱਜੇ ਬੋਲਾਂ ਰਾਹੀਂ ਹੀ ਸਭ ਕੁਝ ਪ੍ਰਾਪਤ ਹੋ ਜਾਏ। ਮੇਰਾ ਵਿਸ਼ਵਾਸ਼ ਸੀ ਕਿ ਮੈਂ ਉਹਨੂੰ ਇਕ ਸੁੰਦਰ ਕਲਾ ਦਾ ਰੂਪ ਦੇ ਸਕਾਂਗਾ।

ਆਖ਼ਰ......।

ਮੇਰੇ ਪਿਤਾ ਜੀ ਇਸ ਵਿਆਹ ਦੀ ਇਜਾਜ਼ਤ ਨਹੀਂ ਦੇਣਗੇ।

ਸਿਰਫ਼ ਆਪਣੇ ਪਿਆਰ ਨਾਲ ਹੀ ਮੈਂ ਸੰਤੁਸ਼ਟ ਹੋਵਾਂਗੀ। ਸਾਰੇ ਕਸ਼ਟ ਝੱਲਣ ਲਈ ਮੈਂ ਤਿਆਰ ਹਾਂ।

ਨਹੀਂ, ਨਹੀਂ ਕਸ਼ਟਾਂ-ਭਰੇ ਜੀਵਨ ਵੱਲ ਮੈਂ ਤੈਨੂੰ ਨਹੀਂ ਲਿਜਾਵਾਂਗਾ।

ਨਹੀਂ ਤਾਂ ਕਿੰਨੇ ਹੀ ਹੋਰ ਬਹਾਨੇ ਨੇ।

ਇਬਰਾਹਿਮ ਉਦੋਂ ਤਕ ਚਲਾ ਗਿਆ ਸੀ। ਕਮਰਾ ਬੰਦ ਕਰਕੇ ਤੇ ਚਾਬੀ ਮੈਨੇਜਰ ਨੂੰ ਫੜਾ ਕੇ ਮੈਂ ਵੀ ਜਾ ਸਕਦਾ ਸਾਂ। ਪਰ ਮੈਂ ਇੰਜ ਨਹੀਂ ਕੀਤਾ। ਮਨ ਵਿਚ ਅਥਾਹ ਦੁਖ ਪੈਦਾ ਹੋ ਗਿਆ ਸੀ।

ਬਾਰੀ ਵਿਚੋਂ ਦਿੱਸਣ ਵਾਲਾ ਨੀਲਾ ਆਕਾਸ਼ ਕੈਨਵਸ ਉਤੇ ਜੰਮੇ ਰੰਗ ਵਾਂਗ ਇਕਸਾਰ ਸੀ। ਪੂਰੇ ਚੰਦ ਨੂੰ ਕਜਦੇ ਅਤੇ ਫੇਰ ਲਿਸ਼ਕਾਉਂਦੇ ਪਾਟੇ ਨੀਲੇ ਬੱਦਲ ਮੈਨੂੰ ਇੰਜ ਦਿਸਦੇ ਸਨ ਜਿਵੇਂ ਕਿਸੇ ਕੁਆਰੀ ਨੇ ਨੰਗੀ ਉਭਰੀ ਛਾਤੀ ਉਤੇ ਦੁਸ਼ਾਲਾ ਲਿਆ ਹੋਵੇ।

ਉਹਨੇ ਕਮਰੇ ਨੂੰ ਜੰਦਰਾ ਮਾਰ ਦਿਤਾ ਤੇ ਹੇਠਾਂ ਉਤਰ ਆਇਆ। ਮੈਨੇਜਰ ਨੂੰ ਚਾਬੀ ਫੜਾ ਕੇ ਬਾਹਰ ਨਿਕਲਿਆ। ਆਪਣੀ ਜਾਣੂੰ ਕੁੜੀ ਕੋਲ ਚਲਾ ਗਿਆ ਜਿਸ ਨੇ ਕਦੇ ਵੀ ਕਿਸੇ ਦਾ ਤਿਰਸਕਾਰ ਨਹੀਂ ਸੀ ਕੀਤਾ।

ਦੂਜੇ ਦਿਨ ਦਫ਼ਤਰ ਵਿਚ ਇਕ ਬੁਢੇ ਚਪੜਾਸੀ ਨੇ ਮੈਨੂੰ ਖ਼ਬਰ ਦਿਤੀ। ਉਹ ਵੀ ਲਾਜਪਤ ਨਗਰ ਵਿਚ ਰਹਿੰਦਾ ਸੀ।

ਉਹਦੇ ਗੁਆਂਢ ਰਹਿੰਦੀ ਇਕ ਕੁੜੀ ਨੇ ਆਤਮਘਾਤ ਕਰ ਲਿਆ ਸੀ। ਉਹਦੀ ਮਾਂ ਆਪਣੇ ਗੁਜ਼ਾਰੇ ਖ਼ਾਤਰ ਪੇਸ਼ਾ ਕਰਦੀ ਸੀ। ਕਲ੍ਹ ਹੀ ਉਸ ਕੁੜੀ ਨੂੰ ਇਸ ਗੱਲ ਦਾ ਪਤਾ ਲੱਗਿਆ ਸੀ। ਉਹਦੀ ਮਾਂ ਨੇ ਉਹਨੂੰ ਇਕ ਬੰਦੇ ਕੋਲ ਭੇਜਣ ਦੀ ਕੋਸ਼ਿਸ਼ ਕੀਤੀ। ਇਸੇ ਕਰਕੇ ਕੁੜੀ ਨੇ ਆਤਮਘਾਤ ਕਰ ਲਿਆ।

"ਬਹੁਤ ਸੋਹਣੀ ਕੁੜੀ ਸੀ।" ਚਪੜਾਸੀ ਨੇ ਕਿਹਾ, "ਕੇਹਾ ਰੰਗ, ਕੀ ਰੂਪ। ਸੋਲ੍ਹਾਂ-ਸਤਾਰਾਂ ਸਾਲਾਂ ਦੀ ਮੁਟਿਆਰ।"

ਜਦੋਂ ਚਪੜਾਸੀ ਇਹ ਗੱਲ ਦਸ ਰਿਹਾ ਸੀ ਉਸੇ ਵੇਲੇ ਇਬਰਾਹਿਮ ਅੰਦਰ ਆ ਗਿਆ। ਮੈਂ ਕਿਹਾ, "ਮਰੀਆ ਦੀ ਧੀ ਨੇ ਆਤਮਘਾਤ ਕਰ ਲਿਆ।"

"ਬੇਸਮਝ ਕੁੜੀਆਂ ਦਾ ਕੀ ਇਲਾਜ ਹੋ ਸਕਦਾ ਹੈ।" ਇਬਰਾਹਿਮ ਨੇ ਨਿਰਾਸ਼ਾ ਤੇ ਕਰੋਧ ਨਾਲ ਕਿਹਾ।

ਮੈਨੂੰ ਇਸ ਸ਼ਹਿਰ ਵਿਚ ਸਭ ਨਾਲ ਨਫ਼ਰਤ ਹੈ। ਮਨ ਬੜਾ ਦੁਖੀ ਹੋ ਗਿਆ ਹੈ। ਇਥੋਂ ਬਚ ਕੇ ਨਿਕਲ ਜਾਣਾ ਚਾਹੀਦਾ ਹੈ।

ਸ਼ਾਮ ਨੂੰ ਮੈਂ ਕਲੱਬ ਵਿਚ ਗੋਪਾਲ ਨੂੰ ਮਿਲਿਆ, ਉਸ ਵੇਲੇ ਵੀ ਮਨ ਦੀ ਹਾਲਤ ਅਜੇ ਬਦਲੀ ਨਹੀਂ ਸੀ।

ਉਸ ਪੁਛਿਆ। "ਤੂੰ ਏਨਾ ਉਦਾਸ ਕਿਉਂ ਏਂ, ਜਿਵੇਂ ਤੇਰਾ ਕੋਈ ਰਿਸ਼ਤੇਦਾਰ ਹੀ ਮਰ ਗਿਆ ਹੁੰਦੈ?"

ਮੈਂ ਕਿਹਾ, ਇਥੇ ਮੈਨੂੰ ਮਾਨਸਿਕ ਸ਼ਾਂਤੀ ਹੀ ਨਹੀਂ ਮਿਲੀ। ਇਥੋਂ ਛੇਤੀ ਤੋਂ ਛੇਤੀ ਕਿਵੇਂ ਨਾ ਕਿਵੇਂ ਬਚ ਕੇ ਨਿਕਲ ਜਾਣਾ ਚਾਹੁੰਦਾ ਹਾਂ। ਇਹ ਸ਼ਹਿਰ ਤਾਂ ਮੈਨੂੰ ਰਾਕਸ਼ਾਂ ਵਾਂਗ ਖਾਣ ਨੂੰ ਆਉਂਦਾ ਏ।"

ਗੋਪਾਲ ਨੇ ਕਿਹਾ, "ਇਹ ਤੇਰੀ ਆਤਮਾ ਨੂੰ ਹਮੇਸ਼ਾ ਤੰਗ ਕਰਦਾ ਰਹੇਗਾ।"

ਮੈਂ ਮੁਸਕਰਾਂਦਿਆਂ ਉੱਤਰ ਦਿਤਾ, "ਮੈਂ ਆਪਣੀ ਆਤਮਾ ਭੇਂਟ ਕਰ ਚੁਕਿਆ ਹਾਂ।"

"ਤਾਂ ਫੇਰ ਹੁਣ ਬਚਾਅ ਦਾ ਕੋਈ ਢੰਗ ਨਹੀਂ, ਤੂੰ ਉਹਦਾ ਗ਼ੁਲਾਮ ਬਣ ਗਿਆ ਏਂ।"

ਮੈਂ ਮਨ ਵਿਚ ਹੀ ਹੱਸਿਆ। ਕਿਹੀਆਂ ਕਿਹੀਆਂ ਕਲਪਨਾਵਾਂ ਨੇ ਰਾਕਸ਼, ਆਤਮਾ ਤੇ ਗ਼ੁਲਾਮੀ। ਮੈਂ ਇਥੋਂ ਚਲਿਆ ਜਾਵਾਂ ਤਾਂ ਲੋਕ ਕੀ ਕਹਿਣਗੇ ? ਕੁਝ ਹਫ਼ਤਿਆਂ ਵਿਚ ਮੈਂ ਏਥੋਂ ਤਾਂ ਬਚ ਜਾਵਾਂਗਾ। ਮੈਂ ਗ਼ੁਲਾਮ ਬਣ ਗਿਆਂ, ਗ਼ੁਲਾਮ।

ਨਾਗੱਪਨ ਚੇਟਿੱਯਾਰ ਇਥੋਂ ਦੇ ਇਕ ਸੰਸਦ-ਮੈਂਬਰ ਦੀ ਮਦਦ ਨਾਲ ਪ੍ਰਮਟ ਜਾਂ ਲਾਇਸੈਂਸ ਲੈਣ ਆਇਆ ਸੀ।

ਮੈਂ ਰੰਗਸਵਾਮੀ ਨੂੰ ਬੁਲਾ ਲਿਆ। ਉਹਨੂੰ ਨਹਾਉਣ ਲਈ ਤੇਲ ਤੇ ਸਾਬਣ ਦੇ ਦਿਤਾ। ਪਹਿਨਣ ਲਈ ਆਪਣਾ ਕੁੜਤਾ ਤੇ ਧੋਤੀ ਵੀ ਦੇ ਦਿਤੀ। ਮੇਰੇ ਏਸ ਵਤੀਰੇ ਕਾਰਨ ਨਾਗੱਪਨ ਨੂੰ ਵੀ ਰੰਗਸਵਾਮੀ ਨਾਲ ਹਮਦਰਦੀ ਹੋ ਗਈ। ਉਸ ਉਹਦੀ ਸਹਾਇਤਾ ਕਰਨ ਦਾ ਵਾਅਦਾ ਕੀਤਾ। ਅਸੀਂ ਉਸੇ ਬਾਰੇ ਗੱਲਾਂ ਕਰ ਰਹੇ ਸਾਂ ਕਿ ਉਦੋਂ ਈ ਅੱਯਰ ਆ ਗਿਆ। ਮੈਂ ਸਮਝਿਆ ਕਿ ਉਹ ਇਹਨਾਂ ਗੱਲਾਂ ਤੋਂ ਬੜਾ ਖ਼ੁਸ਼ ਹੋਵੇਗਾ।

ਮੈਂ ਚੇਟਿੱਯਾਰ ਨੂੰ ਵਿਦਾ ਕੀਤਾ। ਬੂਹਿਓਂ ਨਿਕਲਦਿਆਂ ਉਹਨੇ ਅੱਯਰ ਨੂੰ ਕਿਹਾ, "ਮੈਂ ਪਰਸੋਂ ਜਾਵਾਂਗਾ। ਮੇਰੇ ਨਾਲ ਚੱਲੀਂ। ਕੋਈ ਨਾ ਕੋਈ ਨੌਕਰੀ ਦਿਵਾ ਦਿਆਂਗਾ। ਗੁਜ਼ਾਰੇ ਦਾ ਫ਼ਿਕਰ ਮੁਕ ਜਾਏਗਾ।"

ਮੈਂ ਹੈਰਾਨ ਹੋ ਗਿਆ। ਅੱਯਰ ਝਿੱਝਕ ਰਿਹਾ ਸੀ। ਨਾਗੱਪਨ ਨੇ ਪੁਛਿਆ। "ਕੀ ਗੱਲ ਬੋਲਦਾ ਕਿਉਂ ਨਹੀਂ ? ਜਾਣਾ ਨਹੀਂ ਚਾਹੁੰਦਾ ?"

ਕੁਝ ਚਿਰ ਪਿਛੋਂ ਅੱਯਰ ਨੇ ਅਖਿਆ, ਮੈਂ ਸਾਹਬ ਜੀ ਨੂੰ ਦੱਸ ਦਿਆਂਗਾ।

'ਠੀਕ ਹੈ।" ਸਪੱਸ਼ਟ ਸੀ ਕਿ ਇਹ ਗੱਲ ਉਹਨੂੰ ਚੰਗੀ ਨਹੀਂ ਸੀ ਲੱਗੀ। ਮੈਨੂੰ ਵੀ ਭੈੜੀ ਲੱਗੀ ਸੀ।

ਅੱਯਰ ਕਾਹਲ ਨਾਲ ਚਲਾ ਗਿਆ।

ਰੰਗਸਵਾਮੀ ਫੇਰ ਕਦੇ ਨਾ ਆਇਆ।

ਇਕ ਦਿਨ ਸ਼ਾਮ ਵੇਲੇ ਮੈਂ ਕਨਾਟ ਪਲੇਸ ਵਿਚ ਉਹਨੂੰ ਮਿਲਿਆ। ਉਹ ਆਪਣੀ ਪਾਟੀ-ਪੁਰਾਣੀ ਰਜ਼ਾਈ ਲਈ ਕਪੜੇ ਦੀ ਉਸ ਦੁਕਾਨ ਮੂਹਰੇ ਖੜੋਤਾ ਸੀ। ਜਿਥੇ ਔਰਤਾਂ ਹੀ ਕੰਮ ਕਰਦੀਆਂ ਸਨ।

"ਤੂੰ ਕਿਹਾ ਸੀ ਮੈਨੂੰ ਉਹ ਗੱਲ ਦੱਸੇਂਗਾ, ਉਸ ਪਿੱਛੋਂ ਫੇਰ ਤੂੰ ਨਜ਼ਰ ਈ ਨਹੀਂ ਆਇਆ।" ਇਹਨਾਂ ਸ਼ਬਦਾਂ ਨਾਲ ਹੀ ਸਭ ਕੁਝ ਸਾਫ਼ ਹੋ ਗਿਆ ਸੀ।

ਉਹਨੇ ਦੋਸ਼ੀਆਂ ਵਾਂਗ ਉੱਤਰ ਦਿਤਾ, "ਉਹ ਨੌਕਰੀ ਮੈਂ ਨਹੀਂ ਕਰ ਸਕਦਾ।"

ਮੈਂ ਆਪਣਾ ਗ਼ੁੱਸਾ ਲੁਕਾਂਦਿਆਂ ਉਹਨੂੰ ਇਥੋਂ ਚਲੇ ਜਾਣ ਦੀ ਸਲਾਹ ਦਿਤੀ। ਪਰ ਜੇ ਉਹ ਬਚਣਾ ਹੀ ਨਹੀਂ ਚਾਹੁੰਦਾ ਤਾਂ ਮੈਂ ਕੀ ਕਰ ਸਕਦਾ ਹਾਂ। ਇਹ ਤਾਂ ਉਹਦੀ ਆਪਣੀ ਜ਼ਿੰਮੇਵਾਰੀ ਹੈ।

ਜਨਵਰੀ ਆ ਗਈ। ਅੰਤਾਂ ਦੀ ਠੰਡ ਪੈਣ ਲੱਗ ਪਈ। ਸਫ਼ਦਰਜੰਗ ਦੇ ਮੌਸਮ-ਵਿਭਾਗ ਦੇ ਤਾਪਮਾਨ-ਯੰਤਰ ਦਾ ਪਾਰਾ ਸਿਫ਼ਰ ਤੋਂ ਵੀ ਹੇਠਾਂ ਆ ਗਿਆ ਸੀ।

ਸ਼ਾਮ ਨੂੰ ਤੁਰਨ ਫਿਰਨ ਸੁਪਰ-ਬਾਜ਼ਾਰ ਵਲ ਚਲਾ ਗਿਆ। ਦੁਕਾਨਾਂ ਉਤੇ ਹਰ ਕਿਸਮ ਦੀਆਂ ਚੀਜ਼ਾਂ ਰੱਖੀਆਂ ਹੋਈਆਂ ਸਨ। ਖ਼ਰੀਦਣ ਤੇ ਵੇਚਣ ਵਾਲੇ ਸਾਰੇ ਹੀ ਰੁਝੇ ਹੋਏ ਸਨ।

ਮੁੜਦਿਆਂ ਹੋਇਆਂ ਇਬਰਾਹਿਮ ਦੇ 'ਮੈਸ' ਚਲਾ ਗਿਆ। ਸਰੀਰ ਨੂੰ ਥੋੜਾ ਗਰਮਾਇਆ ਤੇ ਬਾਹਰ ਨਿਕਲ ਆਇਆ।

ਕਨਾਟ ਪਲੇਸ ਦੇ ਵਿਚਕਾਰਲੇ ਪਾਰਕ ਵਿਚ ਆ ਗਿਆ।

ਰੋਜ਼ ਹੀ ਰੰਗਸਵਾਮੀ ਦੀ ਝਾਕ ਰਹਿੰਦੀ ਸੀ।

ਬੈਂਚ ਉਤੇ ਪਈ ਉਹਦੀ ਰਜ਼ਾਈ ਵੇਖੀ। ਉਸ ਵਿਚੋਂ ਖੰਘਣ ਦੀ ਆਵਾਜ਼ ਆਈ। ਜਾ ਕੇ ਵੇਖਿਆ, ਕੀੜੀਆਂ ਦੀ ਲਾਰ ਰਜ਼ਾਈ ਵਿਚ ਵੜੀ ਜਾ ਰਹੀ ਹੈ। ਰਜ਼ਾਈ ਦੇ ਪਾਟੇ ਹੋਏ ਹਿੱਸਿਆਂ ਵਿਚੋਂ ਸਰੀਰ ਦਿੱਸ ਰਿਹਾ ਸੀ। ਬਦਬੋ ਫੈਲਣ ਉਤੇ ਕੋਈ ਆਦਮੀ ਜ਼ਰੂਰ ਨਗਰਪਾਲਕਾ ਵਾਲਿਆਂ ਨੂੰ ਖ਼ਬਰ ਕਰ ਦੇਵੇਗਾ।

ਮੈਨੂੰ ਬੜਾ ਦੁਖ ਹੋਇਆ। ਇਬਰਾਹਿਮ ਨੂੰ ਵੀ ਰੰਗਸਵਾਮੀ ਅੱਯਰ ਦੀ ਕਹਾਣੀ ਸੁਣਾਈ।

"ਜਿਹੜਾ ਇਥੇ ਆ ਵੜੇ ਉਹਦੇ ਲਈ ਏਥੋਂ ਛੁਟਕਾਰਾ ਪਾ ਸਕਣਾ ਮੁਸ਼ਕਲ ਹੀ ਹੈ।" ਇਬਰਾਹਿਮ ਨੇ ਕਿਹਾ। ਕੁਝ ਚਿਰ ਪਿੱਛੋਂ ਉਹਨੇ ਫੇਰ ਕਿਹਾ, "ਇਹ ਸ਼ਹਿਰ ਇਕ ਚਲਾਕ ਵੇਸ਼ਵਾ-ਵਰਗਾ ਲਗਦਾ ਹੈ। ਇਥੇ ਆਉਣ ਵਾਲੇ ਇਥੇ ਹੀ ਰਹਿ ਜਾਂਦੇ ਨੇ ਤੇ ਬਰਬਾਦ ਹੋ ਜਾਂਦੇ ਨੇ।"

ਇਹ ਠੀਕ ਏ ?......

ਤੁਰਦਿਆਂ-ਤੁਰਦਿਆਂ ਉਹਨੇ ਕਿਹਾ, "ਅਕਬਰ ਨੇ ਆਗਰੇ ਵਿਚ ਇਕ ਮਹਾਨ ਸਾਮਰਾਜ ਦੀ ਨੀਂਹ ਰੱਖੀ ਸੀ। ਜਦੋਂ ਉਹਦੇ ਅਨੁਯਾਈ ਇਸ ਸ਼ਹਿਰ ਵਿਚ ਆ ਕੇ ਵਸੇ ਉਦੋਂ ਹੀ ਬਰਬਾਦੀ ਸ਼ੁਰੂ ਹੋ ਗਈ। ਅੰਗਰੇਜ਼ ਨੇ ਕਲਕੱਤੇ ਵਿਚ ਇਕ ਸਾਮਰਾਜ ਕਾਇਮ ਕੀਤਾ। ਫੇਰ ਇਸ ਸ਼ਹਿਰ ਨੂੰ ਮੁਖ ਸ਼ਹਿਰ ਬਣਾ ਦਿਤਾ। ਰਤਾ ਚੇਤੇ ਕਰੋ ਉਸ ਸਮੇਂ ਉਹਨਾਂ ਦਾ ਕਿੰਨਾ ਤੇਜ-ਪਰਤਾਪ ਸੀ। ਪੈਂਤੀ ਵਰ੍ਹੇ ਵੀ ਪੂਰੇ ਨਹੀਂ ਸਨ ਹੋਏ ਉਹਨਾਂ ਦੀ ਤਬਾਹੀ ਸ਼ੁਰੂ ਹੋ ਗਈ—ਹੋਈ ਕਿ ਨਹੀਂ ? ਤੇਰਾ ਧਰਮ-ਪੁਤਰ ਹੈ, ਕਿ ਨਹੀਂ ? ਕੁਰੂਕਸ਼ੇਤਰ ਦੀ ਲੜਾਈ ਦੀ ਜਿੱਤ ਤੋਂ ਉਹਨੂੰ ਮਹਿਸੂਸ ਹੋਇਆ ਕਿ ਇਸੇ ਸ਼ਹਿਰ ਵਿਚ ਰਾਜਧਾਨੀ ਬਣਾ ਕੇ ਰਾਜ ਕਰਨਾ ਚਾਹੀਦਾ ਹੈ। ਇੰਦਰ ਦੇ ਰਾਜ-ਮਹਿਲਾਂ ਵਰਗਾ ਇਕ ਵੱਡਾ ਮਹਿਲ ਉਸਾਰ ਕੇ ਰਾਜ-ਕਾਜ ਦਾ ਕੰਮ ਚਲਾਉਣ ਲੱਗ ਪਿਆ। ਫੇਰ ਨਤੀਜਾ ਕੀ ਹੋਇਆ ? ਉਹਦੇ ਜਿਉਂਦਿਆਂ-ਜਿਉਂਦਿਆਂ ਹੀ ਸਭ ਕੁਝ ਖ਼ਾਕ ਵਿਚ ਮਿਲ ਗਿਆ।"

ਕੀ ਇਸ ਸ਼ਹਿਰ ਨੂੰ ਕੋਈ ਸਰਾਪ ਲਗਾ ਹੋਇਆ ਹੈ ? ਇਸ ਸ਼ਹਿਰ ਦਾ ਨਾਂ ਦਿੱਲੀ ਕਿਸ ਨੇ ਰੱਖਿਆ। ਗੋਪੁਰ ਰਾਹੀਂ ਕੁਝ ਹੋਰ ਸੀਮਤ ਭਾਸ਼ਾ ਵਿਚ ਕਿਹਾ ਜਾਵੇ ਤਾਂ ਫਾਟਕ-ਨਾਸ ਵਲ ਲਿਜਾਣ ਵਾਲਾ ਫਾਟਕ ? ਇਸ ਸ਼ਹਿਰ ਵਿਚ ਆਉਣ ਵਾਲੇ ਸਾਰੇ ਹੀ ਇਸ ਸ਼ਹਿਰ ਦੇ ਗ਼ੁਲਾਮ ਕਿਉਂ ਬਣ ਜਾਂਦੇ ਹਨ ? ਕੀ ਉਹ ਇਸ ਤੋਂ ਬਚ ਨਹੀਂ ਸਕਦੇ ?

ਹਾਏ ! ਇਹ ਸਭ ਬੇਅਰਥ ਗੱਲਾਂ ਹਨ। ਅੰਧਵਿਸ਼ਵਾਸ਼। ਮੇਰਾ ਬਚਾ ਹੁਣੇ ਹੋਏਗਾ।

ਏਧਰ ਤੱਕੋ। ਮੈਂ ਤਾਂ ਬਸ ਇਹੋ ਫ਼ੈਸਲਾ ਕਰਨਾ ਹੈ ਕਿ ਜਾਣਾ ਕਿਹੜੇ ਦਿਨ ਹੈ। ਦਿਨ ਕੋਈ ਵੀ ਹੋ ਸਕਦਾ ਹੈ। ਮੇਰੇ ਪਿੰਡੋਂ ਇਕ ਮਿੱਤਰ ਨੇ ਲਿਖਿਆ ਸੀ ਕਿ ਕੰਪਨੀ ਚਲਾਉਣ ਦਾ ਆਖ਼ਰੀ ਫ਼ੈਸਲਾ ਹੋ ਗਿਆ ਹੈ। ਸਰਕਾਰ ਨੂੰ ਲਿਖਤੀ ਸੂਚਨਾ ਵੀ ਦੇ ਦਿਤੀ ਹੈ।

ਸ਼ਾਇਦ ਕਲ੍ਹ ਹੀ—

ਦੂਜੇ ਦਿਨ ਦਫ਼ਤਰ ਪਹੁੰਚਣ ਤੇ ਮੈਨੂੰ ਖ਼ਬਰ ਮਿਲੀ ਕਿ 'ਸੇਕਸ਼ਨ ਆਫ਼ਿਸਰਾਂ' ਦੀ ਨਿਯੁਕਤੀ ਦੀ ਲਿਸਟ ਆ ਗਈ ਹੈ। ਉਸ ਵਿਚ ਸ਼ਿਵਚਰਣ ਅਗਰਵਾਲ ਦਾ ਨਾਂ ਹੈ, ਤੇਰਾ ਨਹੀਂ।

ਉਹ ਮੈਥੋਂ ਵੀ ਜੂਨੀਅਰ ਸੀ। ਜਿਹੜੇ ਕੰਮ ਸਾਵਧਾਨੀ ਤੇ ਜ਼ਿੰਮੇਵਾਰੀ ਨਾਲ ਕਰਨ ਵਾਲੇ ਹੁੰਦੇ ਸਨ, ਉਹ ਸਾਰੇ ਮੈਨੂੰ ਹੀ ਸੌਂਪੇ ਜਾਂਦੇ ਸਨ। ਅਗਰਵਾਲ ਨੂੰ ਹਮੇਸ਼ਾ ਸੌਖਾ ਕੰਮ ਦਿਤਾ ਜਾਂਦਾ ਸੀ। ਉਹਦੀ ਇਕ ਖ਼ਾਸ ਆਦਤ ਇਹ ਸੀ ਕਿ ਸੌਖੇ ਤੋਂ ਸੌਖੇ ਕੰਮ ਵਿਚ ਵੀ ਕੋਈ ਗੜਬੜ ਕਰ ਦਿੰਦਾ ਸੀ। ਤੇ ਇਹ ਕੁਝ ਹੁੰਦਿਆਂ ਹੋਇਆਂ ਵੀ......

ਇਬਰਾਹਿਮ ਨੇ ਕਿਹਾ, "ਉਏ, ਤੂੰ ਵੀ ਨਿਰਾ ਮੂਰਖ ਏਂ। ਪਹਿਲਾਂ ਤੇਰੇ ਕੋਲ ਔਰਤ, ਸ਼ਰਾਬ, ਮਾਲਸ਼ ਕਰਨ ਲਈ ਦਵਾਈ ਵਾਲਾ ਤੇਲ ਹੈ ?"

ਕੁਝ ਚਿਰ ਪਿੱਛੋਂ ਉਹਨੇ ਫੇਰ ਆਖਿਆ, "ਤੇ ਫੇਰ ਤੂੰ ਇੱਥੋਂ ਦਾ ਰਹਿਣ ਵਾਲਾ ਵੀ ਨਹੀਂ। ਕੀ ਇਹਨਾਂ ਗੱਲਾਂ ਨਾਲ ਸਾਰੇ ਕੰਮ ਏਥੇ ਸਿੱਧੇ ਸਿਰੇ ਨਹੀਂ ਚੜ੍ਹਦੇ ?"

ਨਿਰਾਸ਼ਾ ਤੇ ਦੁਖ ਨੇ ਮਨ ਨੂੰ ਬੜਾ ਅਸ਼ਾਂਤ ਕਰ ਦਿਤਾ।

ਲੰਚ ਪਿੱਛੋਂ ਅੰਡਰ ਸੈਕਟਰੀ ਨੇ ਮੈਨੂੰ ਸਦਿਆ। ਮੈਂ ਮਾਣ ਨਾਲ ਖੜੋਤਾ ਰਿਹਾ। ਉਹਨਾਂ ਨੇ ਕਿਹਾ, "ਜਾਣਦਾ ਏਂ ਤੈਨੂੰ ਕਿਉਂ ਸੱਦਿਆ ਏ ? ਇਕ ਖ਼ੁਸ਼ਖ਼ਬਰੀ ਸੁਣਾਉਣ ਲਈ। 'ਰੀਫਾਈਨਰੀ' ਤੋਂ ਪੱਤਰ ਆਇਆ ਹੈ। ਉਹਨਾਂ ਨੇ ਤੈਨੂੰ ਨਿਯੁਕਤ ਕਰਨ ਦਾ ਫ਼ੈਸਲਾ ਕਰ ਲਿਆ ਹੈ। ਤੇਰਾ ਪਿੰਡ ਹੈ ਉਥੇ। ਤਨਖ਼ਾਹ ਵੀ ਚੰਗੀ ਮਿਲੇਗੀ। ਨਾਲੇ ਇਹ ਸਰਕਾਰੀ ਨੌਕਰੀ ਵਰਗੀ ਹੀ ਨੌਕਰੀ ਹੈ। ਤੂੰ ਸੱਚੀਂ ਬੜਾ ਕਰਮਾਂ ਵਾਲਾ ਏਂ।

ਮੈਨੂੰ ਇੰਜ ਲਗਿਆ ਜਿਵੇਂ ਉਹਨਾਂ ਉਸੇ ਵੇਲੇ ਮੇਰੇ ਚਿਹਰੇ ਦੇ ਭਾਵਾਂ ਨੂੰ ਤਾੜ ਲਿਆ ਹੋਏ। "ਕੀ ਗੱਲ ਹੈ ਤੈਨੂੰ ਇਹ ਨੌਕਰੀ ਪਸੰਦ ਨਹੀਂ।"

"ਮੈਨੂੰ ਉਹ ਨੌਕਰੀ ਨਹੀਂ ਚਾਹੀਦੀ, ਸਰ।"

"ਕੀ ਗੱਲ, ਤੂੰ ਇੰਜ ਕਿਉਂ ਕਹਿਨਾ ਏਂ ?"

"ਮੈਂ ਮਨ ਵਿਚ ਫੈਸਲਾ ਕਰ ਲਿਆ ਹੈ।"

ਵਾਪਸ ਸੀਟ ਉਤੇ ਆਇਆ ਤਾਂ ਉਹਨੇ ਆਪਣੇ ਆਪ ਨੂੰ ਕਿਹਾ, "ਮੈਂ ਏਥੇ ਹੀ ਲੜਣ-ਝਗੜਣ ਦਾ ਫ਼ੈਸਲਾ ਕਰ ਲਿਆ ਹੈ।"

# 7. ਮੁਕਤੀ ਦਾ ਰਾਹ

ਮੈਂ ਰਾਹ ਲੱਭ ਰਿਹਾ ਹਾਂ। ਮੁਕਤੀ ਦਾ ਰਾਹ।

ਤੁਰਦੇ ਨੂੰ ਬੜਾ ਚਿਰ ਹੋ ਗਿਆ ਹੈ। ਮੈਂ ਥੱਕ ਗਿਆ ਹਾਂ। ਸਾਰੇ ਸਰੀਰ ਵਿਚ ਚੀਸਾਂ ਪੈ ਰਹੀਆਂ ਹਨ। ਪੈਰ ਦਰਦ ਕਰ ਰਹੇ ਹਨ। ਹੱਥ ਕੇਲੇ ਦੇ ਰੇਸ਼ਿਆਂ ਵਾਂਗ ਕਮਜ਼ੋਰ ਹੋ ਗਏ ਹਨ। ਮਾਸ ਤੇ ਚਰਬੀ ਸੁਕ ਗਈਆਂ ਹਨ। ਹੱਡੀਆਂ ਏਨੀਆਂ ਪਤਲੀਆਂ ਹੋ ਕੇ ਸੁਕ ਗਈਆਂ ਹਨ ਕਿ ਜਾਪਦਾ ਹੈ ਟੁਟ-ਭਜ ਹੀ ਜਾਣਗੀਆਂ। ਕਿਸੇ ਵੀ ਪਲ। ਫੇਰ ਮੇਰੇ ਲਈ ਤੁਰਨਾ ਅਸੰਭਵ ਹੋ ਜਾਏਗਾ।

ਜੇ ਬਾਹਰ ਨਿਕਲ ਸਕਾਂ ਤਾਂ ਬਚਾਅ ਹੋ ਸਕਦਾ ਹੈ। ਮੈਨੂੰ ਕੋਈ ਪਤਾ ਨਹੀਂ ਕਿ ਬਾਹਰ ਕੀ ਕੁਝ ਹੈ। ਫੇਰ ਵੀ ਬਾਹਰ ਬਚਾਅ ਜ਼ਰੂਰ ਹੋ ਜਾਏਗਾ। ਮੈਨੂੰ ਇਹ ਸਭ ਕੁਝ ਦਾੜ੍ਹੀ ਵਾਲੇ ਕੁੱਬੇ ਬੁੱਢੇ ਨੇ ਦੱਸਿਆ ਸੀ। ਬਾਹਰ ਬੜਾ ਸੁਖ ਹੈ। ਇਸ ਯਾਤਰਾ ਦਾ ਮੰਤਵ ਉਥੇ ਹੀ ਪਹੁੰਚਣਾ ਹੈ। ਉਥੋਂ ਦੇ ਰਾਹ ਦਾ ਪਤਾ ਕਰਨ ਵਾਲਾ ਸੱਚੀਂ ਹੀ ਭਾਗਾਂ ਵਾਲਾ ਹੈ। ਕਿਸ ਨੂੰ ਪਤਾ ਹੈ ? ਮੈਂ ਉਹਦੀਆਂ ਗੱਲਾਂ ਦਾ ਤਾਂ ਭਰੋਸਾ ਨਹੀਂ ਕਰਦਾ ਤੇ ਨਾ ਹੀ ਇਹੋ-ਜਿਹੇ ਸਦੀਵੀ ਸੁਖ ਦੀ ਝਾਕ ਕਰਦਾ ਹਾਂ। ਫੇਰ ਵੀ ਮੈਨੂੰ ਪੂਰਾ ਭਰੋਸਾ ਹੈ ਕਿ ਬਾਹਰ ਸੁਖ ਵਧੇਰੇ ਹੈ। ਅਸਲ ਗੱਲ ਇਹ ਹੈ ਕਿ ਇਥੋਂ ਦੇ ਕਰੜੇ ਦੁਖ ਵੇਖ ਕੇ ਜਾਪਦਾ ਹੈ ਕਿ ਇਸ ਨਾਲੋਂ ਤਾਂ ਕੋਈ ਵੀ ਥਾਂ ਚੰਗੀ ਹੋ ਸਕਦੀ ਹੈ। ਇਸ ਲਈ ਮੈਂ ਬਾਹਰ ਨਿਕਲਣ ਵਾਸਤੇ ਰਾਹ ਲੱਭ ਰਿਹਾ ਹਾਂ।

ਜਿਥੇ ਮੈਂ ਰਹਿੰਦਾ ਹਾਂ ਉਹ ਇਕ ਬਹੁਤ ਵੱਡਾ ਰਾਜ ਮਹਿਲ ਹੈ। ਮੈਨੂੰ ਨਹੀਂ ਸੀ ਪਤਾ ਕਿ ਇਹ ਏਨਾ ਵੱਡਾ ਹੈ। ਅਜੇ ਵੀ ਨਹੀਂ ਪਤਾ ਕਿ ਹੋਰ ਕਿੰਨਾ ਵੱਡਾ ਹੈ। ਤੁਰਦਿਆਂ ਹੋਇਆਂ ਮਧਮ ਚਾਨਣ ਵਿਚ ਲੰਮੇ ਦਾਲਾਨ ਅਗਾਂਹ ਹੀ ਅਗਾਂਹ ਵਧਦੇ ਜਾਂਦੇ ਹਨ। ਵਿੰਗੇ-ਟੇਢੇ ਜਿਹੇ ਵਧੀ ਹੀ ਜਾਂਦੇ ਹਨ। ਅਗੋਂ ਇਹ ਸ਼ਾਖਾਵਾਂ ਤੇ ਉਪ-ਸ਼ਾਖਾਵਾਂ ਵਿਚ ਵੰਡੇ ਜਾਂਦੇ ਹਨ। ਇਹ ਇਕ ਅਮੁੱਕ ਰਾਹ ਹੈ।

ਦਾਲਾਨਾਂ ਦੇ ਪਾਸੀਂ ਬਣੀਆਂ ਗੂੜ੍ਹੇ ਕਾਲੇ ਰੰਗ ਦੇ ਪੱਥਰਾਂ ਦੀਆਂ ਕੰਧਾਂ ਵਾਲੀਆਂ ਛੋਟੀਆਂ-ਛੋਟੀਆਂ ਕੋਠੜੀਆਂ ਵਿਚੋਂ ਕਰੂਰ ਚਿਹਰੇ ਦੰਦ ਕਢ ਕਢ ਆਉਂਦੇ ਹਨ। ਕੋੜ੍ਹ ਦੇ ਚਿੱਟੇ-ਚਟਾਕਾਂ ਵਾਲੇ ਭਿਆਨਕ ਚਿਹਰੇ, ਜਿਨ੍ਹਾਂ ਦੀਆਂ ਅੱਖਾਂ ਵਿਚ ਜਿਵੇਂ ਅੱਗ ਭਖ਼ਦੀ ਹੈ ;

ਉਪਰ ਨੂੰ ਮੁੜੇ ਹੋਏ ਨੱਕ। ਸੁਕੇ ਪਾਟੇ ਹੋਏ ਹੋਂਠ। ਗੱਲ੍ਹਾਂ ਤੇ ਸਿਰ ਉਤੇ ਉਭਰੀਆਂ ਘਮੋੜੀਆਂ। ਭੁੱਜੇ ਹੋਏ ਪਾਪੜਾਂ ਵਰਗੀਆਂ ਉਂਗਲਾਂ। ਸੁੰਗੜੀਆਂ-ਮਧਰੀਆਂ ਉਂਗਲਾਂ ਥਾਂ ਥਾਂ ਉਤੋਂ ਝਪਟੇ ਮਾਰਨ ਨੂੰ ਪੈਂਦੀਆਂ ਹਨ। ਬੜਾ ਬਚ ਬਚ ਕੇ ਲੰਘਣਾ ਪੈਂਦਾ ਹੈ। ਪਰ ਹਮੇਸ਼ਾ ਬਚਿਆ ਨਹੀਂ ਜਾ ਸਕਦਾ। ਹੱਥ ਛੂਹ ਜਾਏ ਤਾਂ ਕੋੜ੍ਹ ਹੋ ਜਾਏਗਾ।

ਅੰਗਹੀਣ ਕੋਹੜ ਦੇ ਰੋਗੀਆਂ ਕੋਲ ਮਿਠਾਈਆਂ, ਸੋਨਾ ਤੇ ਧਨ ਹੈ। ਉਹਨਾਂ ਦੀਆਂ ਕੋਠੜੀਆਂ ਦੇ ਪਿੱਛੇ ਗੁਪਤ ਪਰਦਿਆਂ ਉਹਲੇ ਨੰਗੀਆਂ ਤੀਵੀਆਂ ਹਨ। ਵੱਸ ਵਿਚ ਕਰ ਲੈਣ ਵਾਲੀਆਂ ਨਸ਼ੀਲੀਆਂ ਵਸਤਾਂ ਹਨ। ਛਾਤੀ ਨਾਲ ਘੁਟ ਲੈਣ ਲਈ ਅਗਾਂਹ ਵਧਾਏ ਹੋਏ ਅੰਗ। ਗੱਲਵਕੜੀ ਵਿਚ ਘੁਟੀ, ਜਦੋਂ ਤੁਸੀਂ ਉਹਨਾਂ ਦੇ ਹੋਠਾਂ ਦਾ ਰਸ ਚੂਸ ਰਹੇ ਹੋਵੋਗੇ ਤਾਂ ਤੁਹਾਨੂੰ ਗੂੜ੍ਹੀ ਨੀਂਦ ਆਉਣ ਲਗ ਪਏਗੀ। ਜਦੋਂ ਲੰਮੀ ਨੀਂਦ ਵਿਚੋਂ ਜਾਗੋਗੇ ਤਾਂ ਸਾਰਾ ਸਰੀਰ ਫੋੜੇ-ਫਿਣਸੀਆਂ ਨਾਲ ਭਰਿਆ ਹੋਵੇਗਾ।

ਮੇਰੇ ਸਰੀਰ ਉਤੇ ਧੱਫੜ ਹਨ--ਗਰਮੀ ਦੇ ਧੱਫੜ। ਹਾਏ! ਬੂਹ! ਨਹੀਂ। ਮੈਨੂੰ ਗ਼ਲਤ-ਫ਼ਹਿਮੀ ਹੋਈ ਹੈ। ਇਹ ਧੱਫੜ ਨਹੀਂ। ਜਾਂ ਤਾਂ ਖਟਮਲ ਲੜੇ ਹੋਣਗੇ। ਨਹੀਂ ਤਾਂ ਕੀੜੀਆਂ ਲੜ ਗਈਆਂ ਹੋਣਗੀਆਂ।

ਇਹ ਕੋੜ੍ਹ ਭਰੇ ਦਾਲਾਨ ਮੁਕਦੇ ਹੀ ਨਹੀਂ। ਥੱਕੇ ਸਿਰ, ਕਮਜ਼ੋਰ ਸਰੀਰ ਤੇ ਸਿੱਥਲ ਪੈਰਾਂ ਨਾਲ ਮੈਂ ਕਦੋਂ ਦਾ ਤੁਰ ਰਿਹਾ ਹਾਂ।

ਕਦੋਂ ਦਾ?

ਮੈਂ ਕਿਹੜੇ ਦਿਨ ਇਥੇ ਆਇਆ ਸਾਂ? ਮੈਨੂੰ ਯਾਦ ਨਹੀਂ। ਬੜਾ ਸਮਾਂ ਬੀਤ ਗਿਆ ਹੈ। ਇਕੱਲਾ ਹੀ ਆਇਆ ਬਿਨਾਂ ਕਿਸੇ ਸਾਕ-ਸੰਬੰਧੀ ਦੇ। ਮੈਂ ਨਾਲੀ ਵਰਗੇ ਭਾਂਡੇ ਵਿਚੋਂ ਦੀ ਨਪੀੜੀਦਾ ਹੋਇਆ ਇਸ ਮਕਾਨ ਅੰਦਰ ਆਇਆ ਸਾਂ। ਨਿੱਕੇ ਦਰਵਾਜ਼ੇ ਵਿਚੋਂ ਲੰਘ ਕੇ। ਖੁੜ ਵਿਚੋਂ ਝਾਕਦੇ ਕਿਸੇ ਚੂਹੇ ਵਾਂਗ ਮੈਂ ਆਪਣਾ ਸਿਰ ਬਾਹਰ ਕੱਢ ਕੇ ਵੇਖਿਆ ਸੀ। ਅੱਡੀਆਂ ਹੋਈਆਂ ਅੱਖਾਂ ਭੈ-ਭੀਤ ਹੋ ਕੇ ਮੈਂ ਕਿਸੇ ਚੀਜ਼ ਨੂੰ ਲੱਭਣ ਲੱਗ ਪਿਆ ਸਾਂ। ਮੈਨੂੰ ਕੀ ਲੱਭਾ? ਅਜ ਵੀ ਮੈਂ ਕੀ ਲੱਭ ਰਿਹਾ ਹਾਂ? ਮੈਨੂੰ ਕੁਝ ਪਤਾ ਨਹੀਂ। ਮੇਰੇ ਇਥੇ ਆਉਂਦਿਆਂ ਸਾਰ ਹੀ ਫਾਟਕ ਬੰਦ ਹੋ ਗਿਆ ਸੀ। ਫੇਰ ਉਹ ਫਾਟਕ ਮੇਰੇ ਲਈ ਕਦੇ ਨਹੀਂ ਖੁਲ੍ਹੇਗਾ। ਉਥੇ ਮੁੜ ਜਾਣ ਦੀ ਇੱਛਾ ਵੀ ਨਹੀਂ। ਇਹਦਾ ਕਾਰਨ ਇਹ ਹੈ ਕਿ ਮੈਨੂੰ ਉਥੋਂ ਦੀ ਹਾਲਤ ਦਾ ਹੀ ਪਤਾ ਨਹੀਂ। ਇਸ ਮਕਾਨ ਵਿਚ ਆਉਣ ਪਿੱਛੋਂ ਮੈਨੂੰ ਵੇਖਣ ਦੀ ਸ਼ਕਤੀ ਮਿਲੀ। ਮੈਨੂੰ ਨਹੀਂ ਪਤਾ ਕਿ ਕਿਸੇ ਮੰਤਰ ਦੀ ਸ਼ਕਤੀ ਜਾਂ ਮਾਨਸਿਕ ਧੱਕਾ ਲਗਣ ਨਾਲ ਮੇਰੀ ਸਾਰੀ ਯਾਦ ਸ਼ਕਤੀ ਨਸ਼ਟ ਹੋ ਗਈ ਹੈ। ਕੁਝ ਵੀ ਹੋਵੇ, ਜਿਥੋਂ ਮੈਂ ਆਇਆ ਹਾਂ ਉਹ ਥਾਂ ਮੇਰੀ ਲੰਮੀ ਪੁਰਾਣੀ ਅਚੇਤ ਯਾਦ ਦੇ ਹਨੇਰੇ ਵਿਚ ਗੁੰਮਿਆ ਹੋਇਆ ਹੈ। ਮੈਂ ਉਹਨੂੰ ਚੇਤੇ ਵੀ ਨਹੀਂ ਕਰ ਸਕਦਾ। ਕਦੇ ਕਦੇ ਸੁੱਤਾ ਪਿਆ ਮੈਂ ਇਕ ਸੁਪਨਾ ਦੇਖਦਾ ਹਾਂ ਕਿ ਗਿੱਲੇ, ਗਰਮ ਤੇ ਨਿੱਘੇ ਥੈਲੇ ਵਿਚ ਇਕ ਝੂਲੇ ਵਿਚ ਮੈਂ ਪਿਆ ਹਾਂ। ਸ਼ਾਇਦ ਉਹੀ ਜਨਮ-ਸਥਾਨ ਜਿਸ ਨੂੰ ਮੈਂ ਛੱਡ ਆਇਆ ਹਾਂ। ਉਥੋਂ ਮੈਨੂੰ ਇਕ ਨਿੱਘੇ ਫਾਟਕ ਵਿਚੋਂ ਦੀ ਲਿਆ ਕੇ ਜਬਰੀ ਇਸ ਖ਼ਤਰਨਾਕ ਚਕਰਵਿਯੂ ਵਿਚ ਸੁਟ ਦਿਤਾ ਗਿਆ ਸੀ।

ਮੇਰੇ ਇਥੇ ਆ ਡਿੱਗਣ ਤੇ ਚੌਹਾਂ ਪਾਸਿਆਂ ਦੇ ਭਿਆਨਕ ਚਿਹਰੇ ਦੰਦੀਆਂ ਕੱਢ ਕੇ ਹੱਸ ਪਏ ਸਨ। ਉਹਨਾਂ ਗੀਤ ਗਾਏ, ਨਾਚ ਕੀਤਾ ਮੇਰੀ ਆਮਦ ਧੂਮਧਾਮ ਨਾਲ ਮਨਾਈ। ਉਹ ਮੈਨੂੰ ਚੰਗੇ ਲੱਗੇ। ਫੋੜੇ ਤੇ ਫਿਣਸੀਆਂ ਨਾਲ ਦੁੱਖੀ ਉਹਨਾਂ ਦੇ ਸਰੀਰ ਵਿਚ ਪਹਿਲਾਂ ਮੈਂ ਸੁਹੱਪਣ ਵੇਖਿਆ। ਮੈਨੂੰ ਕੁਝ ਵੀ ਪਤਾ ਨਹੀਂ ਸੀ।

ਉਹਨਾਂ ਮੈਨੂੰ ਆਪਣੀ ਬੋਲੀ ਸਿਖਾਈ। ਤੁਰਨਾ ਦੌੜਨਾ ਤੇ ਕੁੱਦਣਾ ਵੀ ਸਿਖਾਇਆ। ਮੈਨੂੰ ਪਿੱਛੋਂ ਸਮਝ ਪਈ ਕਿ ਕਿਸੇ ਨਾ ਕਿਸੇ ਉਦੇਸ਼ ਕਾਰਨ ਹੀ ਉਹਨਾਂ ਮੈਨੂੰ ਹੋਰ ਵੀ ਕਈ ਗੱਲਾਂ ਸਿਖਾਈਆਂ। ਉਹਨਾਂ ਦੇ ਹਾਸੇ ਵਿਚ ਵੀ ਮੇਰੇ ਲਹੂ ਲਈ ਪਿਆਸ ਸੀ।

ਮੈਂ ਉਹਨਾਂ ਦੇ ਵਿਚਕਾਰੋਂ ਲੰਘਣ ਦੀ ਕੋਸ਼ਿਸ਼ ਕਰਨ ਲਗ ਪਿਆ। ਹਨੇਰ-ਗੁਬਾਰ ਗਲੀਆਂ ਵਿਚੋਂ ਦੀ। ਉਹਨਾਂ ਵਿਚੋਂ ਕਿਸੇ ਨੇ ਮੈਨੂੰ ਡੇਗਣ ਖ਼ਾਤਰ ਰਾਹ ਵਿਚ ਰੋੜੇ ਤੇ ਕੰਡੇ ਖਿਲਾਰ ਦਿਤੇ। ਮੈਨੂੰ ਫਸਾਉਣ ਖ਼ਾਤਰ ਉਹਨਾਂ ਦੇ ਜਾਲ ਤਿਆਰ ਰਹਿੰਦੇ ਸਨ। ਮੈਂ ਬੜੀ ਹੁਸ਼ਿਆਰੀ ਨਾਲ ਤੁਰਦਾ ਸਾਂ। ਜਦੋਂ ਥੱਕ ਜਾਂਦਾ ਤਾਂ ਕੋਈ ਖ਼ਾਲੀ ਕੋਠੜੀ ਲਭ ਕੇ ਉਥੇ ਜਾ ਸੌਂਦਾ। ਫੇਰ ਸੁਪਨੇ ਮੇਰੇ ਪਿੱਛੇ ਲਗ ਤੁਰੇ। ਸੁਪਨੇ ਵਿਚ ਮੈਂ ਬੇਦਾਗ਼ ਤੇ ਬਿਨਾਂ ਫੋੜਿਆਂ ਵਾਲੇ ਬੰਦੇ ਵੇਖੇ। ਇੰਜ ਮੈਨੂੰ ਸਮਝ ਪਈ ਕਿ ਸੁੰਦਰਤਾ ਤੇ ਕੋਝੇਪਣ ਵਿਚ ਕੀ ਫ਼ਰਕ ਹੁੰਦਾ ਹੈ।

ਮੈਨੂੰ ਪਤਾ ਨਹੀਂ ਲਗਿਆ ਕਿ ਇਹ ਮਕਾਨ ਬਣਾਇਆ ਕਿਸ ਨੇ ਹੈ। ਬੜਾ ਪੁਰਾਣਾ ਮਕਾਨ ਹੈ ਇਹ ਤੇ ਹਮੇਸ਼ਾ ਵਧਦਾ ਰਹਿੰਦਾ ਹੈ। ਇਸੇ ਲਈ ਪੁਰਾਣੀ ਹਾਲਤ ਦਾ ਪਤਾ ਨਹੀਂ ਲਗਦਾ। ਨਵੇਂ ਕਮਰੇ ਨਵੀਂ ਸਜਾਵਟ। ਇਹ ਮਕਾਨ ਸਭ ਤੋਂ ਪੁਰਾਣਾ ਹੁੰਦਿਆ ਵੀ ਸਭ ਨਾਲੋਂ ਨਵਾਂ ਦਿਸਦਾ ਹੈ।

ਕਈ ਅਲੋਕਾਰ ਜੀਵ ਇਸ ਵਿਚ ਆਪਣਾ ਜੀਵਨ ਬਿਤਾਉਂਦੇ ਹਨ। ਉਹ ਸਾਰੇ ਅਣਜਾਣਪੁਣੇ ਵਿਚ ਹੀ ਵੱਡੇ ਹੁੰਦੇ ਹਨ। ਉਹ ਆਏ ਕਿਥੋਂ ਹਨ, ਇਸ ਗੱਲ ਤੋਂ ਵੀ ਉਹ ਸਾਰੇ ਅਣਜਾਣ ਰਹਿੰਦੇ ਹਨ। ਇਹ ਵੀ ਨਹੀਂ ਜਾਣਦੇ ਕਿ ਉਹਨਾਂ ਜਾਣਾ ਕਿੱਥੇ ਹੈ। ਉਹਨਾਂ ਵਿਚ ਮੇਰੇ ਵਾਂਗ ਬਾਹਰ ਜਾਣ ਲਈ ਤਰਸਦੇ ਰਹਿਣ ਵਾਲੇ ਵੀ ਕਈ ਹੋਣਗੇ। ਮਿਹਨਤ ਤੋਂ ਉਹ ਅੱਕ ਗਏ ਹੋਣਗੇ ਤੇ ਉਹਨਾਂ ਨੇ ਪੱਕੀ ਧਾਰ ਲਈ ਹੋਵੇਗੀ ਕਿ ਉਹ ਅੰਤ ਤਕ ਇਥੇ ਹੀ ਦਿਨ-ਕਟੀ ਕਰਨਗੇ। ਉਹਨਾਂ ਦੇ ਸਿਰ ਤੇ ਹੋਠਾਂ ਉਤੇ ਖ਼ਾਰਸ਼ ਹੈ। ਅਜਿਹੀ ਖ਼ਾਰਸ਼ ਜਿਸ ਤੋਂ ਛੁਟਕਾਰਾ ਵੀ ਅਸੰਭਵ ਹੈ।

ਉਥੇ ਰਹਿਬਰ ਵੀ ਬੜੇ ਹਨ। ਉਹਨਾਂ ਵਿਚੋਂ ਇਕ ਉਹ ਕੁੱਬਾ ਹੈ। ਉਹਦੇ ਦਾੜ੍ਹੀ ਹੈ; ਗਲ ਵਿਚ ਇਕ ਮਾਲਾ ਵੀ ਪਾਈ ਹੋਈ ਹੈ। ਤੇੜ ਪਰਨਾ ਬੱਧਾ ਹੋਇਆ ਹੈ। ਇਹ ਦਾਲਾਨ ਦੇ ਸਿਰੇ ਵਾਲੀ ਇਕ ਕੋਠੜੀ ਵਿਚ ਸੁਗੰਧਤ ਵਸਤਾਂ ਦੀ ਧੂਣੀ ਬਾਲ ਕੇ ਉਹਨਾਂ ਦੇ ਧੂੰਏਂ ਵਿਚ ਤੁਹਾਡੀ ਰਾਹ ਤਕਦਾ ਰਹਿੰਦਾ ਹੈ। ਮੋਟੀ ਜੀਭ ਬਾਹਰ ਕੱਢ ਕੇ, ਸੋਨੇ ਦੇ ਪੋਪਲੇ ਵਾਲੇ ਦੰਦ ਚਮਕਾਉਂਦਿਆਂ ਉਹਨੇ ਮੇਰਾ ਸੁਆਗਤ ਉਸ ਕੁੱਤੇ ਜਿਹੀ ਹਾਸੀ ਹਸਦਿਆਂ ਕੀਤਾ ਜਿਸਨੂੰ ਮੀਟ ਦਿੱਸ ਪਿਆ ਹੋਵੇ। ਉਹਦੇ ਚਿਹਰੇ ਦੀਆਂ ਫਿਣਸੀਆਂ ਦਾੜ੍ਹੀ ਦੇ ਵਾਲਾਂ ਵਿਚ ਲੁਕੀਆਂ ਰਹਿੰਦੀਆਂ ਹਨ। ਇਸੇ ਲਈ ਉਹਦੇ ਸੱਦਣ ਉਤੇ, ਮੈਂ ਬਿਨਾਂ ਡਰ ਦੇ ਉਹਦੇ ਕੋਲ

ਜਾਂਦਾ ਰਿਹਾ। ਫਿਣਸੀ ਵਿਚੋਂ ਨਿਕਲੀ ਪਾਕ ਦੀ ਬਦਬੋ ਨੂੰ ਉਹਨੇ ਸੁਗੰਧਤ ਧੂੰਏ ਨਾਲ ਦਬਾ ਛਡਿਆ ਸੀ। ਉਹਨੇ ਮੈਨੂੰ ਪੁਤਰ ਕਹਿ ਕੇ ਬੁਲਾਇਆ ਤੇ ਬੈਠਣ ਲਈ ਕਿਹਾ। ਮੇਰੇ ਬੈਠਦਿਆਂ ਹੀ ਉਹ ਕਹਿਣ ਲੱਗਾ।

"ਮੈਂ ਜਾਣਦਾ ਹਾਂ ਤੂੰ ਸਫ਼ਰ ਕਾਰਨ ਥੱਕ ਗਿਆ ਹੈਂ। ਤੂੰ ਥੱਕੇਵਾਂ ਲਾਹੁਣਾ ਏਂ ਨਾ ?"

"ਨਹੀਂ ਜੀ, ਮੈਂ ਤਾਂ ਏਥੋਂ ਜਾਣਾ ਏਂ।" ਮੈਂ ਜਿਵੇਂ ਰੋਸ-ਜਿਹੇ ਨਾਲ ਕਿਹਾ।

"ਹਾਂ ਪਰਮ ਲਕਸ਼ ਤਾਂ ਉਹੀ ਹੈ। ਇਥੋਂ ਜਾਣਾ ਹੀ ਹੈ। ਇਸ ਤੋਂ ਬਾਹਰ ਸਦਾ ਸੁਖ ਹੈ। ਉਥੇ ਜਾਣਾ ਜ਼ਰੂਰੀ ਹੈ। ਪਰ ਅਜੇ ਤੇਰੀ ਵਾਰੀ ਨਹੀਂ ਆਈ। ਉਦੋਂ ਤਕ ਤੂੰ ਤੁਰਦਾ ਹੀ ਰਹਿਣਾ ਏਂ। ਸਿਧਾ ਤੁਰਿਆ ਜਾ। ਮੈਂ ਬਾਹਰ ਨਿਕਲਣ ਦਾ ਰਾਹ ਦੱਸ ਦਿਆਂਗਾ। ਪਰ ਪੰਧ ਤੈਨੂੰ ਹੀ ਮੁਕਾਣਾ ਪਏਗਾ। ਲੈ ਆਹ ਮਾਲਾ, ਗਲ ਵਿਚ ਪਾ ਲੈ, ਥੱਕ ਜਾਏ ਤਾਂ ਇਸ ਮਾਲਾ ਨਾਲ ਜਾਪ ਕਰੀਂ, ਮੈਨੂੰ ਚੇਤੇ ਕਰੀਂ। ਥਕਾਵਟ ਦੂਰ ਹੋ ਜਾਏਗੀ। ਸੁਸਤਾ ਕੇ ਫੇਰ ਤੁਰ ਪਈਂ।"

ਉਹਦਾ ਸਿਖਾਇਆ ਮੰਤਰ ਰਟਦਾ, ਗਲ ਵਿਚ ਮਾਲਾ ਪਾ ਕੇ ਮੈਂ ਉਥੋਂ ਅਗੇ ਤੁਰ ਪਿਆ।

ਜਦੋਂ ਤੁਰਦਾ ਤੁਰਦਾ ਥੱਕ ਗਿਆ ਤਾਂ ਉਸ ਵਾਲਾ ਮੰਤਰ ਮੁੜ ਮੁੜ ਰਟਣਾ ਸ਼ੁਰੂ ਕੀਤਾ। ਹੈਰਾਨੀ ਦੀ ਗੱਲ ਇਹ ਹੋਈ ਕਿ ਉਸੇ ਵੇਲੇ ਉਹ ਮੇਰੇ ਸਾਹਮਣੇ ਪ੍ਰਤੱਖ ਆ ਖੜੋਤਾ। ਪਰ ਉਹਦੇ ਕਾਲਾ ਪਰਨਾ ਨਹੀਂ ਸੀ ਬੰਨ੍ਹਿਆ ਹੋਇਆ ਤੇ ਨਾ ਹੀ ਮੂੰਹ ਉਤੇ ਦਾੜ੍ਹੀ ਸੀ। ਉਹਦਾ ਢਿਡ ਅੱਗੇ ਨਾਲੋਂ ਬਹੁਤ ਵਧਿਆ ਹੋਇਆ ਸੀ। ਸਿਰ ਮੁੰਨਿਆ ਹੋਇਆ। ਇਕ ਉਹਦੇ ਸੁੰਡ ਵੀ ਸੀ। ਸੁਗੰਧ ਵਾਲੀਆਂ ਵਸਤਾਂ ਦੀ ਖ਼ੁਸ਼ਬੋ ਵਿਚ ਉਹਨੇ ਆਪਣੀ ਬਦਬੂ ਲੁਕਾਈ ਹੋਈ ਸੀ। ਮੈਂ ਸੁੰਡ ਦੇ ਪਿਛਲੇ ਪਾਸੇ ਫਿਣਸੀ ਵੇਖ ਲਈ। ਉਹਦੀ ਆਵਾਜ਼ ਤੋਂ ਮੈਂ ਉਹਨੂੰ ਪਛਾਣਿਆ। ਉਸ ਫੇਰ ਤੁਰਨ ਦਾ ਹੁਕਮ ਦਿਤਾ। ਉਸ ਕਿਹਾ ਜਦੋਂ ਤਕ ਬਾਹਰ ਜਾਣ ਵਾਲਾ ਰਾਹ ਨਾ ਦਿੱਸ ਪਏ ਤੁਰਿਆ ਜਾਈਂ। ਕੁੱਬੇ ਦੀਆਂ ਗੱਲਾਂ ਉਤੇ ਯਕੀਨ ਤਾਂ ਨਾ ਆਇਆ, ਪਰ ਯਕੀਨ ਕਰਨ ਯੋਗ ਹੋਰ ਕੁਝ ਹੈ ਵੀ ਨਹੀਂ ਸੀ, ਇਸ ਲਈ ਮੈਂ ਤੁਰ ਪਿਆ।

ਲੜਖੜਾਉਂਦਾ ਹੋਇਆ ਮੈਂ ਕੋਹੜਿਆਂ ਦੀਆਂ ਭੁੱਖੀਆਂ ਅੱਖਾਂ ਅਗੋਂ ਲੰਘਦਾ ਗਿਆ। ਮੈਨੂੰ ਮਹਿਸੂਸ ਹੋਇਆ ਕਿ ਘਸ-ਘਸ ਕੇ ਮੇਰੀਆਂ ਲੱਤਾਂ ਛੋਟੀਆਂ ਹੋ ਰਹੀਆਂ ਹਨ ਤੇ ਰਾਹ ਅਨੰਤ ਹੋ ਕੇ ਵਧਦਾ ਹੀ ਜਾ ਰਿਹਾ ਹੈ।

ਮੈਂ ਥੱਕ ਕੇ ਇਕ ਵਾਰ ਫੇਰ ਲੇਟ ਗਿਆ। ਅੱਖ ਲੱਗੀ ਤਾਂ ਸੁਪਨਿਆਂ ਨੇ ਫੇਰ ਆ ਘੇਰਿਆ। ਮੇਰੇ ਸੁਪਨੇ ਹੀ ਮੇਰਾ ਸੁਖ ਹਨ। ਮੈਂ ਚਿਕਨਾਹਟ, ਸਿੱਲ੍ਹ, ਥੋੜੀ ਜਿਹੀ ਗਰਮੀ ਅਤੇ ਨਿੱਘਾਸ ਵਾਲੇ ਥੈਲੇ ਵਿਚ ਲੇਟਿਆ ਪਿਆ ਹਾਂ। ਥੌਰੇ ਉਸੇ ਜਨਮ-ਭੂਮੀ ਉਤੇ, ਆਪਣੇ ਉਸ ਸਥਾਨ 'ਤੇ ਵਾਪਸ ਜਾ ਸਕਾਂ। ਸੁਪਨੇ ਫੇਰ ਆਏ। ਸੁਪਨੇ ਵਿਚ ਕੋੜ੍ਹ-ਰਹਿਤ ਬੰਦੇ ਵੀ ਦਿੱਸੇ।

ਜਾਗ ਆਈ ਤਾਂ ਇੰਜ ਲੱਗਾ ਜਿਵੇਂ ਮੈਂ ਅਜੇ ਸੁਪਨਾ ਹੀ ਵੇਖ ਰਿਹਾ ਹੋਵਾਂ। ਸੁਪਨੇ ਵਿਚੋਂ ਮੈਨੂੰ ਕਿਸੇ ਬੰਦਿਆਂ ਵਰਗੇ ਆਕਾਰ ਨੇ ਹੀ ਜਗਾਇਆ। ਉਹ ਇਕ ਕੁੜੀ ਹੈ ਜਿਸ ਦੀ

ਸੁਗੰਧੀ ਚਮੇਲੀ ਵਰਗੀ, ਨੀਲ ਕਮਲ ਜਿਹਾ ਰੂਪ ਤੇ ਸੱਜਰੀ ਵਾਹੀ ਧਰਤੀ ਦੀ ਨਵੀਂ ਮਿੱਟੀ ਵਰਗਾ ਨਿੱਘ ਹੈ। ਉਹਦੀ ਮੁਸਕਰਾਹਟ ਨੇ ਮੇਰੀ ਕਮਜ਼ੋਰੀ ਦੂਰ ਕਰ ਦਿਤੀ। ਮੇਰਾ ਡਰ ਉਹਦੀ ਆਵਾਜ਼ ਨਾਲ ਦੂਰ ਹੋ ਗਿਆ। ਉਹਦੀ ਪਿਆਰ ਭਰੀ ਥਾਪੀ ਕਾਰਨ ਮੈਂ ਆਪਣੇ ਆਪ ਨੂੰ ਵੀ ਭੁਲ ਜਿਹਾ ਗਿਆ।

ਉਸ ਕਿਹਾ : "ਮੈਂ ਤੇਰਾ ਹੀ ਇੰਤਜ਼ਾਰ ਕਰ ਰਹੀ ਸਾਂ।"

ਮੈਂ ਭੋਲਾ-ਜਿਹਾ ਬਣਦਿਆਂ ਉੱਤਰ ਦਿਤਾ, "ਮੈਂ ਵੀ ਤੈਨੂੰ ਹੀ ਲਭਦਾ ਭਟਕ ਰਿਹਾ ਸਾਂ।" ਮੈਂ ਜੋ ਕੁਝ ਵੀ ਕਿਹਾ, ਝੂਠ ਸੀ। ਮੈਂ ਤਾਂ ਬਾਹਰ ਜਾਣ ਲਈ ਰਾਹ ਲੱਭ ਰਿਹਾ ਹਾਂ, ਪਰ ਮੇਰੇ ਇੰਜ ਕਹਿਣ ਉਤੇ ਉਹ ਖ਼ੁਸ਼ ਹੋ ਗਈ। ਮੈਨੂੰ ਵੀ ਖ਼ੁਸ਼ੀ ਹੋਈ।

ਉਸ ਕਿਹਾ, "ਤੇਰੇ ਲਈ ਮੈਂ ਕਮਰਾ ਸਜਾਇਆ ਹੋਇਆ ਏ। ਵੇਲ-ਬੂਟੀਆਂ ਵਾਲੇ ਸਿਰਹਾਣੇ ਤੇ ਅਤਰ-ਫੁਲੇਲ ਨਾਲ ਮਹਿਕੇ ਹੋਏ ਗੁਦਗੁਦੇ ਬਿਸਤਰੇ ਵਿਛਾ ਕੇ ਰੱਖੇ ਹੋਏ ਨੇ।"

ਮੈਂ ਪੁਛਿਆ, "ਕਿੱਥੇ ?"

ਕਾਹਲ ਨਾਲ ਫੇਰ ਦੁਹਰਾਇਆ, "ਕਿੱਥੇ ਏ ਉਹ ਕਮਰਾ ? ਮੈਨੂੰ ਉਥੇ ਲੈ ਚਲ ! ਉਸੇ ਸੁਖ ਨੂੰ ਲਭਦਾ ਤਾਂ ਮੈਂ ਏਥੋਂ ਤਕ ਆਣ ਪਹੁੰਚਿਆ ਹਾਂ।"

ਮੈਂ ਉਹਦਾ ਹੱਥ ਫੜ ਲਿਆ।

ਕਿਸੇ ਨੇ ਘੰਟੀ ਵਜਾਈ।

ਕਿਸੇ ਨੇ ਸਾਡੇ ਉਤੇ ਫੁੱਲਾਂ ਦੀ ਵਰਖਾ ਕੀਤੀ।

ਕਿਸੇ ਨੇ ਕਿਹਾ, "ਤੁਸੀਂ ਸਦਾ ਆਪੋ ਵਿਚ ਇੰਜ ਹੀ ਰਲ-ਮਿਲ ਕੇ ਰਹੋ। ਤੁਹਾਡਾ ਪਿਆਰ ਸਦੀਵੀ ਹੋਵੇ। ਪਿਆਰ ਦੇ ਬੰਧਨ ਵਿਚ ਬਝ ਕੇ ਇਕਮਿਕ ਹੋ ਕੇ ਜੀਓ।"

ਮੈਂ ਉਹਦਾ ਹੱਥ ਫੜੀ ਸਜੇ ਹੋਏ ਕਮਰੇ ਦੇ ਅੰਦਰ ਵੜਿਆ ਤਾਂ ਉਹ ਸ਼ਬਦ ਸਚ-ਮੁਚ ਹੀ ਪ੍ਰਤੱਖ ਹੁੰਦੇ ਜਾਪੇ। ਖ਼ੁਸ਼ਬੋ ਭਰੇ ਕਮਰੇ ਦੇ ਮਧਮ ਚਾਨਣ ਵਿਚ ਸਾਡੇ ਪੈਰ ਧਰਦਿਆਂ ਹੀ ਪਿੱਛੋਂ ਬੂਹਾ ਬੰਦ ਹੋ ਗਿਆ। ਫੇਰ ਸ਼ਬਦ ਸੁਣਾਈ ਨਾ ਦਿਤੇ। ਉਹ ਸਜੇ ਹੋਏ ਕਮਰੇ ਵਿਚ ਦੂਜੀ ਦੁਨੀਆਂ ਵਰਗੀ ਸੁਗੰਧ ਤੇ ਚੁੱਪ ਦਾ ਅਹਿਸਾਸ ਹੋਇਆ। ਕੁਝ ਚਿਰ ਪਿੱਛੋਂ ਇਕ ਦੈਵੀ ਰਾਗ ਪੁਤਲੀਆਂ ਤਰੰਗਾਂ ਉਤੇ ਝੂਲਦਾ ਕਿਤੋਂ ਆਇਆ। ਸੁਗੰਧਾਂ ਭਰਿਆ ਬਿਸਤਰਾ, ਚੰਦਨ ਵਰਗੇ ਮਹਿਕਦੇ ਸਿਰਹਾਣੇ। ਬਿਸਤਰੇ ਉਤੇ ਉਹਦੇ ਨੰਗੇਜ ਦੀ ਮਾਦਕਤਾ।

"ਇਹੋ ਏ ਮੇਰਾ ਬੂਹਾ, ਜਿਸਦੀ ਮੈਨੂੰ ਭਾਲ ਸੀ। ਮੇਰਾ ਸਵਰਗ ਇਹੋ ਹੈ।" ਮੈਂ ਉਹਦੇ ਕੰਨ ਵਿਚ ਕਿਹਾ।

ਉਹ ਮਾਸ ਦੀ ਗਰਮੀ ਨਾਲ ਜਿਵੇਂ ਤੁਤਲਾ ਕੇ ਬੋਲੀ, "ਮੈਨੂੰ ਹੁਣ ਕਦੇ ਛੱਡੀਂ ਨਾ।"

"ਕਦੇ ਨਹੀਂ।"

ਮੈਂ ਉਹਦੇ ਅੰਦਰ ਪਰਵੇਸ਼ ਕਰਨ ਦੀ ਇਛਾ ਕੀਤੀ। ਮੈਂ ਆਪਣੇ ਆਪ ਨੂੰ, ਆਪਣੇ ਡਰ ਨੂੰ, ਆਪਣੇ ਦੁੱਖਾਂ ਨੂੰ ਉਸ ਵਿਚ ਸਮੋ ਦੇਣ ਲਈ ਤਰਸ ਰਿਹਾ ਸਾਂ। ਉਹ ਵੀ ਮੇਰੇ-ਜਿਹੀ ਲਾਲਸਾ ਨਾਲ ਹੀ ਮੇਰੀ ਸਾਥਣ ਬਣਨ ਦਾ ਯਤਨ ਕਰ ਰਹੀ ਸੀ।

ਸਮਾਂ ਇਕ ਦੈਵੀ ਰਾਗ ਬਣ ਗਿਆ ਤੇ ਹਵਾ ਇਕ ਨਸ਼ਾ ਫੈਲਾਉਣ ਲਗ ਪਈ। ਰਾਗ ਤੇ

ਨਸ਼ਾ। ਹਨੇਰਾ ਵਧ ਗਿਆ, ਸਿੱਲ੍ਹ ਹੋਰ ਵਧੇਰੇ ਹੋ ਗਈ। ਗਰਮੀ ਵਧ ਗਈ ਤੇ ਨਾਲ ਹੀ ਮਸਤੀ ਵੀ ਵਧ ਗਈ।

ਮੇਰੀ ਜੀਭ ਉਤੇ, ਦਿਲ ਅੰਦਰ ਨਸਾਂ ਵਿਚ ਤੇ ਜਿਵੇਂ ਰੋਮ ਰੋਮ ਵਿਚ ਉਹ ਪ੍ਰਵੇਸ਼ ਕਰ ਗਈ; ਕੁਤਕੁਤਾਰੀਆਂ ਕਰਦੀ ਅਛੋਪਲੇ ਹੀ ਅੰਦਰ ਰਚ ਗਈ।

ਮੈਂ ਉਹਨੂੰ ਬੁਲਾਇਆ।

"ਮੇਰੀਏ ਰਾਣੀਏ।"

ਉਸ ਨੇ ਵੀ ਉਸੇ ਤਰ੍ਹਾਂ ਮੋੜ ਕੀਤਾ,

"ਮੇਰਿਆ ਰਾਜਿਆ।"

ਸਮੇਂ ਰੂਪੀ ਰਾਗ ਦਾ ਸੁਰ-ਤਾਲ ਉੱਖੜ ਗਿਆ ਤੇ ਮੈਂ ਸੌਂ ਗਿਆ। ਸੁਪਨਿਓਂ-ਸੱਖਣੀ ਨੀਂਦ ਪਹਿਲੀ ਵਾਰ ਆਈ।

ਮੈਨੂੰ ਛਾਤੀ ਉਤੇ ਸਿੱਲ੍ਹਾ-ਸਿੱਲ੍ਹਾ ਅਜਗਰ ਘਸਰਦਾ ਜਾਪਿਆ, ਮੈਂ ਵੇਖਿਆ, ਇਹ ਉਹਦਾ ਹੱਥ ਸੀ। ਕੱਟੇ ਹੋਏ ਜ਼ੀਮੀਕੰਦ ਦੇ ਰੰਗ ਵਰਗਾ ਹੱਥ। ਇਹ ਸੂਹੇ ਦਾਗਾਂ ਤੇ ਛਾਲਿਆਂ ਨਾਲ ਭਰਿਆ ਹੋਇਆ ਸੀ। ਮੈਂ ਤ੍ਰਭਕ ਪਿਆ ਤੇ ਮੂੰਹ ਭੁਆ ਲਿਆ। ਮੈਂ ਉਹਦੀ ਗਲਵਕੜੀ ਵਿਚ ਹਾਂ। ਉਹਦੇ ਸਾਰੇ ਸਰੀਰ ਉਤੇ ਛਾਲੇ ਫੋੜੇ ਤੇ ਫਿਣਸੀਆਂ ਹਨ।

ਮੈਂ ਰੋਣ-ਕੁਰਲਾਣ ਦਾ ਯਤਨ ਕੀਤਾ। ਪਰ ਮੇਰੀ ਆਵਾਜ਼ ਨਾ ਨਿਕਲ ਸਕੀ। ਮੈਂ ਉਹਨੂੰ ਝੰਜੋੜ ਕੇ ਆਵਾਜ਼ ਦਿਤੀ ਪਰ ਉਹ ਨਾ ਜਾਗੀ। ਮੈਂ ਉਹਦਾ ਠੰਡਾ ਹੱਥ ਖਿਚ ਕੇ ਪਰ੍ਹਾਂ ਕਰ ਦਿਤਾ। ਸਰਦੀ ਨਾਲ ਠੰਡੀ-ਠਾਰ ਹੋਈ ਉਸ ਤੀਵੀਂ ਨੂੰ ਵੇਖਿਆ ਤਾਂ ਬੀਤੇ ਪਲਾਂ ਦੀ ਮਸਤੀ ਦੀ ਯਾਦ ਪਰਤ ਆਈ ਮੈਂ ਕੰਬ ਉਠਿਆ।

ਮੈਂ ਲੱਤ ਮਾਰ ਕੇ ਬੰਦ ਬੂਹਾ ਤੋੜ ਸੁਟਿਆ ਤੇ ਬਾਹਰ ਨਿਕਲ ਗਿਆ। ਭੈਭੀਤ, ਹੈਰਾਨ ਤੇ ਸਾਹ ਸਤਹੀਣ-ਜਿਹਾ ਹੋ ਕੇ ਮੈਂ ਭਜਿਆ ਗਿਆ। ਥੱਕ ਗਿਆ ਤਾਂ ਫੇਰ ਲੇਟ ਗਿਆ। ਨੀਂਦ ਆਈ ਤਾਂ ਉਸ ਠੰਡੇ ਸੂਹੇ, ਠਰੇ ਹੋਏ ਹੱਥ ਨੇ ਹਲੂਣ ਕੇ ਫੇਰ ਮੈਨੂੰ ਜਗਾ ਦਿਤਾ।

ਮੈਂ ਮੁੜ ਭੱਜ ਪਿਆ। ਐਤਕੀਂ ਥੱਕ ਵੀ ਗਿਆ। ਪਰ ਤਦ ਵੀ ਨਾ ਲੇਟਿਆ। ਮੈਨੂੰ ਡਰ ਸੀ ਕਿ ਸੌਂ ਗਿਆ ਤਾਂ ਉਹ ਘਿਣਾਉਣੇ ਰੂਪ ਵਾਲੀ ਔਰਤ ਮੈਨੂੰ ਫੇਰ ਆ ਜਗਾਏਗੀ। ਇਸ ਲਈ ਨਾ ਹੀ ਮੈਂ ਲੇਟਾਂਗਾ ਤੇ ਨਾ ਹੀ ਸੌਂਵਾਂਗਾ।

ਥੱਕੇ ਪੈਰਾਂ, ਸਿੱਥਲ ਸਰੀਰ ਅਤੇ ਕਮਜ਼ੋਰ ਮਨ ਨਾਲ ਮੈਂ ਤੁਰਦਾ ਹੀ ਜਾਵਾਂਗਾ।

ਹਨੇਰੀਆਂ ਗਲੀਆਂ ਦਾ ਮੇਰਾ ਇਹ ਸਫ਼ਰ ਆਖ਼ਰ ਕਦੋਂ ਸਮਾਪਤ ਹੋਏਗਾ ? ਕੀ ਕੋਹੜਿਆਂ ਤੋਂ ਬਚਦਿਆਂ, ਬਿਨਾਂ ਕੁੱਬੇ ਦੀ ਨਜ਼ਰ ਚੜ੍ਹਿਆਂ ਮੇਰਾ ਇਹ ਸਫ਼ਰ ਸਮਾਪਤ ਵੀ ਹੋ ਜਾਏਗਾ ਕਿ ਨਹੀਂ ? ਪਤਾ ਨਹੀਂ ਮੁਕਤੀ ਦਾ ਰਾਹ ਮੈਨੂੰ ਕਦੋਂ ਕੁ ਲੱਭੇਗਾ ? ਕੌਣ ਜਾਣੇ।

# 8. ਚੱਟਾਨਾਂ

ਮ੍ਰਿਗਾਂਗ ਮੋਹਨ ਨੂੰ ਕਈ ਗੱਲਾਂ ਯਾਦ ਆਈਆਂ। ਜਦੋਂ ਮਧਮ ਧੁੱਪ-ਧੋਤੀਆਂ ਚੱਟਾਨਾਂ ਉਤੇ ਨੱਚਦਾ ਸੂਰਜ ਛਿੱਪਣ ਲਈ ਬੜੀ ਦੂਰ ਚਲਾ ਜਾਂਦਾ ਤਾਂ ਘਾਟੀ ਦੇ ਉਸ ਪਾਰ ਦੇਵੀ ਦਾ ਮੰਦਰ ਨਜ਼ਰ ਆਉਂਦਾ ਸੀ। ਪਿਤਾ ਦੀ ਉਂਗਲ ਹੋਰ ਘੁਟ ਕੇ ਫੜਦਿਆਂ ਮ੍ਰਿਗਾਂਗ ਮੋਹਨ ਨੇ ਕਿਹਾ, "ਪਿਤਾ ਜੀ, ਮੈਂ ਉਸ ਮੰਦਰ ਵਿਚ ਜਾ ਆਵਾਂ ?"

ਪਿਤਾ ਨੇ ਪੁਛਿਆ, "ਕਿਉਂ ?"

ਕੁਝ ਚਿਰ ਉਹ ਚੁਪਚਾਪ ਪਿਉ ਦੇ ਮਗਰ-ਮਗਰ ਤੁਰਿਆ ਗਿਆ। ਪੰਛੀ ਮੱਛੀਆਂ ਦੇ ਵਾਂਗ ਉਡਦੇ ਗਏ। ਧੂੜ ਵਿਚੋਂ ਕਦੇ ਗੋਹੇ ਦੀ ਹਵਾੜ ਆਉਂਦੀ ਸੀ ਤੇ ਕਦੇ ਤੁਲਸੀ ਦੀ ਮਹਿਕ।

ਪਿਤਾ ਨੇ ਕਿਹਾ, "ਮ੍ਰਿਗਾਂਗ। ਤੂੰ ਮੇਰੀ ਗੱਲ ਦਾ ਜੁਆਬ ਨਹੀਂ ਦਿੱਤਾ।"

ਮ੍ਰਿਗਾਂਗ ਮੋਹਨ ਨੇ ਡੁਸਕਦਿਆਂ ਕਿਹਾ, "ਮੈਂ...ਮੈਂ ਉਸ ਦੇਵੀ ਦੇ ਦਰਸ਼ਨ ਕਰਨੇ ਨੇ।"

ਪਿਤਾ ਦਾ ਚਿਹਰਾ ਲਾਲ ਹੋ ਗਿਆ।

ਉਹਨੇ ਕਿਹਾ, "ਉਥੇ ਕੋਈ ਦੇਵੀ ਨਹੀਂ। ਸਿਰਫ਼ ਇਕ ਪੱਥਰ ਉਤੇ ਉਕਰੀ ਹੋਈ ਮੂਰਤੀ ਹੈ। ਪੱਥਰ ਦੇ ਇਕ ਟੁਕੜੇ ਨੂੰ ਵੇਖਣ ਲਈ ਏਨੀ ਦੂਰ ਜਾ ਕੇ ਕੀ ਕਰੇਂਗਾ ?"

ਪਿਤਾ ਜੀ ਨੂੰ ਸਮਝਾਉਣਾ ਮੁਸ਼ਕਲ ਹੈ। ਪਿਤਾ ਦੇ ਚਿਹਰੇ ਉਤੇ ਗ਼ੁੱਸਾ ਵੇਖ ਕੇ ਮ੍ਰਿਗਾਂਗ ਮੋਹਨ ਉਂਜ ਹੀ ਘਬਰਾ ਕੇ ਡਰ ਗਿਆ ਸੀ। ਸਹਾਰੇ ਲਈ ਉਸਨੇ ਫੇਰ ਪਿਉ ਦੀ ਉਂਗਲ ਹੀ ਘੁਟ ਕੇ ਫੜ ਲਈ। ਜੋ ਕੁਝ ਉਹਨੇ ਪਿਉ ਨੂੰ ਕਹਿਣਾ ਸੀ, ਕਹਿ ਨਹੀਂ ਸਕਿਆ। ਪਰ ਇਸ ਨਾਲ ਮ੍ਰਿਗਾਂਗ ਮੋਹਨ ਦੇ ਮਨ ਵਿਚ ਗੁੱਝੀਆਂ ਜਗਿਆਸਾਵਾਂ ਪੈਦਾ ਹੋ ਗਈਆਂ। ਜਦੋਂ ਉਹ ਰੋਜ਼ ਆਥਣ ਵੇਲੇ ਚੱਟਾਨਾਂ ਵਲ ਫਿਰਨ-ਤੁਰਨ ਜਾਂਦਾ ਤਾਂ ਦੂਰੋਂ ਦੇਵੀ ਦੇ ਮੰਦਰ ਨੂੰ ਵੇਖਦਾ ਸੀ। ਉਦੋਂ ਉਹਨੂੰ ਆਪਣੀ ਸੁਰਗਵਾਸੀ ਮਾਂ ਯਾਦ ਆ ਜਾਂਦੀ, ਪਰ ਇਹ ਗੱਲ ਪਿਉ ਨੂੰ ਦੱਸਣ ਦਾ ਹੀਆ ਨਾ ਕਰ ਸਕਦਾ।

ਮ੍ਰਿਗਾਂਗ ਮੋਹਨ ਨੇ ਫੇਰ ਪੁਛਿਆ, "ਮੈਂ ਆਪਣੇ ਗੁਆਂਢੀਆਂ ਦੀ ਸੁਨੰਦਾ ਨਾਲ ਉਥੇ ਚਲਿਆ ਜਾਵਾਂ ?"

ਪਿਉ ਨੇ ਕਿਹਾ, "ਨਹੀਂ, ਕਿਸੇ ਨਾਲ ਵੀ ਨਹੀਂ ਜਾਣਾ।"

ਉਸ ਪਿੱਛੋਂ ਦੋਏ ਚੁੱਪ ਹੋ ਗਏ। ਮ੍ਰਿਗਾਂਗ ਮੋਹਨ ਨੂੰ ਪੈਰਾਂ ਹੇਠਲੀਆਂ ਸਿਲ੍ਹਾਂ ਚੁਭਦੀਆਂ ਜਾਪੀਆਂ। ਪਹਿਲਾਂ ਨਿਕੇ ਪੈਰਾਂ ਨੂੰ ਕੰਬਣੀ ਛਿੜੀ ਤੇ ਫੇਰ ਸਾਰੀ ਦਿਹ ਵਿਚ ਝਰਨਾਹਟ ਛਿੜ ਪਈ। ਦੁਪਹਿਰੇ ਇਕੱਲਿਆਂ ਬਾਹਰ ਜਾਣ ਦਾ ਮੌਕਾ ਮਿਲਿਆ ਤਾਂ ਮ੍ਰਿਗਾਂਗ ਮੋਹਨ ਘਰ ਦੇ ਆਲੇ-ਦੁਆਲੇ ਵਾਲੇ ਅੰਬਾਂ ਦੇ ਬਾਗ਼ਾਂ ਤੇ ਮੈਦਾਨਾਂ ਵਿਚ ਭੌਂਦਾ ਫਿਰੇਗਾ। ਪੁਰਾਣੀਆਂ ਸੱਪ-ਸ਼ਿਲਾਵਾਂ ਦੇ ਸਾਹਮਣੇ ਬੈਠ ਕੇ ਨਾਗ ਦੇਵਤਿਆਂ ਦੇ ਪੱਥਰੀਲੇ ਫਣਾਂ ਨੂੰ ਪਲੋਸਦਾ ਹੋਇਆ ਪੁੱਛੇਗਾ, "ਕੀ ਮੈਨੂੰ ਡੰਗ ਮਾਰੋਗੇ ?"

ਉਹ ਕਹਿਣਗੇ, "ਪੁੱਤਰ, ਤੂੰ ਤਾਂ ਸਾਡਾ ਲਾਡਲਾ ਬੇਟਾ ਏਂ, ਤੈਨੂੰ ਡੰਗ ਕਿਉਂ ਮਾਰਾਂਗੇ ?"

"ਨਾਗ ਦੇਵਤਿਓ ਕੀ ਤੁਸੀਂ ਮੇਰੇ ਨਾਲ ਖੇਡਣ ਚੱਲੋਗੇ ?"

"ਤੂੰ ਸਾਡੇ ਨਾਲ ਆ ਕੇ ਖੇਡ। ਅਸੀਂ ਤੈਨੂੰ ਸਾਂਭੀਆਂ ਹੋਈਆਂ ਮਣੀਆਂ ਦੇ ਭੰਡਾਰ ਤੇ ਨੀਲੀਆਂ ਮੱਛੀਆਂ ਨਾਲ ਭਰਿਆ ਹੋਇਆ ਲਾਲ ਫੁੱਲਾਂ ਵਾਲਾ ਤਲਾਅ ਵਿਖਾਵਾਂਗੇ। ਛਿਪਦੇ ਸੂਰਜ ਦੀ ਮੱਠੀ ਧੁੱਪ ਨਾਲ ਧੋਤੀਆਂ ਚੱਟਾਨਾਂ ਉਤੇ ਤੂੰ ਸੌਂ ਸਕਦਾ ਹੈਂ।"

ਫੇਰ ਉਹਨੂੰ ਬਚਪਨ ਯਾਦ ਆ ਗਿਆ। ਪੈਰਾਂ ਦੇ ਹੇਠਲੀਆਂ ਸਿਲ੍ਹਾਂ ਉਤੇ ਮੁੜ ਉਹੋ ਮੱਠੀ-ਮੱਠੀ ਧੁੱਪ ਮਹਿਸੂਸ ਹੋਈ। ਬੜੀ ਦੂਰ, ਜੰਗਲ ਮੱਚ ਕੇ ਬੁਝ ਚੁੱਕਾ ਸੀ। ਉਹਦੇ ਅਗਲੇ ਪਾਰ ਉਹ ਸਮੁੰਦਰ ਸੀ ਜਿਸ ਵਿਚ ਜ਼ਹਿਰ ਮਿਲਿਆ ਹੋਇਆ ਸੀ। ਸਮੁੰਦਰ ਉਤੇ ਅਣੂ-ਪ੍ਰਸਾਰ ਦੇ ਰੰਗ ਬਦਲਦੇ ਬੱਦਲ ਸਨ। ਮਰ ਗਏ ਲੋਕਾਂ ਦੀਆਂ ਭਿਆਨਕ ਆਵਾਜ਼ਾਂ ਨਾਲ ਗਰਜਦੀ ਤੂਫ਼ਾਨੀ ਸ਼ੂਕਰ। ਮ੍ਰਿਗਾਂਗ ਮੋਹਨ ਦੂਰਬੀਨ ਲੈ ਕੇ ਜੰਗਲ ਦੇ ਹਨੇਰੇ ਵਿਚ ਉਹਨੂੰ ਲੱਭਣ ਲੱਗ ਪਿਆ। ਅੰਤ ਉਹ ਉਹਨੂੰ ਲੱਭ ਪਈ। ਉਹ ਹਨੇਰੇ ਵਿਚ ਲੁਕੀ ਹੋਈ ਸੀ। ਮ੍ਰਿਗਾਂਗ ਮੋਹਨ ਨੇ ਹਥਿਅਾਰ ਚੱਟਾਨ ਉਤੇ ਰੱਖ ਦਿਤਾ। ਉਸ ਵੇਲੇ ਉਹਦੀ ਹਥੇਲੀ ਚੱਟਾਨ ਨਾਲ ਜਾ ਛੋਹੀ। ਜਿਵੇਂ ਬਚਪਨ ਵਿਚ ਹੋਇਆ ਸੀ, ਉਵੇਂ ਚੱਟਾਨ ਨਾਲ ਮ੍ਰਿਗਾਂਗ ਮੋਹਨ ਦੀ ਸਾਰੀ ਹਥੇਲੀ ਉਤੇ ਕੰਬਣੀਆਂ ਛਿੜ ਪਈਆਂ। ਉਸਨੇ ਇਸ ਭੇਦ ਨੂੰ ਸਮਝਣ ਦਾ ਯਤਨ ਕੀਤਾ।

ਚੱਟਾਨਾਂ ਨੇ ਕਿਹਾ, "ਪੁੱਤਰਾ, ਇਹ ਹਥਿਆਰ ਕਾਹਦੇ ਵਾਸਤੇ ਚੁੱਕੇ ਨੇ ? ਕੀ ਸਾਡੇ ਪਿਆਰ ਦਾ ਬਦਲਾ ਹਥਿਆਰਾਂ ਨਾਲ ਦੇਵੇਂਗਾ ?"

ਮ੍ਰਿਗਾਂਗ ਮੋਹਨ ਨੇ ਕਿਹਾ, 'ਮੈਂ ਤੁਹਾਨੂੰ ਕੋਈ ਨੁਕਸਾਨ ਤਾਂ ਨਹੀਂ ਪਹੁੰਚਾਇਆ।"

ਚੱਟਾਨਾਂ ਨੇ ਕਿਹਾ, "ਤੂੰ ਸਾਡੇ ਪਿਆਰ ਨੂੰ ਡਾਢੀ ਠੇਸ ਪਹੁੰਚਾਈ ਹੈ। ਤੇਰੇ ਹਥਿਆਰ ਹੱਥ ਵਿਚ ਫੜਦਿਆਂ ਹੀ ਸਾਡਾ ਪਿਆਰ ਜ਼ਖ਼ਮੀ ਹੋ ਗਿਆ। ਤੂੰ ਕਹਿ ਰਿਹਾ ਸੀ ਕਿ ਤੂੰ ਸਾਡੀ ਸ਼ਾਂਤੀ ਦਾ ਭਾਈਵਾਲ ਨਹੀਂ ਬਨਣਾ ਚਾਹੁੰਦਾ।"

ਮ੍ਰਿਗਾਂਗ ਮੋਹਨ ਦਾ ਦਿਲ ਬੜਾ ਦੁੱਖੀ ਹੋ ਉਠਿਆ। ਉਸਦੀ ਇੱਛਾ ਹੋਈ ਕਿ ਉਹ ਮੁੜ ਇਕ ਬੱਚਾ ਬਣ ਜਾਵੇ। ਉਹਨੂੰ ਦੇਵੀ ਦੇ ਮੰਦਰ ਦੀ ਮੂਰਤੀ ਯਾਦ ਆ ਗਈ। ਬਿਨਾਂ ਉਹਨੂੰ ਵੇਖਿਆਂ, ਬਿਨਾਂ ਛੂਹਿਆਂ ਹੀ ਬਚਪਨ ਬੀਤ ਗਿਆ ਸੀ। ਉਹ ਪਹਾੜੀ ਇਲਾਕਾ, ਮੰਦਰ ਤੇ ਆਥਣ-ਵੇਲਾ ਕੀ ਹੁਣ ਵੀ ਉਂਜ ਹੀ ਉਥੇ ਹੋਵੇਗਾ ? ਸ਼ਾਇਦ ਸਮੇਂ ਦੇ ਗੇੜ

ਨਾਲ ਸਭ ਕੁਝ ਚਕਨਾ-ਚੂਰ ਹੋ ਗਿਆ ਹੋਵੇ। ਮ੍ਰਿਗਾਂਗ ਮੋਹਨ ਨੇ ਆਖਿਆ, "ਦੇਵੀ। ਮੈਨੂੰ ਸੁਨੰਦਾ ਦੇ ਨਾਲ ਤੁਹਾਡੇ ਮੰਦਰ ਆਉਣਾ ਚਾਹੀਦਾ ਸੀ। ਦੁਪਹਿਰ ਵੇਲੇ ਜਦੋਂ ਪਿਤਾ ਜੀ ਸੁੱਤੇ ਪਏ ਹੁੰਦੇ ਸਨ ਜਾਂ ਸ਼ਿਕਾਰ ਨੂੰ ਗਏ ਹੁੰਦੇ ਸਨ ਮੈਂ ਲੁਕ-ਛਿਪ ਕੇ ਸੁਨੰਦਾ ਨਾਲ ਨੱਸ ਕੇ ਆ ਸਕਦਾ ਸਾਂ।"

ਮ੍ਰਿਗਾਂਗ ਮੋਹਨ ਸੁਚੇਤ ਹੋਇਆ। ਹੁਣ ਚੱਟਾਨਾਂ ਦੀ ਝਰਨਾਹਟ ਸੁਣਾਈ ਨਹੀਂ ਦਿਤੀ। ਉਹਨੇ ਆਪਣੀ ਪਿੱਠ ਪਿੱਛੇ ਟੰਗਿਆ ਝੋਲਾ ਲਾਹ ਕੇ ਉਸ ਵਿਚੋਂ ਇਕ ਚਿੱਟੀ ਝੰਡੀ ਕੱਢੀ। ਪਹਾੜੀ ਦੀ ਘਾਟੀ ਵਿਚੋਂ ਇਕ ਸੁੱਕੀ ਟਾਹਣੀ ਤੋੜ ਕੇ ਝੰਡੀ ਉਸ ਨਾਲ ਬੰਨ੍ਹੀ ਤੇ ਢਲਾਣ ਵਲ ਉਤਰਨ ਲਗ ਪਿਆ। ਜੰਗਲ ਦੀ ਜੜ੍ਹਤਾ ਸੈਂਕੜੇ ਬੇਅਰਥ ਮੂਰਤੀਆਂ ਦੇ ਰੂਪ ਵਿਚ ਵਿਖਾਈ ਦਿਤੀ। ਛਿਪਦੇ ਸੂਰਜ ਦੀ ਮਧਮ ਧੁੱਪ ਦਾ ਦੁੱਖ ਦੀ ਮਧਮ ਤਪਸ਼ ਨਾਲ ਸਪਰਸ਼ ਹੋਇਆ।

ਹਨੇਰੇ ਵਿਚ ਮ੍ਰਿਗਾਂਗ ਮੋਹਨ ਨੇ ਚਿੱਟੀ ਝੰਡੀ ਉਤਾਂਹ ਕਰਕੇ ਹਿਲਾਈ। ਉਹਨੇ ਉੱਚੀ ਆਵਾਜ਼ ਵਿਚ ਪੁਕਾਰ ਕੇ ਜਿਵੇਂ ਬੇਨਤੀ ਕੀਤੀ, "ਮੈਂ ਖ਼ਾਲੀ ਹੱਥ ਆਇਆ ਹਾਂ, ਤੂੰ ਵੇਖ ਮੇਰੇ ਹੱਥ ਵਿਚ ਚਿੱਟੀ ਝੰਡੀ ਹੈ।"

ਕੁਝ ਚਿਰ ਪਿੱਛੋਂ ਹੀ ਧੀਮੀ ਆਵਾਜ਼ ਵਿਚ ਜੁਆਬ ਮਿਲਿਆ, "ਮੈਂ ਸਮਝ ਗਈ ਹਾਂ। ਮੈਂ ਬਾਹਰ ਆਵਾਂਗੀ। ਏਥੇ ਹੀ ਮੇਰੀ ਉਡੀਕ ਕਰ, ਹਥਿਆਰੋਂ ਬਿਨਾਂ।"

ਉਹ ਬਾਹਰ ਆਈ।

ਅਚਾਨਕ ਮ੍ਰਿਗਾਂਗ ਮੋਹਨ ਦੇ ਮੂੰਹੋਂ ਨਿਕਲਿਆ, "ਹਾਏ! ਤੇਰਾ ਤਾਂ ਸਾਰਾ ਪਿੰਡਾ ਝੁਲਸਿਆ ਪਿਆ ਏ।"

ਉਹ ਹੱਸ ਪਈ।

ਉਹਨੇ ਪੁਛਿਆ, "ਤੂੰ ਕਿਉਂ ਮੇਰੇ ਲਈ ਦੁੱਖੀ ਹੁੰਦਾ ਏਂ? ਮੈਂ ਤਾਂ ਤੇਰੀ ਦੁਸ਼ਮਣ ਹਾਂ?"

ਉਹਨੇ ਕੋਈ ਉਤਰ ਨਾ ਦਿਤਾ। ਉਹ ਕਲਪਨਾਵਾਂ ਵਿਚ ਡੁਬ ਗਿਆ—ਸਿਲ੍ਹਾਂ ਦੇ ਉਤੋਂ ਲੰਘਦਿਆਂ ਸ਼ਾਮ ਦੀ ਯਾਤਰਾ; ਪਿਉ ਦੀ ਦਲੀਲ ਕਾਰਨ ਪੈਦਾ ਹੋਏ ਹੀਣ ਭਾਵ। ਉਹ ਉਹਦੀ ਦੁਸ਼ਮਣ ਹੈ—ਇਸ ਸੱਚਾਈ ਨੇ ਆਪਣੇ ਅਪਾਰ ਤਰਕ ਰੂਪੀ ਹੱਥ ਪਸਾਰ ਕੇ ਮ੍ਰਿਗਾਂਗ ਮੋਹਨ ਨੂੰ ਰੋਕ ਦਿਤਾ।

ਉਹ ਕੋਲ ਆ ਗਈ।

ਉਹਨੇ ਕਿਹਾ, "ਦੁੱਖੀ ਨਾ ਹੋ, ਇਹ ਛਾਲੇ ਨਹੀਂ ਹਨ। ਮੈਂ ਉਂਜ ਈ ਪਿੰਡੇ ਉਤੇ ਕਾਲਾ ਰੰਗ ਮਲ ਲਿਆ ਸੀ।"

ਉਹਨੇ ਕਾਲਾ ਰੰਗ ਪੂੰਝ ਸੁਟਿਆ ਤਾਂ ਚੀਨਣ ਤੀਵੀਂ ਦਾ ਪੀਲਾ ਰੰਗ ਨਜ਼ਰ ਆਇਆ। ਉਸਨੇ ਸਿਰਫ਼ ਛੋਟੀ ਬਿਕਿਨੀ (ਪੁਸ਼ਾਕ) ਦਾ ਥਲੜਾ ਹਿੱਸਾ ਹੀ ਪਹਿਨਿਆ ਹੋਇਆ ਸੀ।

ਉਹਨੇ ਪੁਛਿਆ, "ਤੂੰ ਹੋਰ ਕੁਝ ਕਿਉਂ ਨਹੀਂ ਪਾਇਆ?"

ਉਤਰ ਮਿਲਿਆ, "ਸਭ ਕੁਝ ਨਸ਼ਟ ਹੋ ਗਿਆ ਏ। ਵੇਖੋ ਨਾ, ਲੱਕ ਦਾ ਆਹ ਫੀਤਾ ਹੀ

ਬਾਕੀ ਬਚਿਆ ਏ ।"

ਮ੍ਰਿਗਾਂਗ ਮੋਹਨ ਉਹਦੇ ਲਾਗੇ ਖੜ੍ਹਾ ਰਿਹਾ ।

ਉਸ ਪੁਛਿਆ, "ਤਾਨਵਾਨ ।

ਕੀ ਮੈਂ ਤੈਨੂੰ ਸੁਨੰਦਾ ਕਹਿ ਕੇ ਬੁਲਾ ਸਕਦਾ ਹਾਂ ?"

ਉਹਨੇ ਪੁਛਿਆ, "ਕਿਉਂ ? ਤਾਨਵਾਨ ਇਕ ਮਨੋਰੰਜਕ ਨਾਂ ਏ । ਚੀਨੀ ਭਾਸ਼ਾ ਵਿਚ ਇਹਦਾ ਕੀ ਅਰਥ ਏ ਤੈਨੂੰ ਪਤਾ ਨਹੀਂ ?"

ਉਹਨੇ ਕਿਹਾ, "ਮੈਨੂੰ ਤੇਰੇ ਕਿਸੇ ਕੰਮ ਨਾਲ ਕੋਈ ਵਾਸਤਾ ਨਹੀਂ । ਤੂੰ ਮੇਰੀ ਦੁਸ਼ਮਣ ਏਂ । ਦੁਸ਼ਮਣ ਨੂੰ ਕਿਸੇ ਚੀਜ਼ ਨਾਲ ਕੋਈ ਮਤਲਬ ਨਹੀਂ ਹੁੰਦਾ, ਉਹਦੇ ਸੁਹੱਪਣ ਨਾਲ ਵੀ ਨਹੀਂ ।"

"ਇੰਜ ਕੌਣ ਆਖਦਾ ਏ ?"

"ਇਹ ਮੇਰੇ ਰਾਸ਼ਟਰੀ ਨੇਤਾਵਾਂ ਦਾ ਕਹਿਣਾ ਹੈ । ਤੇਰੇ ਨੇਤਾਵਾਂ ਨੇ ਤੈਨੂੰ ਵੀ ਇਹ ਗੱਲ ਦੱਸ ਦਿੱਤੀ ਹੋਵੇਗੀ ।"

ਤਾਨਵਾਨ ਨੇ ਕਿਹਾ, "ਠੀਕ ਹੈ ।"

"ਪਰ ਮੇਰੇ ਤੇ ਤੇਰੇ ਨੇਤਾਵਾਂ ਵਿਚੋਂ ਕੋਈ ਵੀ ਅਮਰ ਨਹੀਂ । ਉਹ ਸਾਰੇ ਇੰਜ ਸੁਨਹਿਰੇ ਧੂੜ-ਕਣਾਂ ਵਿਚ ਗਲ-ਸੜ ਕੇ ਨਸ਼ਟ ਹੋ ਗਏ ਵੇਖ ।"

ਉਸ ਆਪਣੀ ਉਂਗਲ ਨਾਲ ਇਸ਼ਾਰਾ ਕੀਤਾ । ਉਸ ਉਂਗਲ ਨੇ ਦੁਮੇਲਾਂ ਨੂੰ ਜਿਵੇਂ ਪਿਛਾਂਹ ਵਲ ਵਲ੍ਹੇਟ ਦਿਤਾ । ਦੁਮੇਲ ਢਹਿ ਗਏ । ਜਲ-ਮਊਏ ਦੇ ਫੁੱਲਾਂ ਦੇ ਪਰਾਗ ਵਰਗੀ ਧੁੱਪ ਨਾਲ ਸਾਰੀ ਧਰਤੀ ਸੁਨਹਿਰੀ ਹੋ ਗਈ । ਉਹ ਧੂੜ ਨਗਰ, ਸਭਿਅਤਾ, ਸਾਮਰਾਜ ਤੇ ਹੰਕਾਰ ਹੈ । ਉਸੇ ਧੂੜ ਰਾਹੀਂ ਅਨੇਕਤਾ ਵਿਚ ਏਕਤਾ ਆਈ ।

"ਪਰ" ਮ੍ਰਿਗਾਂਗ ਮੋਹਨ ਨੇ ਕਿਹਾ, "ਮੈਂ ਤੇ ਤੂੰ—ਅਸੀਂ ਦੋਵੇਂ ਦੁਸ਼ਮਣ ਸੈਨਾਵਾਂ ਦੇ ਆਖ਼ਰੀ ਸੈਨਿਕ ਹਾਂ । ਸਾਨੂੰ ਇਹ ਗੱਲ ਭੁਲਣੀ ਨਹੀਂ ਚਾਹੀਦੀ ।"

ਤਾਨਵਾਨ ਨੇ ਆਪਣੀ ਬਿਕਿਨੀ (ਪੁਸ਼ਾਕ) ਲਾਹ ਦਿਤੀ । ਉਸਦੇ ਸਾਹਮਣੇ ਨੰਗੀ ਖੜੀ ਹੋ ਕੇ ਉਸਨੇ ਕਿਹਾ, "ਦੇਖ" ।

ਉਸ ਕਿਹਾ, "ਤੂੰ ਸੋਹਣੀ ਏਂ ।"

ਤਾਨਵਾਨ ਨੇ ਕਿਹਾ, "ਬਸ ਏਨਾ ਹੀ ਨਹੀਂ । ਤੂੰ ਮੇਰੀ ਧੁੰਨੀ ਤੇ ਉਹਦੇ ਹੇਠਾਂ ਵਾਲੀ ਤਰਾਈ ਤਾਂ ਵੇਖ ।"

ਚੱਟਾਨਾਂ ਦੀ ਝਰਨਾਹਟ ਵਰਗੇ ਕਿਸੇ ਰੌ ਦੀਆਂ ਤਰੰਗਾਂ ਉਹਦੇ ਅੰਦਰ ਉਠੀਆਂ ।

"ਹਾਂ, ਦੇਖ ਰਿਹਾ ਹਾਂ ।" ਉਸ ਨੇ ਉੱਤਰ ਦਿਤਾ । ਉਥੋਂ ਥੋੜਾ ਜਿਹਾ ਖ਼ੂਨ ਚੋਇਆ ।

ਉਹ ਬੋਲੀ, "ਵਰਖਾ ਰੁੱਤ ਹੈ--ਪਹਿਲਾਂ ਮੀਂਹ । ਮੇਰੀ ਕੁੱਖ ਹੰਝੂ ਕੇਰਦੀ ਹੈ ।"

ਉਸ ਪੁਛਿਆ, "ਹੰਝੂ ਕੇਰਦੀ ਹੈ ?"

ਉਤਰ ਮਿਲਿਆ, "ਹਾਂ ਇਸ ਘਿਰਣਤ ਪਰਾਗ-ਸਮੂਹ ਦੇ ਵਿਰੁੱਧ ।"

ਉਹ ਬੋਲਿਆ, "ਤੂੰ ਕਹੇਂਗੀ, ਯੁੱਧ ਦੇ ਖ਼ਿਲਾਫ਼ । ਪਰ ਇੰਜ ਕਿਉਂ ?"

ਉਸ ਨੇ ਕਿਹਾ, "ਦੱਸ ਦਿਆਂਗੀ । ਪਰ ਜੇ ਇਸ ਨੇ ਤੇਰੇ ਦੇਸ਼-ਪਿਆਰ ਨੂੰ ਡੁਲਾ

ਦਿਤਾ ਫੇਰ ?"

"ਦੱਸ ਤਾਂ ਸਹੀ।"

"ਫੇਰ ਮੈਂ ਦੱਸ ਦਿੰਦੀ ਹਾਂ। ਇਸ ਪਰਾਗ-ਰਾਸ਼ੀ ਵਿਚ ਮੇਰਾ ਨਿੱਕਾ ਪੁੱਤਰ ਲੱਭ ਪਿਆ ਸੀ। ਤੁਹਾਡੇ ਹਥਿਆਰਾਂ ਦੇ ਜ਼ਖਮਾਂ ਨਾਲ ਹੀ ਮੇਰਾ ਚੌਹਾਂ ਸਾਲਾਂ ਦਾ 'ਚੇਨ' ਮਰਿਆ ਏ। ਉਹ ਨਿਕੇ ਨਿਕੇ ਹੱਥ-ਪੈਰ ਇਸੇ ਪਰਸਾਰ ਵਿਚ ਸਮਾ ਗਏ ਹਨ। ਮੈਨੂੰ ਅੱਜ ਵੀ ਉਹਦੀਆਂ ਮਰਨ ਤੋਂ ਪਹਿਲਾਂ ਦੀਆਂ ਪੀੜਾਂ ਚੇਤੇ ਨੇ। ਉਸ ਕਿਹਾ ਸੀ, "ਮਾਤਾ ਜੀ ਮੈਨੂੰ ਬੜੀ ਪੀੜ ਹੋ ਰਹੀ ਏ।"

ਉਹ ਰੋਣ ਲੱਗ ਪਈ।

ਆਪਣੇ ਬੱਚੇ ਬਾਰੇ ਉਸ ਫੇਰ ਕਿਹਾ, "ਉਸ ਕਿਹਾ ਸੀ," ਮਾਤਾ ਜੀ ਮੈਨੂੰ ਬੜੀ ਪੀੜ ਹੋ ਰਹੀ ਹੈ! ਇਨ੍ਹਾਂ ਸ਼ਬਦਾਂ ਵਿਚ ਹੀ ਦੁਖ ਦੀ ਗਹਿਰਾਈ ਹੈ। ਇਹੀ ਮੇਰੇ ਦੁਖ ਦਾ ਕਾਰਨ ਹੈ ਇਸ ਤੋਂ ਵਧ ਕੇ ਹੋਰ ਕਿਹੜੀ ਪੀੜ ਹੋ ਸਕਦੀ ਹੈ ?

ਮੇਰੇ ਪੁੱਤਰ ਨੇ ਮੇਰੇ ਵਲ ਹੱਥ ਵਧਾਇਆ। ਵਿਸ਼ਰਾਮ ਦੀ ਸ਼ਾਮ ਵਾਂਗ ਮੇਰੇ ਵਲ ਇਕ ਉਂਗਲ ਵਧਾ ਦਿੱਤੀ। ਮੈਂ ਉਸਨੂੰ ਛੋਹਿਆ ਨਹੀਂ। ਮੇਰੇ ਫ਼ਰਜ਼ ਦੀ ਪਹਿਚਾਣ ਤੇ ਦੇਸ਼ ਪ੍ਰੇਮ ਨੇ ਮੈਨੂੰ ਇੰਜ ਨਾ ਕਰਨ ਦਿਤਾ। ਕਿਉਂਕਿ ਮੈਂ ਆਪਣੇ ਦੇਸ਼ ਦੀ ਆਖ਼ਰੀ ਔਰਤ ਸੈਨਿਕ ਸਾਂ। ਮੇਰਾ 'ਚੇਨ' ਜਿਹੜਾ ਮੇਰੀ ਉਂਗਲ ਫੜੇ ਬਿਨਾਂ ਕਦੇ ਕਿਤੇ ਨਹੀਂ ਸੀ ਜਾਂਦਾ, ਉਹ ਇਸ ਦੁਨੀਆਂ ਵਿਚੋਂ ਚਲਾ ਗਿਆ। ਮੈਂ ਹੁਣ ਉਸ ਪਰਸਾਰ-ਭਾਵ ਨੂੰ ਅਪਨਾਉਣਾ ਨਹੀਂ ਚਾਹੁੰਦੀ।

ਉਸ ਪੁਛਿਆ, "ਮੇਰੇ ਜਿਉਂਦੇ-ਜੀ ਤੂੰ ਜੇ ਮਰ ਜਾਵੇਂ ਤਾਂ ਇਹ ਤੇਰੇ ਰਾਜ ਦੀ ਹਾਰ ਹੋਏਗੀ ਨਾ ?"

"ਜੀ ਹਾਂ।"

"ਪਰ ਤੇਰਾ ਰਾਜ ਹੈ ਕਿੱਥੇ ?"

ਤਾਨਵਾਨ ਨੇ ਉੱਤਰ ਦਿਤਾ, "ਮੇਰੇ ਤੇ ਤੇਰੇ ਰਾਜ ਅੱਜ ਨਹੀਂ ਹਨ। ਕਿਸੇ ਦਾ ਵੀ ਰਾਜ ਨਹੀਂ। ਮੈਥੋਂ ਤੇ ਤੈਥੋਂ ਬਿਨਾਂ ਹੋਰ ਕੋਈ ਵੀ ਜਿਉਂਦਾ ਨਹੀਂ ਬਚਿਆ। ਕੰਪਿਊਟਰ ਇਹੋ ਦਸਦਾ ਹੈ ਕਿ ਤੂੰ ਤੇ ਮੈਂ ਹੀ ਇਸ ਸੰਸਾਰ ਵਿਚ ਬਾਕੀ ਬਚੇ ਹਾਂ।"

ਭਾਵਾਂ ਦੀ ਰੌਂਅ ਵਿਚ ਅਚਾਨਕ ਉਹਨੂੰ ਇੰਜ ਮਹਿਸੂਸ ਹੋਇਆ ਜਿਵੇਂ ਉਹਦੇ ਬੋਲ ਉਹਦੇ ਪਾਟੇ-ਝਰੀਟੇ ਕੁੜਤੇ ਦੀਆਂ ਬਾਕੀ ਬਚੀਆਂ ਲੀਰਾਂ ਨੂੰ ਵੀ ਖੋਹ-ਖੋਹ ਕੇ ਪਿੰਡੇ ਨਾਲੋਂ ਪਰ੍ਹਾਂ ਸੁਟ ਰਹੇ ਹਨ। ਉਹ ਵੀ ਉਸ ਵਾਂਗ ਨੰਗਾ ਹੋ ਗਿਆ। ਉਂਜ ਉਹ ਉਸੇ ਤਰ੍ਹਾਂ ਹੀ ਇਕ ਦੂਜੇ ਦਾ ਹੱਥ ਫੜ ਕੇ ਅਗਾਂਹ ਤੁਰ ਪਏ। ਸਾਰੇ ਪਾਸੇ ਇਕੱਲ, ਸ਼ਾਮ ਤੇ ਉਬਲਦਾ ਰਿਝਦਾ ਲਾਵਾ ਸੀ। ਸਾਰੇ ਬੂਟਿਆਂ, ਜੀਵਾਂ, ਮਹਾਨ ਬੰਦਿਆਂ ਤੇ ਯੰਤਰਾਂ ਦੇ ਸੜ ਜਾਣ ਪਿੱਛੋਂ ਸਥਿਰਤਾ ਬਣ ਚੁਕੀ ਰਾਖ਼, ਤੇ ਉਹਨਾਂ ਸਭ ਉਤੇ ਉਹ ਪ੍ਰਸਾਰ। ਸੁਨਹਿਰੀ ਧੂੜ-ਵਰਗਾ ਮੌਤ ਦਾ ਪਰਾਗ। ਮੌਤ ਦੇ ਏਸ ਹੱਦਾਂ-ਬੰਨਿਆਂ ਤੋਂ ਰਹਿਤ ਬਾਗ਼ ਵਿਚ ਮੈਂ ਤੇ ਉਹ ਇਕੱਲੇ ਹਾਂ।

ਮ੍ਰਿਗਾਂਗ ਮੋਹਨ ਨੇ ਤੁਰੰਤ ਆਪਣੀ ਕਹਾਣੀ ਛੋਂਹਦਿਆਂ ਕਿਹਾ, "ਤਾਨਵਾਨ ਮੇਰੀ ਧੀ ਤਿੰਨ ਸਾਲਾਂ ਦੀ ਸੀ। ਉਹ ਮੇਰੇ ਨਾਲ ਸੌਂ ਜਾਇਆ ਕਰਦੀ ਸੀ। ਜੇ ਉਹਨੂੰ ਸਵੇਰੇ ਇਹ ਪਤਾ ਲਗ ਜਾਂਦਾ ਕਿ ਰਾਤ ਉਸਨੂੰ ਬਿਸਤਰੇ ਦੇ ਦੂਜੇ ਪਾਸੇ ਖਿਸਕਾ ਦਿਤਾ ਸੀ ਤਾਂ ਉਹ ਜਾਗੋ-ਮੀਟੀ ਵਿਚ ਸਰਕਦੀ ਹੋਈ ਮੇਰੇ ਨਾਲ ਆ ਲਗਦੀ। ਫੇਰ ਅੱਧ-ਖੁਲ੍ਹੀਆਂ ਅੱਖਾਂ ਵਿਚੋਂ ਮੈਨੂੰ ਵੇਖ ਕੇ ਤਸੱਲੀ ਕਰ ਲੈਂਦੀ। ਜਾਗੋ-ਮੀਟੀ ਵਿਚ ਸੁਪਨੇ ਵਿਚ ਉਹ ਹੱਸਦੀ। ਉਹਦੇ ਧੀਮੇ ਸ਼ਬਦ ਮੈਨੂੰ ਅਜ ਵੀ ਸੁਣਾਈ ਦਿੰਦੇ ਹਨ। ਉਹਦਾ ਨਾਂ ਗੀਤਾ ਸੀ। ਇਕ ਵਾਰੀ ਗੁਆਂਢੀਆਂ ਦੀ ਇਕ ਤੀਵੀਂ ਪੁੱਛ ਬੈਠੀ, "ਬੇਟੀ ਤੇਰਾ ਨਾਂ ਸੀਤਾ ਹੈ ਨਾ ?" ਮੇਰੀ ਧੀ ਨੇ ਉਸੇ ਵੇਲੇ ਬੁੱਲ੍ਹ ਉਟੇਰ ਲਏ। ਉਹ ਸਹਿਮ ਗਈ ਤੇ ਰੋਣ ਲੱਗ ਪਈ। ਸਾਰਾ ਦਿਨ ਗੀਤਾ ਰੋਂਦੀ ਰਹੀ ਕਿਉਂਕਿ ਗੁਆਂਢਣ ਨੇ ਉਹਨੂੰ ਸੀਤਾ ਕਹਿ ਕੇ ਬੁਲਾਇਆ ਸੀ। ਮੈਂ ਆਪਣੀ ਧੀ ਨੂੰ ਬੜੇ ਪਿਆਰ ਨਾਲ ਛਾਤੀ ਨਾਲ ਘੁੱਟ ਲਿਆ। ਉਹਨੂੰ ਰੋਂਦਿਆਂ ਵੇਖ ਕੇ ਮੈਨੂੰ ਹਾਸਾ ਆ ਗਿਆ। ਫੇਰ ਇਹੋ ਗੱਲ ਸੋਚ ਕੇ ਮੈਨੂੰ ਕਈ ਵਾਰ ਹਾਸਾ ਆ ਜਾਂਦਾ। ਪਰ ਮਰਨ ਲੱਗਿਆਂ ਵੀ ਉਹਨੇ ਆਪਣੇ ਬੁੱਲ੍ਹ ਉਂਜ ਹੀ ਉਟੇਰੇ ਸਨ।"

ਤਾਨਵਾਨ ਮ੍ਰਿਗਾਂਗ ਮੋਹਨ ਦੇ ਵਧੇਰੇ ਨੇੜੇ ਆ ਗਈ। ਉਸ ਉਹਦੀ ਬਾਂਹ ਆਪਣੇ ਹੱਥ ਵਿਚ ਘੁੱਟ ਲਈ।

ਉਸ ਕਿਹਾ, "ਇੰਜ ਨਾ ਕਰ।" ਪਰ ਫੇਰ ਵੀ ਉਹਨੇ ਆਪਣੀ ਬਾਂਹ ਛੁਡਾਉਣ ਦੀ ਕੋਸ਼ਿਸ਼ ਨਾ ਕੀਤੀ।

"ਤੂੰ ਮੇਰਾ ਦੁਸ਼ਮਣ ਹੈਂ।" ਉਸਨੇ ਕਿਹਾ।

"ਸੂਰਜ ਛਿੱਪ ਰਿਹਾ ਏ।" ਉਹ ਬੋਲਿਆ।

ਹੱਥਾਂ ਵਿਚ ਹੱਥ ਪਾਈ ਉਹਨਾਂ ਨੇ ਤ੍ਰਿਕਾਲਾਂ ਦੇ ਬੱਦਲਾਂ ਵਲ ਵੇਖਿਆ। ਵੇਖਦਿਆਂ ਵੇਖਦਿਆਂ ਆਸਮਾਨ ਕਾਲਾ ਹੋ ਗਿਆ। ਕਾਲੇ ਆਸਮਾਨ ਵਿਚੋਂ ਲਾਵਾ ਫੇਰ ਦਿੱਸਿਆ। ਮੌਤ ਦਾ ਪਰਾਗ ਸਾਫ਼ ਵਿਖਾਈ ਦਿੱਤਾ।

ਯਾਦ ਆਉਂਦਿਆਂ ਹੀ ਉਸ ਕਿਹਾ। "ਮੇਰਾ ਚੇਨ।"

"ਵਧਦੇ ਹਨੇਰੇ ਤੋਂ ਉਹਨੂੰ ਡਰ ਲਗਦਾ ਹੁੰਦਾ ਸੀ। ਨੱਸ ਕੇ ਮੇਰੀ ਉਂਗਲ ਆ ਫੜਦਾ। ਮੈਂ ਫੇਰ ਵੀ ਉਹਨੂੰ ਛੋਹਿਆ ਨਹੀਂ ਸੀ।"

ਉਹਨੇ ਮੂੰਹ ਪਰ੍ਹਾਂ ਕਰ ਲਿਆ।

ਮ੍ਰਿਗਾਂਗ ਮੋਹਨ ਬੋਲ ਪਿਆ, "ਤਾਨਵਾਨ, ਤੂੰ ਰੋ ਰਹੀ ਏਂ ?" ਬਿਨਾਂ ਸੋਚਿਆਂ ਸਮਝਿਆਂ ਉਹ ਇੰਜ ਕਹਿ ਗਿਆ। ਇਕ ਵਾਰ ਹੋਰ ਬਿਨਾਂ ਸੋਚਿਆਂ ਉਹਨੇ ਉਸਦੀ ਪਿੱਠ ਉਤੇ ਹੱਥ ਰੱਖ ਦਿਤਾ। ਬਿਨਾਂ ਸੋਚਿਆਂ ਹੀ ਉਹਨੂੰ ਹਿੱਕ ਨਾਲ ਲਾ ਲਿਆ।

"ਤਾਨਵਾਨ। ਤੂੰ ਰੋ ਨਾ।"

ਉਹਨੇ ਮ੍ਰਿਗਾਂਗ ਮੋਹਨ ਦੇ ਮੋਢੇ ਉਤੇ ਆਪਣੀ ਗੱਲ੍ਹ ਰੱਖ ਦਿਤੀ। ਬੁੱਲ੍ਹ ਘੁਟ ਲਏ। ਮੋਢੇ ਉਤੇ ਤੱਤੇ ਹੰਝੂ ਕਿਰ ਗਏ। ਉਹਨੇ ਉਸਦੇ ਚਿਹਰੇ ਨੂੰ ਪੂੰਝ ਦਿਤਾ।

"ਤਾਨਵਾਨ।" ਉਸ ਕਿਹਾ, "ਮੈਨੂੰ ਤੇਰੀ ਛਾਤੀ ਪਿਆਰੀ ਲਗਦੀ ਏ।"

ਹੌਲੀ-ਹੌਲੀ ਰੋਣ ਰੋਕਦਿਆਂ ਉਹਨੇ ਉਹਦੀਆਂ ਅੱਖਾਂ ਵਿਚ ਵੇਖਿਆ।

ਉਸ ਮੁਆਫ਼ੀ ਮੰਗਦਿਆਂ ਹੋਇਆਂ ਕਿਹਾ, "ਇਹ ਛੋਟੀਆਂ ਨੇ। ਕਦੇ ਮੇਰੀ ਵੀ ਇਹ ਇੱਛਾ ਹੁੰਦੀ ਸੀ ਕਿ ਤੁਹਾਡੀਆਂ ਤੀਵੀਆਂ ਵਾਂਗ ਮੇਰੀਆਂ ਛਾਤੀਆਂ ਵੀ ਵੱਡੀਆਂ ਹੁੰਦੀਆਂ। ਕਿਤੇ ਮੈਂ ਵੀ ਮੰਦਰ ਦੀਆਂ ਮੂਰਤੀਆਂ ਵਾਂਗ ਨਿੱਗਰ ਸਰੀਰ ਵਾਲੀ ਤੀਵੀਂ ਹੁੰਦੀ...।"

ਉਸ ਪੁਛਿਆ, "ਉਹੋ ਜਿਹੀ ਹੁੰਦੀ ਤਾਂ ਫੇਰ ਕੀ ਹੋ ਜਾਂਦਾ ?"

ਕੁਝ ਚਿਰ ਤਕ ਤਾਨਵਾਨ ਨੇ ਉੱਤਰ ਨਾ ਦਿਤਾ। ਅਖ਼ੀਰ ਉਸ ਕਿਹਾ, "ਮੈਂ ਤੈਨੂੰ ਅਨੰਦ ਦੇ ਸਕਦੀ।"

ਉਹ ਮਧਮ ਧੁੱਪ ਵਾਲੀਆਂ ਸਿਲ੍ਹਾਂ ਉਤੋਂ ਦੀ ਤੁਰਦੇ ਗਏ।

ਉਸਨੇ ਪੁਛਿਆ, "ਮੈਂ ਤੈਨੂੰ ਛੋਹ ਲਵਾਂ ?"

ਉਹ ਬੋਲੀ, "ਇਹ ਪੁਛਦਾ ਕਿਉਂ ਏਂ ?"

ਉਹਨੇ ਉਭਰੀਆਂ ਹੋਈਆਂ ਗੱਲ੍ਹਾਂ ਪਤਲੀਆਂ ਲਕੀਰਾਂ ਵਰਗੀਆਂ ਸਖਣੀਆਂ ਅੱਖਾਂ, ਛਾਤੀਆਂ, ਧੁੰਨੀ ਅਤੇ ਪੱਟ ਚੁੰਮ ਲਏ।

"ਮ੍ਰਿਗਾਂਗ।" ਉਸ ਕਿਹਾ, "ਹਨੇਰਾ ਵਧਦਾ ਜਾ ਰਿਹਾ ਹੈ। ਮੈਂ ਮਨ ਅੰਦਰ ਇਕ ਨਿਰਬਲ ਵਾਸ਼ਨਾ ਮਹਿਸੂਸ ਕਰ ਰਹੀ ਹਾਂ। ਮੈਂ ਆਪਣੀ ਕੁੱਖ ਦੇ ਰੋਣ ਦੀ ਜਕੜ ਵਿਚ ਜਕੜ ਹੁੰਦੀ ਜਾ ਰਹੀ ਹਾਂ।"

"ਤੂੰ ਏਨੀ ਕਾਹਲੀ ਨਾ ਹੋ।" ਉਹਨੇ ਉਹਨਾਂ ਸਾਰੀਆਂ ਲਾਲਸਾਵਾਂ ਨੂੰ ਨਾਕਾਮ ਕਰਨ ਦੀ ਕੋਸ਼ਿਸ਼ ਕੀਤੀ। ਉਸਨੇ ਗਰਭ ਨਿਰੋਧਕ ਢੰਗਾਂ ਬਾਰੇ ਸੋਚਿਆ। ਮਹਾਂਵਾਰੀ ਦੇ ਖ਼ੂਨ ਦੇ ਸਮੁੰਦਰ ਵਿਚ ਗਰਭ-ਨਿਰੋਧ ਦੀ ਪੇਟੀ ਵਿਚ ਵਿਚਰਦੇ ਹੋਏ ਚਿੱਟੇ ਬੀਜਾਂ ਨੂੰ ਚਿਤਵਿਆ।

ਤਾਨਵਾਨ ਨੇ ਆਖਿਆ, "ਹਨੇਰਾ ਹੋ ਰਿਹਾ ਏ।"

ਅਚਾਨਕ ਹਨੇਰੇ ਲਈ ਉਹਦੀ ਤਾਂਘ ਵੀ ਵਧ ਗਈ। ਅੰਧਕਾਰ ਰੂਪ ਸਾਗਰ ਤੇ ਨਛਤਰ ਰੂਪੀ ਚਿੱਟੇ ਬੀਜ।

ਉਹਨੇ ਕਿਹਾ, "ਨਛੱਤਰਾਂ ਵਿਚਕਾਰ ਤੂੰ ਸੋਹਣੀ ਦਿੱਸੇਂਗੀ।"

"ਓਹ।" ਉਹ ਬੋਲੀ। ਉਸ ਅੱਖਾਂ ਮੀਟ ਲਈਆਂ। ਫੇਰ ਅੱਖਾਂ ਖੋਹਲ ਕੇ ਉਹਦੀਆਂ ਅੱਖਾਂ ਵਿਚ ਅੱਖਾਂ ਪਾ ਦਿਤੀਆਂ। ਇਸ ਨਜ਼ਰ ਵਿਚ ਸ਼ਰਧਾ ਤੇ ਅਰਪਣ ਦੇ ਭਾਵ ਸਨ। ਉਸ ਨਜ਼ਰ ਵਿਚ ਇਤਿਹਾਸ ਚਮਕ ਉਠਿਆ। ਮੈਂ ਤੈਨੂੰ ਅਪਣਾਉਂਦਾ ਹਾਂ। ਬਿਨਾਂ ਕਿਸੇ ਸ਼ਰਤ ਤੋਂ, ਇਸ ਮਿੱਟੀ ਵਿਚੋਂ ਜਨਮੇ ਬੰਧਨ ਵਿਚ ਬਝ ਕੇ ਮੈਂ ਤੈਨੂੰ ਸਵੀਕਾਰ ਕਰਦਾ ਹਾਂ।

ਉਹਨੇ ਉਹਨੂੰ ਬੁਲਾਇਆ, "ਮੈਥਿਲੀ।"

ਉਸ ਕਿਹਾ, "ਪ੍ਰੀਤਮ ਪਲ-ਛਿਣ ਦੇ ਵਿਕਾਰਾਂ ਦੇ ਵੇਗ ਵਿਚ ਵਹਿ ਕੇ ਮੈਂ ਕੀ ਕੁਝ ਕਰਨਾ ਚਾਹੁੰਦੀ ਹਾਂ। ਮੈਂ ਤੇਰੇ ਸਾਹਮਣੇ ਆਤਮ-ਸਮਰਪਣ ਕਰ ਦਿਆਂ।"

ਤਾਨਵਾਨ ਹਾਰਦੀ ਗਈ! ਮ੍ਰਿਗਾਂਗ ਮੋਹਨ ਉਸਦੇ ਉਪਰੋਂ ਦੀ ਹੋ ਗਿਆ। ਇਤਿਹਾਸ ਦੇ

ਰਾਜਿਆਂ ਵਾਂਗ ਉਹਨੇ ਦੁਖ ਮਹਿਸੂਸ ਕੀਤਾ।

ਯੰਤਰ ਉਸ ਸਮੇਂ ਵੀ ਉਹਨਾਂ ਨਾਲ ਗੱਲਾਂ ਕਰ ਰਿਹਾ ਸੀ। ਯੰਤਰ ਨੇ ਮਾਨਵ ਸਮਾਜ ਪ੍ਰਸਾਰ ਦੇ ਅੰਤਮ ਸਮੇਂ ਦੇ ਅਹਿਸਾਸ ਸਮਝਾ ਦਿਤੇ। ਪ੍ਰਸਾਰ ਦੇ ਵਧ ਰਹੇ ਪ੍ਰਭਾਵ ਕਾਰਨ ਹੇਰ ਫੇਰ ਤੇ ਸਿੱਟੇ ਵਜੋਂ ਪੈਦਾ ਹੋਈਆਂ ਭੂੰਡੀਆਂ ਕਿਸੇ ਯੱਗ ਵਾਂਗ ਚੱਟਾਨਾਂ ਉਤੇ ਅਛੋਪਲੇ ਹੀ ਅਗਾਂਹ ਵਧਦੇ ਹੋਏ ਪਰਲੇ ਪਾਸੇ ਲਾਵੇ ਵਿਚ ਡਿੱਗ ਕੇ ਮਰ ਗਏ। ਕਦੇ ਕਦੇ, ਕੁਝ ਚਿਰ ਤੋਂ ਚਕਰ ਲਾ ਰਿਹਾ ਇਕ ਪੁਲਾੜ ਵਿਮਾਨ, ਕਪਤਾਨ ਦਾ ਜੜ੍ਹ ਸਰੀਰ ਲੈ ਕੇ ਅਡੇ ਉਤੇ ਪਹੁੰਚਿਆ।

ਨਰਮ-ਮੁਲਾਇਮ ਘਾਹ ਉਤੇ ਮ੍ਰਿਗਾਂਗ ਅਤੇ ਤਾਨਵਾਨ ਲੇਟੇ ਹੋਏ ਸਨ।

"ਇਥੇ ਪਰਸਾਰ ਨਹੀਂ।" ਉਹਨੇ ਕਿਹਾ।

"ਇਥੇ ਘਾਹ ਉਗਦਾ ਏ।" ਉਹਨੇ ਕਿਹਾ।

"ਇਥੇ ਫੁੱਲ ਖਿੜਦੇ ਹਨ।"

ਉਹਨੇ ਕਿਹਾ, "ਇਹ ਡੇਰਾ ਸਾਡੇ ਲਈ ਈ ਬਣਾਇਆ ਏ।"

"ਕਿਸ ਨੇ ?"

"ਭਗਵਾਨ ਨੇ।"

"ਕਿਉਂ ?"

ਮ੍ਰਿਗਾਂਗ ਮੋਹਨ ਨੇ ਉਹਦੇ ਸਾਰੇ ਪਿੰਡੇ ਉਤੇ ਹੱਥ ਫੇਰਿਆ ਤੇ ਕਿਹਾ, "ਸ੍ਰਿਸ਼ਟੀ-ਸਿਰਜਣ ਦਾ ਗੇੜ ਜਾਰੀ ਰਖਣ ਲਈ।"

ਉਤਾਂਹ ਤਾਰੇ ਚਮਕ ਉਠੇ।

ਤਾਨਵਾਨ ਨੇ ਕਿਹਾ, "ਸਾਰੇ ਤਾਰਿਆਂ ਵਿਚ ਮੌਤ ਹੈ। ਹਰ ਸੈਲ ਵਿਚ ਇਕ ਯੁਧ ਛਿੜਿਆ ਹੋਇਆ ਹੈ। ਇਕ ਦੂਸਰੇ ਨੂੰ ਮਾਰ ਕੇ ਜਾਂ ਇਕ ਦੂਜੇ ਨੂੰ ਆਪਣੇ ਵਿਚ ਸਮਾ ਕੇ ਹੀ ਜੀਵਨ-ਚੱਕਰ ਚਲਦਾ ਰਹਿ ਸਕਦਾ ਹੈ। ਲਾਚਾਰ ਹੋਏ ਹੋਏ ਬੱਚੇ ਵਿਚ ਵੀ ਅਸੀਂ ਇਹੋ ਕਠੋਰਤਾ ਵੇਖ ਸਕਦੇ ਹਾਂ।"

ਉਹਨੇ ਤਰਲੇ ਨਾਲ ਕਿਹਾ, "ਮੈਨੂੰ ਇਹ ਯਾਦ ਨਾ ਕਰਵਾ।"

ਜਦੋਂ ਉਹਨਾਂ ਦੀ ਅੱਖ ਖੁਲ੍ਹੀ ਤਾਂ ਸੂਰਜ ਚੜ੍ਹ ਚੁੱਕਾ ਸੀ।

ਚੀਨੀ ਔਰਤ ਨੇ ਸਮਝਾਇਆ। "ਦੌੜ ਜਾ ਮੈਂ ਤੈਨੂੰ ਪੰਜ ਪਲਾਂ ਦਾ ਸਮਾਂ ਦਿੰਦੀ ਹਾਂ।"

ਮ੍ਰਿਗਾਂਗ ਮੋਹਨ ਭੱਜ ਕੇ ਆਪਣੇ ਮੋਰਚੇ ਵਿਚ ਪਹੁੰਚ ਗਿਆ। ਉਥੇ ਉਹਦਾ ਹਥਿਆਰ ਪਿਆ ਹੋਇਆ ਸੀ। ਤਾਨਵਾਨ ਜੰਗਲ ਦੇ ਹਨੇਰੇ ਵਿਚ ਜਾ ਲੁਕੀ।

ਜੰਗ ਫੇਰ ਛਿੜਣ ਵਾਲੀ ਹੈ। ਸ਼ਤਰੰਜ ਦੀ ਖੇਡ ਵਾਂਗ ਉਹ ਬੇਦਿਲੀ-ਜਿਹੀ ਨਾਲ ਲੜਦਾ ਰਿਹਾ। ਦਿਨ ਢਲ ਗਿਆ ਤਾਂ ਫੇਰ ਚਿੱਟੀ ਝੰਡੀ ਉਚੀ ਕਰ ਦਿਤੀ।

ਤਾਰਿਆਂ ਵਿਚੋਂ ਉਹਨੇ ਕਿਹਾ, "ਪ੍ਰੀਤਮ, ਸ੍ਰਿਸ਼ਟੀ ਦਾ ਕਰਮ ਫੇਰ ਜਾਰੀ ਰਹੇਗਾ।"

ਉਹਨੇ ਕਿਹਾ, "ਪਰਾਗ ਦੇ ਇਸ ਅਨੰਤ ਸਾਗਰ ਉਤੇ ਬੋਹੜ ਦੇ ਇਕ ਪੱਤੇ ਉਤੇ ਭਗਵਾਨ ਲੇਟੇ ਰਹਿਣਗੇ। ਫੇਰ ਸਿਰਜਣਾ ਤੇ ਵਿਕਾਸ ਕਰਨਗੇ।"

ਉਸ ਪੁਛਿਆ, "ਕੀ ਏਸ ਬੇ-ਰਹਿਮੀ ਨੂੰ ਜਾਰੀ ਰੱਖਣ ਲਈ ?"

ਜਵਾਬ ਮਿਲਿਆ, "ਹਾਂ, ਮਾਰ ਕੇ ਖਾ ਜਾਣ ਵਾਲੇ ਸੇਲਿਆਂ ਦੀ ਸਿਰਜਣਾ ਦੀ ਖ਼ਾਤਰ।"

ਤਾਨਵਾਨ ਨੇ ਕਿਹਾ, "ਧਰਮ-ਯੁਧਾਂ ਦੇ ਨਾਂ ਉਤੇ ਮਨੁੱਖਾਂ ਨੂੰ ਧੋਖਾ ਦੇਣ ਵਾਲੀਆਂ ਗੱਲਾਂ ਨਹੀਂ ਹੋਣ ਦਿਆਂਗੇ।"

ਮ੍ਰਿਗਾਂਗ ਮੋਹਨ ਦੇ ਨਿੱਘੇ ਸਰੀਰ ਉਤੇ ਤਾਨਵਾਨ ਲੇਟ ਗਈ। ਉਹ ਰੋ ਪਈ।

ਉਸਨੇ ਕਿਹਾ, "ਪ੍ਰੀਤਮ, ਆਪਣੇ ਰਾਜ ਅਜ ਨਹੀਂ ਹਨ। ਜੇ ਆਪਾਂ ਚਾਹੀਏ ਤਾਂ ਸ੍ਰਿਸ਼ਟੀ ਦੀ ਪ੍ਰੰਪਰਾ ਨੂੰ ਜਾਰੀ ਰੱਖ ਸਕਦੇ ਹਾਂ। ਪਰ ਮੈਨੂੰ ਆਪਣੇ 'ਚੇਨ' ਦੀ ਯਾਦ ਆ ਰਹੀ ਹੈ। ਤੂੰ ਆਪਣੀ 'ਗੀਤਾ' ਨੂੰ ਯਾਦ ਕਰ।"

ਉਹਨੇ ਕਿਹਾ, "ਯਾਦ ਕਰ ਰਿਹਾ ਹਾਂ—ਉਹਦੇ ਜਨਮ ਦਿਨ; ਉਹਦੇ ਛੋਟੇ-ਛੋਟੇ ਹੱਥ; ਉਹਦਾ ਰੋਣ; ਤੋਤਲੀ ਬੋਲੀ।"

ਉਸ ਕਿਹਾ, "ਇਹ ਸਭ ਕੁਝ ਕਰੂਰਤਾ ਹੈ।"

ਉਹਨੇ ਕਿਹਾ, "ਹਾਂ, ਕਿਸੇ ਨੇ ਸਾਨੂੰ ਧੋਖਾ ਦਿਤਾ ਏ। ਬੇਅਰਥਤਾ ਦੇ ਇਕ ਵੱਡੇ ਜਾਲ ਵਿਚ ਫਸਾ ਦਿਤਾ ਹੈ!"

"ਪ੍ਰੀਤਮ।" ਉਸਨੇ ਕਿਹਾ, "ਤੂੰ ਗਹੁ ਨਾਲ਼ ਸੁਣ। ਮੈਂ ਹੁਣ ਆਪਣੇ ਦੇਸ਼ਾਂ ਜਾਂ ਜੰਗ ਬਾਰੇ ਨਹੀਂ ਸੋਚ ਰਹੀ। ਇਹ ਸਭ ਕੁਝ ਵਾਧੂ-ਜਿਹਾ ਤੇ ਸ਼ਰਮਨਾਕ ਹੈ। ਮੈਂ ਹੁਣ ਆਪਣੇ ਬੱਚਿਆਂ ਬਾਰੇ ਸੋਚ ਰਹੀ ਹਾਂ। ਅਸਾਂ ਅਜ ਹੀ ਇਹਦਾ ਅੰਤ ਕਰਨਾ ਹੈ।"

ਉਹਨੇ ਪੁਛਿਆ, "ਕੀਹਦਾ ?"

ਤਾਨਵਾਨ ਨੇ ਆਖਿਆ, "ਦੁਸ਼ਟਤਾ ਦਾ, ਸ੍ਰਿਸ਼ਟੀ ਰੂਪੀ ਝੂਠ ਦਾ।"

ਉਹਨੇ ਬੇਦਿਲੀ-ਜਿਹੀ ਨਾਲ ਕਿਹਾ, "ਹਾਂ ਅੰਤ ਕਰ ਦੇਈਏ।"

ਤਾਨਵਾਨ ਤੇ ਮ੍ਰਿਗਾਂਗ ਮੋਹਨ ਦੇ ਮਨਾਂ ਵਿਚ ਆਖ਼ਰੀ ਵਾਰ ਫੇਰ ਆਪਣੇ ਬੱਚਿਆਂ ਦੀਆਂ ਸ਼ਕਲਾਂ ਉਭਰੀਆਂ। ਬੱਚੇ ਖੇਡਦੇ ਰਹੇ। ਠੇਡਾ ਖਾ ਕੇ ਡਿੱਗ ਪਏ। ਰੋਂਦੇ, ਜ਼ਿੱਦ ਕਰਦੇ ਤੇ ਹੱਸਦੇ ਰਹੇ।

ਤਾਨਵਾਨ ਨੇ ਤੀਰ ਛੱਡਿਆ। ਮ੍ਰਿਗਾਂਗ ਮੋਹਨ ਡਿੱਗ ਪਿਆ। ਫੇਰ ਪਰਸਾਰ ਦਾ ਤੀਰ ਉਹਨੇ ਆਪਣੀ ਛਾਤੀ ਵਿਚ ਆਪ ਮਾਰ ਲਿਆ।

ਉਹਨੇ ਕਿਹਾ, "ਪ੍ਰੀਤਮ। ਵਿਦਾ।"

ਉਹਨੇ ਕਿਹਾ, "ਵਿਦਾ, ਮੈਥਿਲੀ।"

ਪਰਸਾਰ ਦਾ ਮਾਰੂ ਅਸਰ ਅੰਤੜੀਆਂ ਵਿਚੋਂ ਹੁੰਦਾ ਹੋਇਆ ਸਾਰੇ ਸਰੀਰ ਵਿਚ ਫੈਲਣ ਲਗ ਪਿਆ। ਸਭ ਕੁਝ ਉਜੜਣ ਤੇ ਸੁਨਹਿਰੀ ਪਰਾਗ ਸਮੂਹ ਹੀ ਬਾਕੀ ਰਹਿ ਗਿਆ।

ਚੱਟਾਨਾਂ ਉੱਤੇ ਹਵਾ ਵਗੀ।

ਯੁਗਾਂ ਦੀ ਗੱਲ ਹੈ ਜਦੋਂ ਖਾਰੇ ਪਾਣੀ ਦੀਆਂ ਲਹਿਰਾਂ ਚੱਟਾਨਾਂ ਨਾਲ ਖਹਿੰਦੀਆਂ ਠੋਕਰਾਂ ਖਾਂਦੀਆਂ ਰਹੀਆਂ ਸਨ ਤੇ ਪਹਿਲਾ ਜੀਵ ਪੈਦਾ ਹੋਇਆ ਸੀ। ਦੂਜਿਆਂ ਨੂੰ ਮਾਰ-ਮਾਰ ਕੇ ਖਾਂਦਾ ਰਿਹਾ ਤੇ ਆਪ ਵਧਦਾ ਫੁਲਦਾ ਗਿਆ। ਭਾਵੇਂ ਨਰੋਏ ਪਰਿਵਰਤਨ ਦੀ ਪ੍ਰਤਿਕ੍ਰਿਆ ਬੜੀ ਹੌਲੀ-ਹੌਲੀ ਹੁੰਦੀ ਹੈ ਪਰ ਅੱਖ ਦੇ ਫੋਰ ਵਿਚ ਉਹ ਸਮਾਂ ਵੀ ਲੰਘ ਗਿਆ।

ਭੁੱਲਾਂ ਸੁਧਾਰੀਆਂ ਗਈਆਂ। ਚੱਟਾਨਾਂ ਇਹ ਸਭ ਜਾਣ ਗਈਆਂ। ਚੱਟਾਨਾਂ ਫੇਰ ਸਮਾਧੀ ਵਿਚ ਲੀਨ ਹੋ ਗਈਆਂ।

# 9. ਪਰਭਾਤ ਤੋਂ ਪਰਭਾਤ ਤਕ

ਉਹਦੇ ਸਟੇਸ਼ਨ ਉਤੇ ਉਤਰਦਿਆਂ ਹੀ ਗੱਡੀ ਨੇ ਚੀਕ ਮਾਰੀ ਤੇ, 'ਛਿੱਕ ਛਿੱਕ ਛਿੱਕ......' ਕਰਦੀ ਉਤਰ ਵਾਲੇ ਪਾਸੇ ਤੁਰ ਗਈ। ਗੱਡੀ ਤਾਂ ਦਿੱਸਣੋਂ ਹਟ ਗਈ ਸੀ ਪਰ ਉਹਦਾ ਛੱਡਿਆ ਧੂੰਆਂ ਅਜੇ ਤਕ ਸਾਹਮਣੇ ਖਿਲਰਿਆ ਹੋਇਆ ਸੀ। ਕਾਲਾ ਧੂੰਆਂ ਆਪਣਾ ਰੂਪ ਵਟਾਉਂਦਾ ਅਸਮਾਨ ਵਿਚ ਛਾ ਗਿਆ। ਧੂੰਆਂ ਵੇਖ ਕੇ ਉਹ ਆਪ ਵੀ ਹੈਰਾਨ ਹੀ ਰਹਿ ਗਿਆ। ਧੂੰਏਂ ਦੇ ਗੁਬਾਰ ਨੀਰਾਲੀ[1] ਵਾਂਗ ਹਜ਼ਾਰਾਂ ਪੈਰਾਂ ਨਾਲ ਤੈਰ ਰਹੇ ਸਨ।

ਪਲੇਟ ਫ਼ਾਰਮ ਦੀ ਭੀੜ ਵਿਚ ਉਹ ਇਕੱਲਾ ਖੜਾ ਰਿਹਾ। ਚਾਰੇ ਪਾਸੇ ਅਣਜਾਣੇ ਚਿਹਰੇ ਸਨ। ਉਹ ਇਹਨਾਂ ਵਿਚੋਂ ਕਿਸੇ ਨੂੰ ਵੀ ਨਹੀਂ ਸੀ ਜਾਣਦਾ। ਨਾ ਹੀ ਇਹਨਾਂ ਦੇ ਬੋਲ ਜਾਣੇ-ਪਛਾਣੇ ਹਨ। ਇਹਨਾਂ ਦੀ ਮਹਿਕ ਵੀ ਉਸ ਲਈ ਓਪਰੀ ਹੈ। ਇਹ ਕੌਣ ਹਨ ? ਇਹ ਇਥੇ ਕੀ ਕਰਦੇ ਹਨ ? ਖ਼ਾਕੀ ਵਰਦੀ ਵਾਲੇ ਕੁਲੀਆਂ ਨੂੰ ਵੇਖ ਕੇ ਉਹ ਧਿਆਨ ਨਾਲ ਉਹਨਾਂ ਵਲ ਵੇਖਣ ਲੱਗ ਪਿਆ। ਹਰੀ ਝੰਡੀ ਫੜੀ ਦਫ਼ਤਰ ਵਿਚ ਵੜਦਾ ਹੋਇਆ ਸਟੇਸ਼ਨ ਮਾਸਟਰ ਵੀ ਉਹਦੇ ਲਈ ਅਜੀਬ ਸ਼ੈ ਸੀ।

ਪ੍ਰੇਸ਼ਾਨੀ ਨਾਲ ਤਕਦਿਆਂ, ਹੱਥ ਵਿਚ ਬਕਸਾ ਫੜੀ ਉਹ ਇਕ ਖੂੰਜੇ ਵਿਚ ਜਾ ਖੜੋਤਾ।

ਕੁਝ ਚਿਰ ਪਿੱਛੋਂ ਪਲੇਟ ਫ਼ਾਰਮ ਖ਼ਾਲੀ ਹੋ ਗਿਆ। ਉਹ ਇਕੱਲਾ ਰਹਿ ਗਿਆ। ਫੇਰ ਉਹਨੂੰ ਗੱਡੀ ਯਾਦ ਆਈ। ਦੂਰ ਤਕ ਫੈਲੀ ਰੇਲ ਦੀ ਪਟੜੀ ਦੇ ਨਾਲ-ਨਾਲ ਉਹਦੀਆਂ ਅੱਖਾਂ ਸੈਰ ਕਰਨ ਲੱਗੀਆਂ। ਪਟੜੀ ਦੇ ਆਖ਼ਰੀ ਸਿਰੇ ਤੇ ਗੱਡੀ ਦਿੱਸਣੋਂ ਹਟ ਗਈ ਸੀ। ਦੂਰ ਖ਼ਲਾਅ ਵਿਚ ਪਟੜੀਆਂ ਵੀ ਗਵਾਚ ਗਈਆਂ ਸਨ। ਗੱਡੀ ਦਾ ਛੱਡਿਆ ਧੂੰਆਂ ਵੀ ਹੁਣ ਅਕਾਸ਼ ਵਿਚ ਅਲੋਪ ਹੋ ਚੁਕਿਆ ਸੀ। ਉਹਨੂੰ ਇਕੱਲ ਦਾ ਅਹਿਸਾਸ ਹੋਣ ਲੱਗ ਪਿਆ। ਉਹਨੂੰ ਇੰਜ ਲੱਗਿਆ ਜਿਵੇਂ ਉਹ ਨਾੜੂਏ ਨਾਲੋਂ ਵੱਖ ਕੀਤਾ ਕੋਈ ਬੱਚਾ ਹੋਵੇ। ਇਸ ਪਲੇਟ ਫ਼ਾਰਮ ਉਤੇ, ਇਸ ਸੁੰਨੇ ਪਲੇਟ ਫ਼ਾਰਮ ਉਤੇ, ਮੈਂ ਇਕੱਲਾ ਹਾਂ। ਮੈਂ ਜਿਹੜੇ ਵੀ ਸ਼ਬਦ ਸੁਣੇ ਨੇ, ਉਹ ਇਕੱਲ ਦੇ ਸ਼ਬਦ ਸਨ। ਜਿਹੜੇ ਰੰਗ ਵੇਖੇ, ਉਹ ਇਕੱਲ ਦੇ ਰੰਗ ਸਨ। ਪਲੇਟ ਫ਼ਾਰਮ ਦੀ ਛੱਤ ਹੇਠਲੇ ਜੰਗਾਲੇ ਹੋਏ ਖੰਭੇ, ਅੰਬ ਦੇ ਰੁੱਖ ਹੇਠਾਂ ਪਿਆ ਸੀਮਿੰਟ

---

1. ਨੀਰਾਲੀ—ਅੱਠ ਖੰਭੜੇ ਪੈਰਾਂ ਵਾਲੀ ਮੱਛੀ

ਦਾ ਬਣਿਆ ਬੈਂਚ, ਧੁੱਪ ਵਿਚ ਸੜਦੀਆਂ ਤੇ ਚਿਲਕਦੀਆਂ ਇਹ ਰੇਲ-ਪਟੜੀਆਂ, ਸਾਰੇ ਇਕੱਲ ਦੇ ਭਾਵਾਂ ਨੂੰ ਜਗਾਉਂਦੇ ਹਨ। ਇਹ ਰੇਲਵੇ ਸਟੇਸ਼ਨ, ਇਹ ਛੋਟਾ ਸ਼ਹਿਰ, ਸ਼ਹਿਰ ਦੇ ਉਪਰ ਲਪਕਿਆ ਹੋਇਆ, ਲਿਸ਼ਕਦਾ ਹੋਇਆ ਇਹ ਅਸਮਾਨ। ਅਸਮਾਨ ਵਿਚ ਮਘਦਾ ਹੋਇਆ ਉਹ ਸੂਰਜ, ਸਾਰੇ ਇਕੱਲ ਨੂੰ ਵਾਜਾਂ ਮਾਰਦੇ ਹਨ, ਇਕੱਲ ਵਧਾਉਂਦੇ ਹਨ।

ਏਡੀ ਵੱਡੀ ਜ਼ਮੀਨ ਦੇ ਉਤੇ ਫੈਲੇ ਹੋਏ ਏਸ ਅਨੰਤ ਆਕਾਸ਼ ਥੱਲੇ ਮੈਂ ਇਕੱਲਾ ਖੜੋਤਾ ਹਾਂ।

ਸਟੇਸ਼ਨ ਉਤੇ ਛੱਡ ਕੇ ਭੱਜ ਗਈ ਗੱਡੀ ਦੀ ਯਾਦ ਵਿਚ ਦੁਖੀ ਹੋ ਕੇ ਉਹ ਪਲੇਟ ਫ਼ਾਰਮ ਤੇ ਹੀ ਆਪਣੇ ਬਕਸੇ ਉਤੇ ਬਹਿ ਗਿਆ। ਗੱਡੀਏ, ਮੁੜ ਆ, ਮੈਨੂੰ ਲੈ ਜਾ। ਆਪਣੇ ਗਰਮ, ਗਿੱਲੇ ਤੇ ਕੂਲੇ ਸਰੀਰ ਵਲ ਮੈਨੂੰ ਵਾਪਸ ਬੁਲਾ ਲੈ। ਨਾੜੂਏ ਨਾਲ ਜੋੜਦੇ ਮੈਨੂੰ। ਪਰ ਗੱਡੀ ਨੇ ਉਹਦੇ ਸ਼ਬਦ ਨਹੀਂ ਸਨ ਸੁਣੇ। ਗੱਡੀ ਤਾਂ ਮੀਲਾਂ ਦੂਰ ਬਿਨਾਂ ਪਿੱਛੇ ਮੁੜ ਕੇ ਵੇਖਿਆ ਤੇ ਪਿੱਛੇ ਰਹਿ ਗਏ ਪਲੇਟ ਫ਼ਾਰਮ ਨੂੰ ਯਾਦ ਕੀਤੇ ਬਿਨਾਂ, ਸਮੇਂ ਵਾਂਗ ਦੌੜਦੀ ਰਹੀ।

"ਬੇਟਾ !"

ਸਿਰ ਚੁੱਕ ਕੇ ਵੇਖਿਆ। ਇਕ ਬੁੱਢਾ ਆਦਮੀ ਸੀ। ਉਹਨੇ ਧੋਤੀ ਕੁੜਤਾ ਪਹਿਨਿਆ ਹੋਇਆ ਸੀ।

"ਮੇਰਾ ਨਾਂ ਨਾਣੂ ਨਾਯਰ ਹੈ।"

ਨਾਣੂ ਨਾਯਰ ਨੇ ਖ਼ੁਦ ਆਪਣੇ ਬਾਰੇ ਦੱਸਿਆ ਤੇ ਪਾਨ ਦੇ ਦਾਗਾਂ ਭਰੇ ਦੰਦ ਬਾਹਰ ਕਢੇ।

"ਤੂੰ ਨਾਣੂ ਨਾਯਰ ਨੂੰ ਨਹੀਂ ਜਾਣਦਾ ?"

ਉਹ ਇਕਦਮ ਬਕਸੇ ਉਤੋਂ ਉਠ ਖੜੋਤਾ। ਨਾਣੂ ਨਾਯਰ ? ਉਹਨੂੰ ਕੌਣ ਨਹੀਂ ਜਾਣਦਾ ? ਕਈ ਵਰ੍ਹਿਆਂ ਤੋਂ ਉਹਦਾ ਨਾਂ ਸੁਣਦਾ ਆ ਰਿਹਾ ਹਾਂ। ਕਿੰਨੇ ਵਾਰੀ ਕਈ ਲੋਕਾਂ ਨੇ ਨਾਣੂ ਨਾਯਰ ਬਾਰੇ ਮੇਰੇ ਨਾਲ ਗੱਲਾਂ ਕੀਤੀਆਂ ਹਨ। ਉਹਨੂੰ ਮਿਲਣ ਤੇ ਉਸ ਨਾਲ ਜਾਣ-ਪਛਾਣ ਕਰਨ ਦੀ ਬੇਨਤੀ ਵੀ ਕਈ ਵਾਰ ਕੀਤੀ ਹੈ। ਹੁਣ ਮੌਕਾ ਮਿਲਿਆ ਏ ਮਿਲਣ ਦਾ।

ਨਾਣੂ ਨਾਯਰ ਦਿਆਲੂ ਤੇ ਤਰਸਵਾਨ ਬੰਦਾ ਹੈ। ਹੁਣ ਕਿਸੇ ਦਾ ਡਰ ਨਹੀਂ। ਏਸ ਅਕਾਸ਼ ਥਲੇ, ਇਸ ਜ਼ਮੀਨ ਉਤੇ ਕਿਸੇ ਦਾ ਡਰ ਨਹੀਂ। ਨਾਣੂ ਨਾਯਰ ਮੇਰਾ ਸਾਥ ਦੇਵੇਗਾ।

"ਗੱਡੀ ਕਦੋਂ ਆਈ ਸੀ ?" ਨਾਣੂ ਨਾਯਰ ਨੇ ਪੁਛਿਆ।

"ਵਾਹਵਾ ਚਿਰ ਹੋ ਗਿਆ।"

ਉਹਨੇ ਨਾਣੂ ਨਾਯਰ ਦੀਆਂ ਗੱਲਾਂ ਵਲ ਧਿਆਨ ਨਾ ਦਿਤਾ। ਉਹ ਨਾਣੂ ਨਾਯਰ ਵਲ ਵੇਖਦਾ ਹੀ ਰਿਹਾ। ਉਹਦੀ ਧੌਣ ਬੜੀ ਮੋਟੀ ਏ। ਸਿਰ ਦੇ ਵਾਲ ਚਿੱਟੇ ਹੋ ਗਏ ਹਨ। ਪੈਰੀਂ ਟੁੱਟੇ ਛਿੱਤਰ, ਏਸ ਵੱਡੇ ਆਦਮੀ ਦਾ ਰੂਪ ਕਿੰਨਾ ਛੋਟਾ ਏ।

ਹੱਥ ਵਿਚ ਫੜੇ ਹੋਏ ਪਰਨੇ ਨਾਲ ਨਾਣੂ ਨਾਯਰ ਨੇ ਧੌਣ ਤੇ ਮੂੰਹ ਪੂੰਝਿਆ। ਉਹ ਪਸੀਨੇ ਨਾਲ ਭਿੱਜਿਆ ਹੋਇਆ ਸੀ। ਕੁੜਤਾ ਗਿੱਲਾ ਹੋ ਕੇ ਪਿੱਠ ਨਾਲ ਚੰਬੜਿਆ ਹੋਇਆ ਸੀ।

"ਚੱਲੀਏ ਫੇਰ ?"

ਉਹਨੇ ਸਿਰ ਹਿਲਾ ਦਿਤਾ ।

"ਬਕਸਾ ਮੈਨੂੰ ਫੜਾ ਦੇ ।"

"ਕੋਈ ਨਹੀਂ, ਮੇਰੇ ਕੋਲ ਹੀ ਰਹਿਣ ਦਿਓ ।"

"ਨਹੀਂ, ਮੈਨੂੰ ਹੀ ਫੜਾ ਪੁੱਤਰ ।"

ਨਾਣੂ ਨਾਯਰ ਨੇ ਜ਼ਬਰਦਸਤੀ ਬਕਸਾ ਫੜ ਲਿਆ । ਬਕਸਾ ਹੱਥ ਵਿਚ ਫੜਦਿਆਂ ਹੀ ਉਹਦੇ ਪਤਲੇ ਹੱਥ ਦੀਆਂ ਨਾੜਾਂ ਤਣ ਗਈਆਂ । ਇੰਜ ਲਗਦਾ ਸੀ ਜਿਵੇਂ ਨਾਣੂ ਨਾਯਰ ਦੇ ਹੱਥ ਉਤੇ ਮਾਸ ਜਾਂ ਹੱਡੀਆਂ ਨਹੀਂ ਹਨ । ਸਿਰਫ਼ ਨਾੜਾਂ ਹੀ ਹਨ ।

"ਸਫ਼ਰ ਚੰਗਾ ਰਿਹਾ ?"

"ਹਾਂ ।"

ਉਹ ਸਾਰਾ ਦਿਨ ਸੁੱਤਾ ਰਿਹਾ ਸੀ ।

"ਰੋਟੀ ਮਿਲ ਜਾਂਦੀ ਸੀ ਨਾ ?"

ਨਾਣੂ ਨਾਯਰ ਸੁਆਲ ਕਰਦਾ ਹੋਇਆ ਸਟੇਸ਼ਨੋਂ ਬਾਹਰ ਵਲ ਤੁਰ ਪਿਆ । ਉਹ ਉਹਦੇ ਮਗਰ-ਮਗਰ ਤੁਰਿਆ ਗਿਆ । ਬਾਹਰ ਬੜੀ ਭੀੜ ਸੀ । ਮੋਟਰ-ਲਾਰੀਆਂ ਪਾਲਾਂ ਵਿਚ ਖੜੋਤੀਆਂ ਸਨ । ਚਾਰ ਪੰਜ ਟਾਂਗੇ ਵੀ ਖੜੇ ਸਨ । ਅੰਬਾਂ ਦੇ ਰੁੱਖਾਂ ਦੀ ਛਾਂ ਵਿਚ ਚਿੜੀਆਂ ਤੋਂ ਕਰਮ ਦਸਣ ਵਾਲੇ ਲਿਫ਼ਾਫ਼ੇ ਖਿਚਾਉਣ ਵਾਲੇ ਅਤੇ ਚੂਹਿਆਂ ਨੂੰ ਭੁੰਨ ਕੇ ਖਾ ਜਾਣ ਵਾਲੇ ਕੋਂਕਣੀਆਂ[1] ਨੇ ਡੇਰਾ ਲਾਇਆ ਹੋਇਆ ਸੀ । ਰਾਹ ਦੇ ਦੂਜੇ ਪਾਸੇ ਇਕ ਕਤਾਰ ਵਿਚ ਜੁੜਵੀਆਂ ਦੁਕਾਨਾਂ ਬਣੀਆਂ ਹੋਈਆਂ ਸਨ ।

"ਬੇਟਾ ਤੂੰ ਪੈਦਲ ਨਹੀਂ ਚੱਲ ਸਕਦਾ ! ਮੋਟਰ ਤੇ ਜਾਣ ਵਾਲੀ ਏਡੀ ਕੋਈ ਲੰਮੀ ਵਾਟ ਤਾਂ ਹੈ ਨਹੀਂ ।"

"ਹਾਂ, ਤੁਰੇ ਚਲਦੇ ਹਾਂ ।"

ਤੁਰ ਕੇ ਜਾਵਾਂਗਾ ਤਾਂ ਚੁਫੇਰੇ ਦੇ ਦ੍ਰਿਸ਼ ਚੰਗੀ ਤਰ੍ਹਾਂ ਵੇਖ ਸਕਾਂਗਾ । ਨਾਣੂ ਨਾਯਰ ਨੇ ਬਕਸੇ ਨੂੰ ਭੁੰਜੇ ਰੱਖ ਕੇ ਜੇਬ ਵਿਚੋਂ ਇਕ ਬੀੜੀ ਕੱਢੀ ਤੇ ਉਹਨੂੰ ਸੁਲਗਾ ਕੇ ਧੂੰਆਂ ਛੱਡਣ ਲੱਗ ਪਿਆ । ਉਹ ਬੀੜੀ ਤੇ ਉਹਦੇ ਸਿਰੇ ਉਤਲੇ ਚੰਗਿਆੜੇ ਨੂੰ ਹੈਰਾਨੀ ਨਾਲ ਵੇਖਦਾ ਰਿਹਾ । ਨਾਣੂ ਨਾਯਰ ਦੇ ਨੱਕ ਤੇ ਮੂੰਹ ਵਿਚੋਂ ਧੂੰਆਂ ਬਾਹਰ ਨਿਕਲਿਆ ਤਾਂ ਉਹ ਹੋਰ ਵੀ ਘਬਰਾ ਗਿਆ । ਨਾਣੂ ਨਾਯਰ ਮੱਠਾ-ਮੱਠਾ ਮੁਸਕਰਾਉਂਦਾ ਹੋਇਆ ਬਕਸਾ ਲੈ ਕੇ ਤੁਰ ਪਿਆ । ਬੀੜੀ ਉਹਨੇ ਮੂੰਹ ਵਿਚ ਲਈ ਹੋਈ ਸੀ । ਉਹਨੇ ਧੁੱਪ ਵਿਚ ਆਪਣਾ ਤੇ ਨਾਣੂ ਨਾਯਰ ਦਾ ਪ੍ਰਛਾਵਾਂ ਵੇਖਿਆ ਆਪਣੇ ਨਾਲ ਤੁਰਦੇ ਪ੍ਰਛਾਵਿਆਂ ਨੂੰ ਉਹ ਹੈਰਾਨੀ ਨਾਲ ਵੇਖਦਾ ਹੀ ਰਿਹਾ । "ਬੇਟਾ, ਰਤਾ ਤੇਜ਼ ਤੁਰ, ਧੁੱਪ ਬੜੀ ਸਖ਼ਤ ਏ ।" ਨਾਣੂ ਨਾਯਰ ਨੇ ਬਕਸਾ ਦੂਜੇ ਹੱਥ ਵਿਚ ਫੜ ਲਿਆ । ਉਦੋਂ ਹੀ ਸਾਹਮਣਿਓਂ ਇਕ ਟਾਂਗਾ ਆ ਗਿਆ । ਘੋੜੇ ਦੇ

1. ਕੋਂਕਣੀ—ਦੱਖਣੀ ਭਾਰਤ ਦੇ ਕੋਂਕਣ ਦੇਸ਼ ਦੇ ਵਾਸੀ ।

ਮੂੰਹ ਵਿਚੋਂ ਝਗ ਵਗ ਰਹੀ ਸੀ । ਉਹਦੇ ਗਲ ਵਿਚ ਪਾਈਆਂ ਘੁੰਗਰਾਲਾਂ ਛਣਕ ਰਹੀਆਂ ਸਨ । ਜਦੋਂ ਟਾਂਗਾ ਕੋਲ ਆਇਆ ਤਾਂ ਉਹਨੇ ਘੋੜੇ ਵਲ ਇਸ਼ਾਰਾ ਕਰਕੇ ਪੁਛਿਆ—

"ਇਹ ਕੀ ਜਾਨਵਰ ਏ ?"

"ਇਹ ਘੋੜਾ ਏ ?"

ਨਾਣੂ ਨਾਯਰ ਨੇ ਮੂੰਹ ਵਿਚੋਂ ਬੀੜੀ ਕੱਢੇ ਬਿਨਾਂ ਹੀ ਜੁਆਬ ਦਿਤਾ । ਟਾਂਗਾ ਅਗਾਂਹ ਲੰਘ ਗਿਆ ਪਰ ਉਹ ਅਜੇ ਵੀ ਨਿਗਾਹ ਟਿਕਾ ਕੇ ਘੋੜੇ ਵਲ ਵੇਖਦਾ ਰਿਹਾ । ਭਉਂ-ਭਉਂ ਕੇ ਘੋੜੇ ਵਲ ਵੇਖਦਾ ਰਿਹਾ । ਘੋੜਾ ਟਾਂਗੇ ਦੇ ਉਹਲੇ ਸੀ । ਇਸ ਲਈ ਉਹ ਉਸ ਦੀਆਂ ਟੰਗਾਂ ਹੀ ਵੇਖ ਸਕਦਾ ਸੀ । ਝੋਲੇ ਖਾਂਦੇ ਹੋਏ ਪਹੀਆਂ ਦੇ ਵਿਚਕਾਰ ਘੋੜੇ ਦੇ ਪੈਰ ਇਕ ਤਾਲ ਨਾਲ ਅੱਗੇ ਵਧ ਰਹੇ ਸਨ ।

"ਤੁਰਿਆ ਚੱਲ ਪੁੱਤਰ ।"

ਨਾਣੂ ਨਾਯਰ ਨੇ ਰਾਹ ਦਸਦਿਆਂ ਕਿਹਾ । ਉਹਨ ਤੁਰੇ ਜਾਂਦਿਆਂ ਘੋੜੇ ਬਾਰੇ ਗਲਾਂ ਦੱਸੀਆਂ । ਪੁਰਾਣੇ ਜ਼ਮਾਨੇ ਵਿਚ ਘੋੜੇ ਜੰਗਲੀ ਜਾਨਵਰ ਹੁੰਦੇ ਸਨ । ਜਦੋਂ ਪਿਆਸ ਲਗਦੀ ਪਾਣੀ ਪੀ ਲੈਂਦੇ, ਭੁੱਖ ਲਗਦੀ ਘਾਹ ਚਰ ਲੈਂਦੇ ਤੇ ਕਾਮ-ਇੱਛਾ ਜਾਗਣ ਉਤੇ ਉਹਦੀ ਤ੍ਰਿਪਤੀ ਕਰ ਲੈਂਦੇ, ਤੇ ਜੰਗਲਾਂ ਵਿਚ ਰਹੀ ਜਾਂਦੇ ਸਨ । ਜੰਗਲ ਵਿਚ ਰਹਿੰਦੇ, ਮਨੁੱਖ ਰੂਪੀ ਬਾਂਦਰ ਘੋੜੇ ਦਾ ਸ਼ਿਕਾਰ ਕਰਕੇ ਖਾਂਦੇ ਸਨ । ਪਿੱਛੋਂ ਆਦਮੀ ਨੇ ਘੋੜੇ ਨੂੰ ਜਾਲ ਵਿਚ ਫਸਾ ਕੇ ਜਿਉਂਦਾ ਫੜ ਲਿਆ ਤੇ ਉਸ ਤੋਂ ਖੇਤਾਂ ਵਿਚ ਕੰਮ ਲੈਣ ਲਗ ਪਿਆ । ਹੌਲੀ-ਹੌਲੀ ਉਹਨੇ ਘੋੜੇ ਉਤੇ ਸਵਾਰ ਹੋਣਾ ਸਿਖ ਲਿਆ । ਉਹਨੀਂ ਦਿਨੀਂ ਆਦਮੀ ਦੀ ਮੁਖ ਸਵਾਰੀ ਘੋੜਾ ਹੀ ਸੀ । ਪਹੀਆਂ ਦੀ ਕਾਢ ਨਾਲ ਘੋੜੇ ਗੱਡਾ ਖਿੱਚਣ ਲਗ ਪਏ । ਘੋੜੇ ਨੇ ਮਨੁੱਖ ਨੂੰ ਜੰਗਲਾਂ ਪਿੰਡਾਂ ਅਤੇ ਸ਼ਹਿਰਾਂ ਦੀ ਸੈਰ ਕਰਵਾਈ ।

"ਤੈਨੂੰ ਪਤਾ ਏ, ਮਨੁੱਖ ਨੇ ਪੂਰੀ ਤਰ੍ਹਾਂ ਆਪਣੇ ਮਤਲਬ ਦੀ ਖ਼ਾਤਰ ਘੋੜੇ ਨੂੰ ਵਰਤ ਕੇ ਗ਼ਲਤ ਲਾਭ ਲੈਣਾ ਪੂਰੀ ਤਰ੍ਹਾਂ ਕਦੋਂ ਸ਼ੁਰੂ ਕੀਤਾ ?"

"ਨਹੀਂ ।"

ਉਹਨੇ ਸਿਰ ਹਿਲਾਇਆ ।

"ਜੰਗ ਦੇ ਵੇਲੇ ਪੁਰਾਣੇ ਜ਼ਮਾਨੇ ਵਿਚ ਜੰਗ ਵਿਚ ਘੋੜੇ ਦਾ ਬਹੁਤ ਵੱਡਾ ਹਿੱਸਾ ਹੁੰਦਾ ਸੀ । ਜਿਸ ਦੇਸ਼ ਕੋਲ ਵੀ ਘੋੜੇ ਵਧੇਰੇ ਹੁੰਦੇ ਸਨ, ਉਸ ਦੇਸ਼ ਨੇ ਘਟ ਘੋੜਿਆਂ ਵਾਲੇ ਦੇਸ਼ ਨੂੰ ਹਰਾ ਦਿਤਾ ।

"ਅਜ ਕਲ ਘੋੜਿਆਂ ਦੀ ਵਰਤੋਂ ਘਟ ਰਹੀ ਹੈ । ਖੇਤਾਂ ਵਿਚ ਕੰਮ ਕਰਨ ਲਈ ਟਰੈਕਟਰ ਹਨ । ਮਨੁੱਖ ਨੂੰ ਸੈਰ ਕਰਾਉਣ ਲਈ ਮੋਟਰਾਂ, ਹਵਾਈ ਜਹਾਜ਼ ਤੇ ਪਾਣੀ ਦੇ ਜਹਾਜ਼ ਹਨ । ਘੋੜਿਆਂ ਦੀ ਗਿਣਤੀ ਘਟਦੀ ਜਾ ਰਹੀ ਹੈ ।

"ਪਰ ਸਰਕਸ ਵਾਲੇ ਹੁਣ ਵੀ ਘੋੜਿਆਂ ਤੋਂ ਕੰਮ ਲੈਂਦੇ ਹਨ," ਨਾਣੂ ਨਾਯਰ ਨੇ ਆਪਣਾ ਭਾਸ਼ਣ ਸਮਾਪਤ ਕੀਤਾ । ਉਹ ਪੀਲੇ ਰੰਗ ਦੇ, ਨਾਲ-ਲੱਗੇ ਖੁਰਾਂ ਵਾਲੇ, ਲਗਾਮ ਲੱਗੇ ਤੇ ਉਗਾਲੀ ਕਰਦੇ ਹੋਏ ਘੋੜਿਆਂ ਦੇ ਸੁਪਨੇ ਵੇਖਦਾ ਹੋਇਆ ਉਹ ਅੱਗੇ ਤੁਰ ਪਿਆ ।

ਉਹ ਤਿਕੋਣੀ ਉਤੇ ਪਹੁੰਚ ਗਏ। ਜਿੱਥੇ ਤਿੰਨ ਰਾਹ ਮਿਲਦੇ ਸਨ।

"ਘਰ ਦਾ ਰਾਹ ਕਿਹੜਾ ਏ ? ਜਾਣਦਾ ਏਂ ?"

"ਨਹੀਂ।"

ਉਹਨੇ ਸਿਰ ਹਿਲਾਇਆ। ਉਹਨੂੰ ਕੁਝ ਪਤਾ ਨਹੀਂ ਸੀ। ਆਪਣੇ ਘਰ ਦਾ ਰਾਹ ਵੀ ਉਹ ਨਹੀਂ ਜਾਣਦਾ। ਨਾਣੂ ਨਾਯਰ ਆਪਣੇ ਘਰ ਦੇ ਰਾਹ ਵਲ ਮੁੜ ਪਿਆ। ਰਾਹ ਨਾ ਚੌੜਾ ਸੀ ਨਾ ਪੱਕਾ। ਪਥਰੀਲਾ ਤੇ ਟੋਇਆਂ ਵਾਲਾ ਉਚਾ-ਨੀਵਾਂ ਪੇਂਡੂ ਪਹਿਆ ਸੀ। ਗੱਡਿਆਂ ਦੇ ਪਹੀਆਂ ਦੀਆਂ ਲੀਹਾਂ ਨਜ਼ਰ ਨਹੀਂ ਸਨ ਆਉਂਦੀਆਂ। ਪਰ ਬੰਦਿਆਂ ਤੇ ਜਾਨਵਰਾਂ ਦੇ ਪੈਰ-ਚਿੰਨ੍ਹ ਥਾਂ ਥਾਂ ਦਿਸਦੇ ਸਨ। ਕੁਝ ਪੰਛੀਆਂ ਦੇ ਪੈਰਾਂ ਦੇ ਨਿਸ਼ਾਨ ਵੀ ਕਿਧਰੇ ਕਿਧਰੇ ਨਜ਼ਰ ਆ ਰਹੇ ਸਨ।

"ਕੁਕੜੀਆਂ ਜਾਂ ਕਾਵਾਂ ਦੇ ਹੋਣਗੇ", ਨਾਣੂ ਨਾਯਰ ਨੇ ਕਿਹਾ। ਉਹਨੇ ਬਕਸਾ ਹੇਠ ਰੱਖ ਕੇ ਇਕ ਹੋਰ ਬੀੜੀ ਸੁਲਗਾ ਲਈ।

"ਨਿੱਕੀਆਂ ਪੈੜਾਂ ਬੱਚਿਆਂ ਦੀਆਂ ਹਨ ਤੇ ਵੱਡੀਆਂ ਪੂਰੇ ਜਾਨਵਰਾਂ ਦੀਆਂ।" ਨਾਣੂ ਨਾਯਰ ਨੇ ਕਿਹਾ ਤੇ ਬਕਸਾ ਚੁੱਕ ਕੇ ਅਗਾਂਹ ਤੁਰ ਪਿਆ।

ਆਪਣੇ ਪੈਰਾਂ ਦੇ ਮਗਰਲੇ ਪਾਸੇ, ਉਸ ਰਾਹ ਉਤੇ ਜਿਹੜਾ ਉਹ ਲੰਘ ਆਇਆ ਸੀ, ਪੈੜਾਂ ਵੇਖ ਕੇ ਉਹ ਕੁਝ ਹੈਰਾਨ ਹੋਇਆ। ਨਾਣੂ ਨਾਯਰ ਦੀਆਂ ਵੀ ਪੈੜਾਂ ਬਣ ਰਹੀਆਂ ਸਨ। ਦੋਹਾਂ ਦੀਆਂ ਪੈੜਾਂ ਵਖੋ-ਵਖਰੀਆਂ ਸਨ।

"ਮੈਂ ਜੁੱਤੀ ਪਾਈ ਹੋਈ ਏ। ਤੇਰੇ ਪੈਰ ਨੰਗੇ ਨੇ।" ਨਾਣੂ ਨਾਯਰ ਨੇ ਗੱਲ ਸਮਝਾਈ।

ਪੈੜਾਂ ਦੇ ਜਲੂਸ ਦੇ ਅੱਗੇ-ਅੱਗੇ ਉਹਨਾਂ ਦਾ ਸਫ਼ਰ ਜਾਰੀ ਸੀ।

"ਇਹ ਕਿਹੜਾ ਰੁੱਖ ਏ ?"

ਪਹੇ ਦੇ ਇਕ ਪਾਸੇ ਖੜੋਤੇ ਕਟਹਲ ਦੇ ਰੁੱਖ ਵਲ ਇਸ਼ਾਰਾ ਕਰਕੇ ਉਹਨੇ ਪੁਛਿਆ। ਬੀੜੀ ਮੂੰਹ ਵਿਚੋਂ ਕੱਢੇ ਬਿਨਾਂ ਹੀ ਨਾਣੂ ਨਾਯਰ ਨੇ ਉਤਰ ਦਿਤਾ।

"ਇਹ ਕਟਹਲ ਏ।"

"ਕਟਹਲ ਦੇ ਰੁੱਖ ਨੂੰ ਕਟਹਲ ਦਾ ਫਲ ਲਗਦਾ ਏ। ਇਹ ਤਾਂ ਠੀਕ ਏ। ਅੰਬ ਕਿਸ ਰੁੱਖ ਨੂੰ ਲਗਦੇ ਨੇ ?"

"ਅੰਬ, ਅੰਬ ਦੇ ਰੁੱਖ ਨੂੰ ਲਗਦੇ ਨੇ।"

"ਅੰਬ ਦਾ ਰੁੱਖ ਕਿੱਥੇ ਏ ਨਾਣੂ ਨਾਯਰ ?"

"ਵਿਖਾ ਦਿਆਂਗਾ।"

ਤੁਰਿਆਂ ਜਾਂਦਿਆਂ ਨਾਣੂ ਨਾਯਰ ਨੇ ਪਰਨੇ ਨਾਲ ਆਪਣੀ ਧੌਣ ਤੇ ਛਾਤੀ ਪੂੰਝੀ। ਉਹਦਾ ਸਾਰਾ ਸਰੀਰ ਮੁੜ੍ਹਕੇ ਨਾਲ ਭਿੱਜ ਗਿਆ ਸੀ। ਮੱਥਾ, ਪੁੜਪੁੜੀਆਂ ਤੇ ਧੌਣ ਉਤੋਂ ਵਗ ਕੇ ਮੁੜ੍ਹਕਾ ਹੇਠ ਵਲ ਵਹਿ ਰਿਹਾ ਸੀ। ਉਹ ਹੌਂਕ ਵੀ ਰਿਹਾ ਸੀ।

"ਬਕਸਾ ਮੈਂ ਫੜ ਲਵਾਂ, ਨਾਣੂ ਨਾਯਰ ?"

"ਨਾ ਬੇਟਾ, ਨਾਣੂ ਨਾਯਰ ਦੀ ਤਾਂ ਇਹ ਆਦਤ ਜਿਹੀ ਬਣ ਗਈ ਏ ।" ਲਾਲ ਮਿੱਟੀ ਦੇ ਪਹੇ ਉਤੇ ਉਹ ਅਗਾਂਹ ਤੁਰਦੇ ਗਏ ।

"ਨਾਣੂ ਨਾਯਰ ।"

"ਹਾਂ ਬੇਟਾ ?"

"ਅੰਬ ਦਾ ਰੁੱਖ ਹੁੰਦਾ ਹੈ ਕਿ ਵੇਲ ?"

"ਰੁੱਖ ਹੁੰਦਾ ਹੈ ਬੇਟਾ ।"

ਫੇਰ ਵੇਲ ਕਿਹੋ-ਜਿਹੀ ਹੁੰਦੀ ਏ ?"

"ਖਖੜੀਆਂ ਤੇ ਕਰੇਲੇ ਸਭ ਵੇਲਾਂ ਨੂੰ ਲਗਦੇ ਨੇ । ਕਾਲੀਆਂ ਮਿਰਚਾਂ ਦੀ ਵੀ ਵੇਲ ਈ ਹੁੰਦੀ ਏ ।"

"ਕਾਲੀ ਮਿਰਚ ਕੀ ਹੋਈ ?"

"ਧੀਰਜ ਕਰ ਬੇਟਾ, ਤੂੰ ਹੌਲੀ ਹੌਲੀ ਸਭ ਕੁਝ ਸਿਖ ਜਾਏਂਗਾ ।"

ਉਹ ਕੁਝ ਚਿਰ ਚੁੱਪ ਕਰਕੇ ਨਾਣੂ ਨਾਯਰ ਦੇ ਪਿੱਛੇ ਪਿੱਛੇ ਤੁਰਦਾ ਰਿਹਾ । ਉਹਦੀ ਧੋਤੀ ਦਾ ਲੜ ਭੁੰਜੇ ਲਮਕ ਰਿਹਾ ਸੀ ।

ਸੰਘਣੇ ਵਾਲਾਂ ਵਾਲੇ ਪੈਰ, ਮੁੜ੍ਹਕੇ ਨਾਲ ਭਿੱਜ ਗਏ ਸਨ । ਫੇਰ ਵੀ ਉਹ ਥੱਕਿਆ ਨਹੀਂ ਸੀ । ਉਹਨੂੰ ਸਾਹ ਨਹੀਂ ਸੀ ਚੜ੍ਹਿਆ । ਨਾਣੂ ਨਾਯਰ ਤਾਂ ਥੱਕ ਗਿਆ ਸੀ ਤੇ ਹੌਂਕ ਵੀ ਰਿਹਾ ਸੀ ।

"ਵੇਖ, ਔਹ ਅੰਬ ਦਾ ਰੁੱਖ ਏ ।"

ਨਾਣੂ ਨਾਯਰ ਨੇ ਇਕ ਅੰਬ ਵਲ ਇਸ਼ਾਰਾ ਕੀਤਾ । ਹਰਿਆਲੇ ਤੇ ਚਾਰੇ ਪਾਸੇ ਫੈਲੇ ਹੋਏ ਇਕ ਵੱਡੇ ਰੁੱਖ ਦੀ ਹਰੇਕ ਟਾਹਣੀ ਉਤੇ ਅੰਬ ਲੱਗੇ ਹੋਏ ਸਨ । ਟਾਹਣੀਆਂ ਇਕ ਦੂਸਰੀ ਵਿਚ ਉਲਝੀਆਂ ਹੋਈਆਂ ਸਨ । ਹੇਠਲੀ ਟਾਹਣੀ ਉਤੇ ਬੈਠੇ ਊਂਘ ਰਹੇ ਇਕ ਕਾਂ ਉਤੇ ਉਹਦੀ ਨਜ਼ਰ ਜਾ ਪਈ ।

"ਨਾਣੂ ਨਾਯਰ ।"

"ਉਹ ਕਾਂ ਏ ?" ਕਾਂ ਦੀਆ ਕਈ ਜਾਤੀਆਂ ਹੁੰਦੀਆਂ ਨੇ । ਬਲੀ ਕਾਂ, ਮਾਪਿੱਲਾ ਕਾਂ ਤੇ ਸਮੁੰਦਰੀ ਕਾਂ ।"

"ਇਹ ਤਾਂ ਬਲੀ ਕਾਂ ਹੈ ਨਾ ?"

"ਨਾ ਬੇਟਾ, ਇਹ ਮਾਪਿੱਲਾ ਕਾਂ ਏ ।"

"ਮਾਪਿੱਲਾ ਕਾਂ ਤੇ ਬਲੀ ਕਾਂ ਵਿਚ ਫ਼ਰਕ ਦਾ ਕਿਵੇਂ ਪਤਾ ਲਗਦਾ ਏ ?"

"ਇਹ ਫ਼ਰਕ ਲਭਣਾ ਤਾਂ ਬੜਾ ਸੌਖਾ ਏ ਬੇਟਾ ! ਬਲੀ ਕਾਂ ਪਤਲਾ ਹੁੰਦਾ ਹੈ । ਧੌਣ ਉਤੇ ਵਖਰੇ ਰੰਗ ਦੇ ਵਾਲ ਹੁੰਦੇ ਹਨ । ਇਹ ਚੋਰੀ ਵੀ ਕਰਦਾ ਏ ।"

ਅੰਬ ਦੇ ਰੁੱਖ ਉਤੇ ਬੈਠੇ ਕਾਂ ਦਾ ਸਰੀਰ ਪਤਲਾ ਤੇ ਪੈਰ ਵੀ ਪਤਲੇ ਸਨ ਤੇ ਧੌਣ ਉਤੇ ਤਾਂਬੇ ਰੰਗੇ ਵਾਲ ਸਨ ।

"ਬਿਲਕੁਲ ਠੀਕ ਏ, ਇਹ ਮਾਪਿੱਲਾ ਕਾਂ ਏ ।"

ਉਹਨੇ ਸਿਰ ਹਿਲਾ ਦਿਤਾ। ਉਹ ਉਸ ਰਾਹ ਤੋਂ ਇਕ ਪਾਸੇ ਵਲ ਮੁੜ ਕੇ ਖੇਤਾਂ ਵਲ ਤੁਰ ਪਏ ਤੇ ਅੱਗੇ ਖੇਤ ਦੀ ਵੱਟ ਉਤੇ ਤੁਰਨ ਲੱਗ ਪਏ।

"ਵੇਖ, ਉਹ ਸਾਹਮਣੇ ਤੇਰਾ ਘਰ ਏ।"

ਨਾਣੂ ਨਾਯਰ ਨੇ ਇਸ਼ਾਰਾ ਕੀਤਾ। ਸਾਹਮਣੇ ਇਕ ਵੱਡਾ ਸਾਰਾ ਘਰ ਸੀ ਤੇ ਉਹਦੇ ਮੂਹਰੇ ਇਕ ਫਾਟਕ ਲੱਗਿਆ ਹੋਇਆ ਸੀ। ਨਾਲ ਤਾੜ ਦੇ ਰੁੱਖਾਂ ਦਾ ਛੱਪਰ ਸੀ। ਖੇਤ ਲੰਘ ਕੇ ਉਹ ਘਰ ਦੇ ਸਾਹਮਣੇ ਜਾ ਪਹੁੰਚੇ। ਨਾਣੂ ਨਾਯਰ ਨੇ ਧੱਕਾ ਦੇ ਕੇ ਫਾਟਕ ਖੋਲ੍ਹ ਦਿਤਾ। ਸਾਹਮਣੇ ਡਿਉਢੀ ਵਿਚ ਕੁਝ ਬੰਦੇ ਖੜੇ ਸਨ।

"ਆ ਗਿਆ, ਮੇਰਾ ਪੁੱਤਰ ਆ ਗਿਆ ?"

ਕੰਨਾਂ ਵਿਚ ਸੋਨੇ ਦੇ ਵਾਲੇ ਤੇ ਚਿੱਟੇ ਕਪੜੇ ਪਹਿਨੀ ਇਕ ਤੀਵੀਂ ਘਰ ਦੇ ਵਿਹੜੇ ਵਿਚ ਨੱਸੀ ਆਈ। ਉਹਨੇ ਉਸਨੂੰ ਛਾਤੀ ਨਾਲ ਲਾ ਲਿਆ। ਉਹ ਇਕ ਦਮ ਘਬਰਾ ਗਿਆ। ਉਸ ਵਲ ਵੇਖ ਕੇ ਨਾਣੂ ਨਾਯਰ ਨੇ ਨਿਮ੍ਹਾ ਹਸਦਿਆਂ ਕਿਹਾ, "ਤੇਰੀ ਮਾਂ ਏ ਬੇਟਾ।"

ਉਹਨੇ ਵੀ ਮਾਂ ਨੂੰ ਗਲਵਕੜੀ ਪਾ ਲਈ। ਮਾਂ ਦੇ ਮੂੰਹ ਵਿਚੋਂ ਕਾਲੀਆਂ ਸੁਪਾਰੀਆਂ ਦੀ ਸੁਗੰਧ ਆ ਰਹੀ ਸੀ। ਉਹ ਡਿਉਢੀ ਵਿਚ ਪਹੁੰਚ ਗਏ। ਨਾਣੂ ਨਾਯਰ ਨੇ ਹਰੇਕ ਦੀ ਜਾਣ-ਪਛਾਣ ਕਰਵਾਈ।

"ਇਹ ਤੇਰੇ ਪਿਤਾ ਜੀ ਨੇ।"

ਪਿਤਾ ਜੀ ਕਪੜੇ ਵਾਲੀ ਅਰਾਮ-ਕੁਰਸੀ ਵਿਚ ਲੇਟੇ ਹੋਏ ਸਨ। ਮੋਟਾ-ਡਾਢਾ ਤੇ ਗੋਰਾ ਸਰੀਰ ਤੇ ਕੰਨਾਂ ਵਿਚ ਕੁੰਡਲ। ਬੂਹੇ ਦੀ ਓਟ ਵਿਚ ਇਕ ਕੁੜੀ ਖੜੋਤੀ ਸੀ ਜਿਸ ਨੇ ਵਾਇਲ ਦੀ ਸਾੜ੍ਹੀ ਪਹਿਨੀ ਹੋਈ ਸੀ। ਉਸ ਵਲ ਇਸ਼ਾਰਾ ਕਰਦਿਆਂ ਨਾਣੂ ਨਾਯਰ ਨੇ ਪੁਛਿਆ, "ਤੈਨੂੰ ਪਤਾ ਏ ਕਿ ਉਹ ਕੌਣ ਏ ?"

"ਨਹੀਂ।"

"ਤੇਰੀ ਪਤਨੀ ਏ ਬੇਟਾ, ਚੰਦਰਿਕਾ।"

ਉਹਨੇ ਬੂਹੇ ਦੇ ਕੋਲ ਜਾ ਕੇ ਉਹਨੂੰ ਵੇਖਿਆ। ਮੱਥੇ ਉਤੇ ਕਾਲੀ ਬਿੰਦੀ, ਸੰਖ ਵਰਗੀ ਸੋਹਣੀ ਗਰਦਨ। ਦਹਿਲੀਜ਼ਾਂ ਉਤੇ ਖੜੀ ਦੀਆਂ ਉਹਦੀਆਂ ਉਂਗਲਾਂ ਨੂੰ ਉਹਨੇ ਪੋਲੇ-ਜਿਹੇ ਪਲੋਸਿਆ। ਨੀਵੀਂ ਪਾਈ ਖੜੋਤੀ ਉਸ ਕੁੜੀ ਦੀਆਂ ਗੱਲ੍ਹਾਂ ਇਕ ਦਮ ਸੂਹੀਆਂ ਹੋ ਗਈਆਂ।

ਮਾਂ ਨੇ ਕਿਹਾ, "ਬੇਟਾ ਪਹਿਲਾਂ ਨਹਾ ਲੈ, ਪਾਣੀ ਰੱਖ ਛੱਡਿਆ ਏ। ਗ਼ੁਸਲਖ਼ਾਨੇ ਵਿਚ ਤੋਲੀਆ-ਸਾਬਨ ਪਏ ਨੇ।"

ਉਹ ਗ਼ੁਸਲਖ਼ਾਨੇ ਅੰਦਰ ਚਲਾ ਗਿਆ। ਜਦੋਂ ਨਹਾ ਕੇ ਮੁੜਿਆ ਤਾਂ ਮੇਜ਼ ਉਤੇ ਖਾਣਾ ਪਾ ਕੇ ਰੱਖਿਆ ਹੋਇਆ ਸੀ।

"ਨਾਣੂ ਨਾਯਰ, ਆਓ ਰੋਟੀ ਖਾਈਏ।"

ਪਿਤਾ ਜੀ ਨੇ ਤੇ ਨਾਣੂ ਨਾਯਰ ਨੇ ਤੂਤਰੀ ਵਾਲੇ ਲੋਟੇ ਵਿਚੋਂ ਪਾਣੀ ਉਲੱਦ ਕੇ ਹੱਥ ਧੋਤੇ। ਉਹਨੇ ਵੀ ਉਂਜ ਹੀ ਕੀਤਾ। ਘਾਹ ਦੀ ਸਫ਼ ਉਤੇ ਬਹਿ ਕੇ ਰੋਟੀ ਖਾਣ ਲੱਗ ਪਿਆ।

ਰੋਟੀ ਖਾਂਦਿਆਂ ਖਾਂਦਿਆਂ ਨਾਣੂ ਨਾਯਰ ਨੇ ਪੁਛਿਆ—

"ਸਾਰਿਆਂ ਨਾਲ ਜਾਣ-ਪਛਾਣ ਹੋ ਗਈ ਨਾ ? ਸਭ ਕੁਝ ਸਮਝ ਗਿਆ ਏਂ ਨਾ ?"

ਉਹਨੇ 'ਹਾਂ' ਵਿਚ ਸਿਰ ਹਿਲਾ ਦਿਤਾ। ਰੋਟੀ ਤੋਂ ਪਿੱਛੋਂ ਪਿਤਾ ਜੀ ਤੇ ਨਾਣੂ ਨਾਯਰ ਨੇ ਪਾਨ ਤੇ ਸੁਪਾਰੀ ਖਾਧੀ, ਆਪੋ ਵਿਚ ਹਾਲ ਚਾਲ ਪੁਛਿਆ। ਉਹ ਥੰਮ੍ਹ ਨਾਲ ਢੋ ਲਾ ਕੇ ਆਕਾਸ਼ ਤੇ ਰੁੱਖਾਂ ਦੀ ਸੁੰਦਰਤਾ ਨਿਰਖਦਾ ਰਿਹਾ। ਰੁੱਖਾਂ ਦਾ ਰੰਗ ਹਰਾ ਹੈ। ਆਕਾਸ਼ ਦਾ ਰੰਗ ਨੀਲਾ। ਏਨੇ ਚਿਰ ਵਿਚ ਉਹ ਇਹ ਸਭ ਕੁਝ ਸਮਝ ਚੁਕਿਆ ਸੀ। ਉਹਨੇ ਗਿਆਨ ਪ੍ਰਾਪਤ ਕਰ ਲਿਆ ਸੀ। ਹੁਣ ਉਹ ਸਭ ਕੁਝ ਜਾਣਦਾ ਹੈ।

ਮਾਂ ਨੇ ਪੁਛਿਆ, "ਤਿੰਨ-ਚਾਰ ਦਿਨ ਸਫ਼ਰ ਕੀਤਾ ਏ ਪੁੱਤਰ, ਤੂੰ ਥੱਕ ਗਿਆ ਹੋਏਂਗਾ ?"

"ਕੁਝ ਚਿਰ ਸੌਂ ਲੈ", ਪਿਤਾ ਜੀ ਨੇ ਆਖਿਆ। ਉਹ ਪੌੜੀਆਂ ਚੜ੍ਹ ਕੇ ਉਪਰ ਆਪਣੇ ਕਮਰੇ ਵਿਚ ਪਹੁੰਚਿਆ। ਕਮਰੇ ਅੰਦਰ, ਬਾਰੀ ਕੋਲ ਚੰਦਰਿਕਾ ਨੀਵੀਂ ਪਾਈ ਖੜੀ ਸੀ। ਬਾਰੀ ਵਿਚੋਂ ਆ ਰਹੀ ਹਵਾ ਨਾਲ ਉਹਦੇ ਖਿਲਰੇ ਹੋਏ ਵਾਲ ਉਡ ਰਹੇ ਸਨ। ਉਹਨੇ ਉਹਦੇ ਕੋਲ ਜਾ ਕੇ ਦੋਹਾਂ ਹੱਥਾਂ ਵਿਚ ਫੜ ਕੇ ਉਹਦਾ ਮੂੰਹ ਉਤਾਂਹ ਚੁਕਿਆ। ਉਹਦੀਆਂ ਸੁਰਮੇ ਵਾਲੀਆਂ ਅੱਖਾਂ ਸਿਲ੍ਹੀਆਂ ਸਨ।

"ਚੰਦਰਿਕਾ, ਰੋ ਰਹੀ ਏਂ ?"

ਉਹ ਮੁਸਕਰਾ ਪਈ।

ਉਹ ਦੋਵੇਂ ਮੰਜੇ ਉਤੇ ਬੈਠ ਗਏ। ਉਹਨੇ ਉਹਦੇ ਹੱਥ ਫੜ ਕੇ ਝੋਲੀ ਵਿਚ ਰੱਖ ਲਏ ਅਤੇ ਪਲਾਸਟਕ ਦੀਆਂ ਚੂੜੀਆਂ ਨੂੰ ਗਿਣਨ ਲਗ ਪਿਆ—ਇਕ, ਦੋ, ਤਿੰਨ, ਚਾਰ, ਪੰਜ, ਛੇ, ਸੱਤ। ਉਹਨੇ ਉਹਦੇ ਵਾਲਾਂ ਤੇ ਗੱਲ੍ਹਾਂ ਨੂੰ ਪਲੋਸਿਆ। ਮੂੰਹ-ਉਤਾਣੇ ਪਈ ਉਸ ਮੁਟਿਆਰ ਦੀ ਗਰਦਨ ਨਾਲ ਆਪਣੀ ਗੱਲ੍ਹ ਲਾ ਕੇ ਉਹ ਲੇਟ ਗਿਆ। ਉਹਦਾ ਸੱਜਾ ਹੱਥ ਉਹਦੀ ਛਾਤੀ ਉਤੇ ਬੜੇ ਆਰਾਮ ਨਾਲ ਜਾ ਟਿਕਿਆ।

ਜਦੋਂ ਜਾਗ ਆਈ ਤਾਂ ਸ਼ਾਮ ਹੋ ਚੁੱਕੀ ਸੀ। ਉਹ ਮੰਜੇ ਉਤੋਂ ਉਠਿਆ। ਉਹਨੂੰ ਅਚਾਨਕ ਯਾਦ ਆਇਆ। ਉਹਨੇ ਸਭ ਕੁਝ ਨਾਣੂ ਨਾਯਰ ਤੋਂ ਪੁੱਛ ਕੇ ਸਮਝ ਲਿਆ ਸੀ। ਪਰ ਸਾਰਿਆਂ ਨਾਲੋਂ ਜ਼ਰੂਰੀ ਸਵਾਲ, ਮੈਂ ਕੌਣ ਹਾਂ ? ਇਹ ਤਾਂ ਪੁਛਿਆ ਹੀ ਨਹੀਂ ਸੀ। ਮੈਂ ਮੂਰਖ ਹਾਂ। ਸਾਰਿਆਂ ਨਾਲ ਜਾਣ-ਪਛਾਣ ਕੀਤੀ, ਸਭ ਦੇ ਨਾਂ ਪੁੱਛ ਲਏ। ਪਰ ਖ਼ੁਦ ਆਪਣਾ ਨਾਂ ਨਹੀਂ ਪੁਛਿਆ। ਮੈਂ ਬੜਾ ਬੇਵਕੂਫ਼ ਹਾਂ। ਨਾਣੂ ਨਾਯਰ ਤੋਂ ਪੁੱਛ ਲੈਣਾ ਚਾਹੀਦਾ ਸੀ। ਉਹ ਪੌੜੀਆਂ ਉਤਰ ਕੇ ਹੇਠਾਂ ਆਇਆ।

"ਪਿਤਾ ਜੀ, ਨਾਣੂ ਨਾਯਰ ਕਿੱਥੇ ਹੈ ?"

"ਹੁਣੇ ਬਾਹਰ ਗਿਆ ਏ।"

ਉਹ ਵਿਹੜੇ ਵਿਚੋਂ ਦੀ ਹੋ ਕੇ ਵੱਡੇ ਫਾਟਕ ਵਲ ਭੱਜ ਤੁਰਿਆ। ਰਾਹ ਵਿਚ ਜਾ ਕੇ ਵੇਖਿਆ ਨਾਣੂ ਨਾਯਰ ਬੜੀ ਦੂਰ ਜਾ ਚੁਕਿਆ ਸੀ।

"ਨਾਣੂ ਨਾਯਰ।"

ਉਹਨੇ ਉਚੀ ਸਾਰੀ ਆਵਾਜ਼ ਮਾਰੀ। ਨਾਣੂ ਨਾਯਰ ਨੂੰ ਆਵਾਜ਼ ਨਾ ਸੁਣੀ। ਉਹਨੇ ਫੇਰ ਪੂਰੇ ਜ਼ੋਰ ਨਾਲ ਆਵਾਜ਼ ਦਿਤੀ ਤੇ ਪੁਛਿਆ, "ਮੇਰਾ ਨਾਂ ਕੀ ਏ, ਨਾਣੂ ਨਾਯਰ ? ਨਾਣੂ ਨਾਯਰ, ਮੈਂ ਕੌਣ ਹਾਂ ?"

ਨਾਣੂ ਨਾਯਰ ਨੇ ਫੇਰ ਵੀ ਨਹੀਂ ਸੁਣਿਆ। ਉਸ ਨੇ ਮੁੜ ਕੇ ਵੀ ਨਾ ਵੇਖਿਆ। ਹਨੇਰੇ ਤੇ ਧੁੰਦਲਕੇ ਵਿਚ, ਨਾਣੂ ਨਾਯਰ ਆਥਣ ਵਲ ਤੁਰਿਆ ਜਾਂਦਾ ਅੱਖਾਂ ਤੋਂ ਉਹਲੇ ਹੋ ਗਿਆ।

# 10. ਜਾਰਜ ਛੇਵੇਂ ਦੀ ਅਦਾਲਤ

ਪਿਨਾਂਗ ਤੋਂ ਇਕ ਤਾਰ ਆਈ। "ਮਟੱਤੀ ਰਾਮ ਸੀਰੀਅਸ—ਛੇਤੀ ਪਹੁੰਚੋ"। ਮਰਨ ਕਿਨਾਰੇ ਪਏ ਬੰਦੇ ਦੇ ਬਾਰੇ ਹੀ ਅਜਿਹੀ ਤਾਰ ਦਿਤੀ ਜਾਂਦੀ ਹੈ। "ਸਖ਼ਤ ਬੀਮਾਰ"।

ਇਹਦਾ ਮਤਲਬ ਹੈ ਮਟੱਤੀ ਰਾਮ ਚਲ ਵਸਿਆ। ਮਰ ਗਿਆ। ਮਰ ਜਾਣ ਦਿਓ। ਭੈੜੇ ਬੰਦੇ ਮਰਦੇ ਹੀ ਹਨ। ਚੰਗੇ ਪਰਤ ਆਉਂਦੇ ਹਨ। ਦੋਹਾਂ ਵਿਚ ਏਨਾ ਹੀ ਫ਼ਰਕ ਹੈ।

ਪਰਤ ਆਉਣ ਵਾਲੇ ਬੜੇ ਹੀ ਘਟ ਹੁੰਦੇ ਹਨ ਕਿਉਂਕਿ ਸੱਜਣ ਲੋਕ ਹੁੰਦੇ ਹੀ ਵਿਰਲੇ ਹਨ। ਪਰਤ ਆਉਣ ਨੂੰ ਮੁਕਤੀ ਕਿਹਾ ਜਾਂਦਾ ਹੈ।

ਅਜਿਹੀ ਹਾਲਤ ਵਿਚ ਚਿੱਟੇ ਵਾਲ ਕਾਲੇ ਹੋ ਜਾਂਦੇ ਹਨ। ਗੰਜੇ ਦੇ ਨਵੇਂ ਵਾਲ ਉਗ ਆਉਂਦੇ ਹਨ। ਝੁਰੜੀਆਂ ਮਿਟ ਜਾਣਗੀਆਂ। ਸਰੀਰ ਨਵਾਂ ਨਰੋਆ ਹੋ ਜਾਏਗਾ। ਹੱਥਾਂ, ਅੱਖਾਂ ਤੇ ਛਾਤੀ ਦੇ ਵਾਲ ਝੜ ਜਾਣਗੇ ਤੇ ਚਿਹਰੇ ਦੀ ਲੂੰਈਂ ਵੀ। ਆਵਾਜ਼ ਕੁਝ ਭਾਰੀ ਹੋ ਜਾਏਗੀ। ਦੰਦ ਨਿਕਲ ਜਾਣਗੇ। ਸੱਤਵੀਂ ਜਮਾਤ ਵਿਚ ਪੜ੍ਹਣ ਲੱਗ ਪਏਗਾ। ਫੇਰ ਛੇਵੀਂ ਵਿਚ ਤੇ ਫੇਰ ਛੇਵੀਂ ਵਿਚੋਂ ਪੰਜਵੀਂ ਵਿਚ। ਇੰਜ ਪਹਿਲੀ ਜਮਾਤ ਤਕ ਫੇਲ੍ਹ ਹੁੰਦੇ ਆਉਣਗੇ। ਉਸ ਪਿਛੋਂ ਕਲਰੀ[1] ਵਲ ਤਾੜ ਦੇ ਪੱਤਿਆਂ ਉਤੇ ਲਿਖਣ ਤੋਂ ਲੈ ਕੇ ਹਰੀ ਸ੍ਰੀ ਤਕ ਦੇ ਦਿਨ ਆ ਜਾਣਗੇ—ਭੁਲਣ ਦੇ ਦਿਨ। ਮੁੜ ਵਿਦਿਆ ਆਰੰਭ ਤੇ ਅੰਨ ਮੂੰਹ ਲਾਉਣ ਦੀ ਰਸਮ। ਤੁਰਦਿਆਂ ਤੁਰਦਿਆਂ ਥੱਕ ਜਾਂਦਾ ਹੈ। ਗੋਡਿਆਂ ਭਾਰ ਹੋ ਕੇ ਰਿੜ੍ਹਦਾ ਹੈ। ਬੱਚਾ ਬਣਦਾ ਹੈ। ਮਾਂ ਦਾ ਦੁਧ ਚੁੰਘਦਾ ਹੈ। ਇਕ ਦਿਨ ਜਿਸ ਰਾਹੋਂ ਆਇਆ ਹੈ ਉਸੇ ਰਾਹ ਵਾਪਸ ਚਲਾ ਜਾਂਦਾ ਹੈ।

ਮਾਂ ਦੀ ਕੁੱਖ ਵਲ।

ਉਸ ਪਿੱਛੋਂ ਗਿਣਤੀ ਦਾ ਉਲਟਾ ਚੱਕਰ ਸ਼ੁਰੂ ਹੁੰਦਾ ਹੈ। ਦਸ ਮਹੀਨੇ, ਨੌਂ ਮਹੀਨੇ, ਅੱਠ ਮਹੀਨੇ, ਸੱਤ, ਛੇ, ਫੇਰ ਖ਼ਾਸ ਭੋਜਨ ਵਿਚ ਰੁਚੀ ਫੇਰ ਰੁਚੀ ਨਾ ਹੋਣਾ, ਉਲਟੀ ਆਉਣਾ।

---

1. ਕਲਰੀ—ਕੇਰਲ ਦੀ ਪ੍ਰਾਚੀਨ ਪੇਂਡੂ ਪਾਠਸ਼ਾਲਾ ਨੂੰ ਕਲਰੀ ਕਹਿੰਦੇ ਹਨ ਜਿਥੇ ਸ਼ਸਤਰ ਤੇ ਸ਼ਾਸਤਰ ਦੀ ਵਿੱਦਿਆ ਦਿਤੀ ਜਾਂਦੀ ਹੈ।

ਲਹੂ ਦੇ ਲਹੂ ਵਲ ਮੁੜ ਆਉਣ ਦੀ ਅਨੰਤ ਪ੍ਰਕਿਰਿਆ।

ਪਰ...ਉਹਦੇ ਲਈ ਮਾਂ ਕਿੱਥੇ ?

ਮਾਂ ਕਿੱਥੇ ਹੈ ? ਪਿਓ ਕਿੱਥੇ ? ਪੀੜ੍ਹੀਆਂ ਕਿੱਥੇ ?

ਪੀੜ੍ਹੀਆਂ ਹੀ ਪਰਤ ਜਾਣ ਦੇ ਬੂਹੇ ਹਨ। ਸੋਨੇ ਵਰਗੇ ਚਮਕੀਲੇ, ਪਿਤਲ ਦੀਆਂ ਚਿਟਕਣੀਆਂ ਵਾਲੇ ਬੂਹੇ।

ਉਹਨਾਂ ਨੇ ਯੁਗਾਂ ਵਿਚੋਂ ਲੰਘ ਕੇ ਪਰਤ ਜਾਣਾ ਹੈ। ਕੋਲੱਮ[1] ਪਹੁੰਚੇ ਤਾਂ ਓਥੇ ਚਿੜਮ (ਪਹਿਲੀ ਤਾਰੀਖ਼)। ਰੋਮ ਪਹੁੰਚੇ ਤਾਂ ਉਥੇ ਸੂਲੀ ਉਤੇ ਚੜ੍ਹਾਏ ਈਸਾ ਵੇਖੇ।

ਫੇਰ ਅਜਿਹਾ ਸਫ਼ਰ ਸ਼ੁਰੂ ਹੁੰਦਾ ਹੈ ਜਦੋਂ ਵਰ੍ਹਿਆਂ ਦੀ ਗਿਣਤੀ ਹੀ ਨਹੀਂ ਰਹਿੰਦੀ।

ਸਭ ਹੋਏ ਬੀਤੇ ਅਵਤਾਰ ਮੁੜ ਜਾਗ ਪੈਂਦੇ ਹਨ। ਬਰਾਹ (ਸੂਰ) ਤੋਂ ਕੂਰਮ ਕੱਛੂ ਵਲ ਤੇ ਕੂਰਮ ਤੋਂ ਮਤੱਸਯ (ਮੱਛੀ) ਵਲ ਤੇ ਮਤੱਸਯ ਤੋਂ ਮੁਕਤੀ ਵਲ ਪਰਤ ਜਾਂਦਾ ਹੈ।

ਸੰਘਾਰ ਸਥਿਤੀ ਵਿਚੋਂ ਹੋ ਕੇ ਸ੍ਰਿਸ਼ਟੀ ਵਲ। ਸ੍ਰਿਸ਼ਟੀ ਤੇ ਸੰਘਾਰ ਇਕ ਹੋਣ ਦੀ ਸਥਿਤੀ ਹੈ।

ਦੁਸ਼ਟ ਮਰ ਜਾਂਦੇ ਹਨ। ਜਿਵੇਂ ਗਿੱਦੜ (ਆਉਲ੍ਹ) ਦੀ ਚੀਰ-ਫਾੜ ਕਰਦਾ ਹੈ ਉਂਜ ਹੀ ਇਹਨਾਂ ਦੁਸ਼ਟਾਂ ਦੀਆਂ ਲੋਥਾਂ ਦਾ ਹਾਲ ਹੁੰਦਾ ਹੈ।

ਆਉਲ੍ਹ ਮਨੁੱਖ ਦਾ ਇਕੋ ਇਕ ਸੰਬੰਧੀ ਹੈ। ਬੱਚੇ ਨੂੰ ਕਿਸੇ ਰਾਹੀਂ ਇਕ ਵਾਰ ਚੁੰਮੇ ਜਾਣ ਤੋਂ ਪਹਿਲਾਂ ਹੀ ਮਨੁਖ ਦੀ ਇਹ ਸੰਬੰਧੀ ਆਉਲ੍ਹ ਕੁੱਤੇ ਨੇ ਪਾੜ ਸੁਟੀ ਤੇ ਉਹਨੂੰ ਵਿਹੜੇ ਵਿਚ ਘਸੀਟ ਕੇ ਲੈ ਗਿਆ।

ਆਸ ਲਗਦਿਆਂ ਹੀ ਕਾਲੀ ਗਊ ਆਉਲ੍ਹ ਖਾਂਦੀ ਹੈ। ਇਹ ਉਹਦੀ ਗਰਭ-ਰੱਖਿਆ ਲਈ ਕੁਦਰਤ ਦੀ ਦਿਤੀ ਹੋਈ ਮੇਥੀ ਰਸਾਇਣ ਹੈ।

ਭੁੱਖ ਦੀ ਮਾਰੀ ਆਪਣੇ ਬੱਚਿਆਂ ਨੂੰ ਖਾਂਦੀ ਹੈ। ਮਕੜੀ ਦੀ ਸੰਤਾਨ ਆਪਣੀ ਮਾਂ ਨੂੰ ਵੀ ਖਾਂਦੀ ਹੈ।

ਚਤੁਰਾਈ ਦੇ ਕਾਰਨ ਮਨੁਖ ਚੋਰੀ ਕਰਕੇ ਖਾਂਦਾ ਹੈ।

ਚੋਰੀ ਕਰਕੇ ਖਾਣ ਵਾਲੇ ਦੁਸ਼ਟ ਹੁੰਦੇ ਹਨ। ਮਟੱਤੀ ਰਾਮ ਵਰਗੇ ਦੁਸ਼ਟ ਲੋਕ।

ਸ਼ਿਵਰਾਤਰੀ-ਪੁਰਬ ਦੇ ਰੇਤਲੇ ਮੈਦਾਨ ਵਿਚ ਉਹਨੇ ਮੈਨੂੰ ਫੜ ਲਿਆ ਸੀ। ਜੇਬ ਵਿਚੋਂ ਦੋ ਰੁਪਈਏ ਕੱਢ ਕੇ ਲੈ ਗਿਆ ਸੀ। ਮੈਂ ਜਦੋਂ ਉਹਨੂੰ ਇਕ ਚਾਹ ਦੀ ਪਿਆਲੀ ਲਈ ਘਟੋ ਘਟ ਦੁਆਨੀ ਵਾਪਸ ਮੋੜਣ ਲਈ ਕਿਹਾ ਤਾਂ ਮੇਰਾ ਹੱਥ ਫੜ ਕੇ ਮਰੋੜਣ ਲੱਗ ਪਿਆ। ਉਹ ਤਾਂ ਉਂਗਲਾਂ ਹੀ ਤੋੜਣ ਲੱਗਿਆ ਸੀ।

ਉਹਨੂੰ ਮਾਰ ਦੇਣਾ ਚਾਹੀਦਾ ਹੈ। ਸਾਰੇ ਦੁਸ਼ਟਾਂ ਨੂੰ ਮਾਰ ਦੇਣਾ ਚਾਹੀਦਾ ਹੈ।

ਚੰਗੇ ਲੋਕ ਜਿਉਂਦੇ ਰਹਿੰਦੇ ਹਨ। ਜ਼ਿੰਦਗੀ ਤੋਂ ਅੱਕ ਜਾਣ ਪਿਛੋਂ ਉਹ ਪਰਤ

---

1. ਕੋਲੱਮ—ਕੋਯਲੋਨ—ਦੱਖਣੀ ਕੇਰਲ ਦਾ ਇਕ ਮੁਖ ਸ਼ਹਿਰ ਹੈ। ਸੰਨ 825 ਈ. ਵਿਚ ਇਥੇ ਕੇਰਲ ਦਾ ਮਲਿਆਲਮ ਵਰ੍ਹਾ ਸ਼ੁਰੂ ਹੋਇਆ।

ਆਉਂਦੇ ਹਨ ।

ਅਸਮਾਨ ਤੋਂ ਦੇਵਤੇ ਧਰਤੀ ਉਤੇ ਉਤਰਦੇ ਹਨ । ਜਾਨਵਰਾਂ ਨਾਲ ਭੋਗ ਕਰਦੇ ਹਨ । ਉਸ ਤੋਂ ਚੰਗੇ ਮਨੁਖਾਂ ਦਾ ਜਨਮ ਹੁੰਦਾ ਹੈ—ਚੋਰੀ ਨਾ ਕਰਨ ਵਾਲੇ, ਡਾਕਾ ਨਾ ਮਾਰਨ ਵਾਲੇ ਲੋਕਾਂ ਦਾ ਜਨਮ ।

ਮ੍ਰਿਗਸਪਤੀ ਮਹਾਂ-ਰਿਸ਼ੀ ਦਾ ਜਨਮ ਇੰਜ ਹੀ ਹੋਇਆ ਸੀ । ਉਹ ਮਟੱਤੀ ਰਾਮ ਨਾਮੀ ਉਸ ਅਸੁਰ ਨੂੰ ਸਰਾਪ ਦੇ ਕੇ ਭਸਮ ਕਰ ਦਿੰਦੇ ਹਨ ਜਿਸ ਨੇ ਮਹਾਂ ਰਿਸ਼ੀ ਦੇ ਤਪੋਬਨ ਦੀ ਪਵਿੱਤਰਤਾ ਨਸ਼ਟ ਕੀਤੀ ਸੀ । ਜਿਸ ਮਿੱਟੀ ਵਿਚ ਉਹ ਸੁਆਹ ਡਿੱਗੀ ਉਥੇ ਥੋਹਰ, ਬਬੂਲ ਆਦਿ ਕੰਡਿਆਂ ਵਾਲੇ ਰੁੱਖ ਉਗਦੇ ਹਨ । ਕੇਨਾਰ, ਕੁਚਲੇ ਆਦਿ ਦੇ ਰੁੱਖ-ਬੂਟੇ ਉਗਦੇ ਹਨ । ਕੰਡਿਆਂ ਵਾਲੇ ਬੂਟੇ । ਕੌੜੇ ਪੱਤੇ ਜ਼ਹਿਰ ਉਗਲਣ ਵਾਲੇ, ਫਲ । ਸੱਪ ਦਾ ਡੰਗਿਆ ਅਮਰੂਦ । ਅਬ ਲਗਣ ਸਮੇਂ ਸੜਣ ਵਾਲੀ ਥੋਹਰ ਦਾ ਦੁਧ ।

ਥੋਹਰ ਦਾ ਦੁਧ ਸਾੜਣ ਲਈ ਅਜਿਹੀ ਜਾਦੂਗਰੀ ਦੀ ਜ਼ਰੂਰਤ ਹੈ ਜਿਹੜੀ ਸੜੇ ਹੋਏ ਮੁਰਗੇ ਨੂੰ ਉਡਾ ਦਿੰਦੀ ਹੈ । ਇਹ ਇਕ ਨੀਚ ਕਰਮ ਹੈ, ਅਤਿਅੰਤ ਖੋਟਾ ਕਰਮ ।

ਕਾਲੀ ਬਿੱਲੀ ਦੀ ਖੋਪੜੀ ਉਸਦੇ ਤੁਲਸੀ ਦੇ ਬੂਟੇ ਦੇ ਹੇਠ ਦੱਬੀ ਜਾਂਦੀ ਹੈ । ਉਸ ਪਿਛੋਂ ਉਹਨੂੰ ਕੁਚਲੇ ਦੇ ਫੱਟੇ ਉਤੇ ਪਾ ਕੇ ਕਿਲ ਗੱਡ ਦਿਤੇ ਜਾਂਦੇ ਹਨ ।

ਫੇਰ ਵੇਖੋ ਭਲਾ ਉਹ ਕਿਵੇਂ ਹਿੱਲ ਸਕਦਾ ਹੈ । ਕੈਦੀ ।

ਇੰਜ ਕਰਨ ਉਤੇ ਉਹ ਕੈਦੀ ਸੜਕ ਉਤੇ ਹੀ, ਮੈਨੂੰ ਮਿਲਦਿਆਂ ਹੀ ਮੇਰੀ ਧੋਤੀ ਲਾਹ ਕੇ ਪਰ੍ਹੇ ਨਹੀਂ ਸੁਟ ਦੇਵੇਗਾ ?

ਫੇਰ ਉਹ ਮੇਰੇ ਵਲ ਕਿੰਜ ਪੱਥਰ ਵਗਾਹ ਸਕੇਗਾ ਉਹਦੇ ਹੱਥ ਤਾਂ ਕੁਚਲੇ ਦੇ ਫੱਟੇ ਉਤੇ ਠੋਕ ਦਿਤੇ ਹਨ ।

ਜੇ ਹਿੱਲੇਗਾ ਤਾਂ ਪੀੜ ਹੋਵੇਗੀ । ਨੀਲੇ ਰੰਗ ਦਾ ਲਹੂ ਵਗੇਗਾ । ਦੁਸ਼ਟਾਂ ਦਾ ਲਹੂ ਨੀਲੇ ਰੰਗ ਦਾ ਹੁੰਦਾ ਹੈ । ਉਹਨਾਂ ਦੀਆਂ ਨਾੜਾਂ ਵਿਚ, ਦਿਲ ਵਿਚੋਂ ਜਿਹੜਾ ਲਹੂ ਆਉਂਦਾ ਹੈ ਉਹ ਅਸ਼ੁੱਧ ਹੀ ਹੁੰਦਾ ਹੈ ।

ਡੰਡੇ ਦੇ ਸਿਰ ਉਤੇ ਦੋ ਕੁੱਤਿਆਂ ਦੇ ਸਿਰ ।

ਡੰਡਾ ਸੱਪ ਬਣ ਜਾਂਦਾ ਹੈ । ਕੁੱਤੇ ਹਲ੍ਹਕ ਜਾਂਦੇ ਹਨ । ਹਲ੍ਹਕੇ ਕੁੱਤਿਆਂ ਦੇ ਸਿਰਾਂ ਵਾਲਾ ਸੱਪ । ਮਸਤ ਸੱਪ । ਉਹਦੇ ਸਿਰ ਉਤੇ ਡੰਗ ਮਾਰੇਗਾ ।

ਉਹਨੇ ਮਿਰਚਾਂ ਪੀਹਣ ਵਾਲੀ ਚੱਕੀ ਦਾ ਧੋਣ ਮੇਰੇ ਮੂੰਹ ਉਤੇ ਡੋਲ੍ਹ ਦਿਤਾ ਸੀ, ਉਸ ਲਈ ਇਹੋ ਸਜ਼ਾ ਹੈ ।

ਬਾਦਸ਼ਾਹ ਜਹਾਂਗੀਰ ਦਾ ਇਨਸਾਫ਼ ਉਹਨੂੰ ਸਜ਼ਾ ਦੇਵੇਗਾ ।

ਕਸੂਰਵਾਰ ਨੂੰ ਸਜ਼ਾ ਮਿਲਣੀ ਹੀ ਚਾਹੀਦੀ ਹੈ, ਭਾਵੇਂ ਉਹ ਕੋਈ ਵੀ ਹੋਵੇ । ਮਿਹਰ-ਉ-ਨਿਸਾ ਬੇਗਮ ਹੋਵੇ ਭਾਵੇਂ ਮਟੱਤੀ ਰਾਮ ਹੋਵੇ, ਅਪਰਾਧੀ ਤਾਂ ਸਜ਼ਾ ਦਾ ਹੱਕਦਾਰ ਹੀ ਹੁੰਦਾ ਹੈ ।

ਮਜਿਸਟਰੇਟ ਦੀ ਅਦਾਲਤ ਤੋਂ ਪਿਛੋਂ ਸ਼ੈਸ਼ਨ ਦੀ ਕਚਹਿਰੀ ਵਿਚ ਮੁਕੱਦਮਾ ਪੇਸ਼ ਕੀਤਾ

ਜਾਂਦਾ ਹੈ ।

ਵੱਡੀ ਅਦਾਲਤ ਨੇ ਦੁਬਾਰਾ ਵਿਚਾਰ ਕੀਤੇ ਜਾਣ ਦੀ ਬੇਨਤੀ ਨਹੀਂ ਮੰਨੀ । ਫਾਂਸੀ ਤੋਂ ਪਹਿਲਾਂ ਦਾ ਆਖ਼ਰੀ ਭੋਜਨ, ਜੱਲਾਦ, ਫਾਂਸੀ ਤੇ ਬਾਰ੍ਹਵੇਂ ਨੰਬਰ ਦੀ ਰੱਸੀ ।

ਪਿਨਾਂਗ ਤੋਂ ਫੇਰ ਤਾਰ ਆਈ, "ਦਾਗ ਦੇ ਦਿਤਾ ਗਿਆ ਹੈ । ਹੁਣ ਆਉਣ ਦੀ ਲੋੜ ਨਹੀਂ ।"

ਨਾ ਆਉਣ ਵਾਲੀ ਗੱਲ ਦੀ ਖ਼ਬਰ ਪਹਿਲਾਂ ਹੀ ਦਿਤੀ ਜਾ ਚੁਕੀ ਸੀ ।

ਪਰਦੇਸ ਵਿਚ ਮਰਨ ਕਾਰਨ ਮੁਕਤੀ ਨਹੀਂ ਮਿਲਦੀ । ਮੋਏ ਹੋਏ ਪਿਤਰ ਦਿਹ ਲੈਣ ਤੋਂ ਨਾਂਹ ਕਰ ਦਿੰਦੇ ਹਨ । ਤੇ ਆਖ਼ਰ ਪਿਤਰ ਕਾਂ ਕੱਚੇ ਚੌਲ ਚੁਗਦਾ ਹੈ । ਕਾਗ ਅਸੁਰਾਂ ਦੇ ਪਿਤਰ ਹਨ, ਮਨੁੱਖਾਂ ਦੇ ਪਿਤਰ ਕਾਂ ਹਨ । ਦੇਵਤਿਆਂ ਦੇ ਪਿਤਰ ਕੋਇਲਾਂ ਹਨ ।

ਮਟੱਤੀ ਰਾਮ ਦੇ ਪਿਤਰ ਕਾਂ ਹਨ । ਉਹ ਅਸੁਰ ਹਨ ।

ਦੇਵਾਸੁਰ ਨਾਲ ਯੁਧ ਹੋਣਾ ਹੈ । ਦੇਵ ਲੋਕ ਤੋਂ ਤਾਰ ਆਉਂਦਾ ਹੈ—"ਮਟੱਤੀ ਰਾਮ ਛੇਤੀ ਆ ਜਾ ।" ਅਸੁਰਾਂ ਨਾਲ ਮਿਲ ਕੇ ਯੁਧ ਕਰਨਾ ਹੈ । ਮਨਜ਼ੂਰ ਹੈ । ਘਮਸਾਨ ਦੇ ਯੁੱਧ ਵਿਚ ਅਸੁਰਾਂ ਦੀ ਹਾਰ ਹੁੰਦੀ ਹੈ । ਮਹਾਂ-ਵਿਸ਼ਨੂੰ ਦਾ ਚੱਕਰ ਦੇਵਤਿਆਂ ਦੀ ਰੱਖਿਆ ਕਰਦਾ ਹੈ । ਸਰੀਰ ਦੇ ਅੰਗ ਆਸਮਾਨ ਉਤੋਂ ਧਰਤੀ ਉਤੇ ਡਿੱਗਦੇ ਹਨ । ਕਬੰਧ—ਬਿਨਾਂ ਸਿਰ ਤੋਂ ਧੜ ! ਇਹ ਸਿਰ ਕਿਸ ਦਾ ਹੈ । ਕਾਲਾ ਮੱਸਾ ਤੇ ਕੰਨ-ਖਜੂਰੇ ਵਰਗੀਆਂ ਮੁੱਛਾਂ । ਇਹ ਹੱਥ ਮਟੱਤੀ ਰਾਮ ਦਾ ਹੈ । ਇਹ ਛਾਤੀ ਜਿਸ ਉਤੇ ਛੁਰੀ ਖੁੱਭ ਕੇ ਜ਼ਖ਼ਮ ਦਾ ਨਿਸ਼ਾਨ ਬਣਿਆ ਹੋਇਆ ਹੈ ਇਹ ਵੀ ਮਟੱਤੀ ਰਾਮ ਦੀ ਹੀ ਹੈ ।

ਉਪਦੰਸ਼ ਰੋਗ ਵਿਚ ਗਰੱਸੀ ਹੋਈ ਇਹ ਕਮਰ ਕਿਸ ਦੀ ਹੈ ? ਵਾਲਾਂ ਵਾਲੇ ਕੰਨ ਕਿਸ ਦੇ ਹਨ ? ਇਹ ਵੀ ਉਸੇ ਦੇ ਹਨ ।

ਮਾਂ ਤੂੰ ਕਿਉਂ ਰੋਂਦੀ ਹੈਂ ? ਤੇਰੀ ਕੁੱਖ ਨੇ ਅਸੁਰ ਨੂੰ ਜਨਮ ਦਿਤਾ ਸੀ । ਉਹਨੂੰ ਸਰਾਪ ਹੋਇਆ ਹੈ । ਅਸੁਰ ਦੇ ਚੁੰਘੇ ਹੋਏ ਤੇਰੇ ਥਣ, ਅਸੁਰ ਦੇ ਚੁੰਮੇ ਹੋਏ ਤੇਰੇ ਹੋਠ, ਅਸੁਰ ਨੂੰ ਵੇਖ ਕੇ ਰੁਮਾਂਚਿਕ ਹੋਈ ਤੇਰੀ ਦੇਹ, ਸਭ ਸਰਾਪੇ ਹੋਏ ਹਨ । ਤੂੰ ਮੁਕਤੀ ਪ੍ਰਾਪਤ ਕਰਨ ਲਈ ਪ੍ਰਾਰਥਨਾ ਕਰ । ਮੁਕਤੀ ਪ੍ਰਾਪਤੀ ਦੇ ਵਰਦਾਨ ਲਈ ਪ੍ਰਾਰਥਨਾ ਕਰ ।

ਮਟੱਤੀ ਰਾਮ ਤੂੰ ਮੈਨੂੰ ਕੈਦੀ ਬਣਾਇਆ ਸੀ । ਛਾਂਟੇ ਨਾਲ ਮਾਰਿਆ ਸੀ । 'ਨਾਯਕਰਣਾ' ਨਾਮੀ ਬੂਟ ਦੀ ਸੁਆਹ ਮੇਰੇ ਚਿਹਰੇ ਉਤੇ ਮਲ ਦਿਤੀ ਸੀ । ਜਿਸ ਨਾਲ ਮੈਨੂੰ ਬਹੁਤ ਪੀੜ ਹੋਈ ਸੀ ਤੇ ਚਿਹਰੇ ਉਤੇ ਝਰੀਟਾਂ ਪੈ ਗਈਆਂ ਸਨ । ਮੇਰੀ ਲੱਤ ਅਤੇ ਪਿੱਠ ਉਤੇ ਵੀ ਝਰੀਟਾਂ ਪੈ ਗਈਆਂ ਸਨ । ਤੂੰ ਇਹ ਸੁਆਹ ਮੇਰੀਆਂ ਅੱਖਾਂ ਵਿਚ ਵੀ ਪਾ ਦਿਤੀ ਸੀ ।

ਤੂੰ ਮੈਨੂੰ ਭੁੱਖਾ ਰਖਿਆ । ਜਦੋਂ ਮੈਨੂੰ ਪਿਆਸ ਲੱਗੀ ਤਾਂ ਮੇਰੇ ਮੂੰਹ ਵਿਚ ਤੂੰ ਲੂਣ ਪਾ ਦਿਤਾ । ਸੇਂਧਾ ਲੂਣ ।

ਪਾਗਲਪਣ ਦੇ ਲਈ ਦਵਾਈ—ਪਿਆਸ ਲਾਉਣ ਲਈ ਸੇਂਧਾ ਲੂਣ ।

ਸੇਂਧਾ ਲੂਣ ਦਵਾਈ ਹੈ । ਤੂੰ ਜੋ ਕੁਝ ਮੇਰੇ ਮੂੰਹ ਵਿਚ ਪਾਇਆ ਉਹ ਸੇਂਧਾ ਲੂਣ ਨਹੀਂ ਸ਼ੋਰਾ ਸੀ । ਉਸ ਤੋਂ ਪਿੱਛੋਂ ਗੰਧਕ ਪਾਈ ।

ਸ਼ੋਰਾ ਤੇ ਗੰਧਕ। ਸਵੇਰੇ ਸੜੀ ਹੋਈ ਤੂੜੀ ਦੀ ਸਵਾਹ ਨਾਲ ਮੰਜਣ ਕਰਦਿਆਂ ਧਮਾਕਾ ਹੋਣ ਵਾਸਤੇ।

ਤੈਨੂੰ ਪਤਾ ਸੀ ਕਿ ਸ਼ੋਰਾ ਗੰਧਕ ਤੂੜੀ ਦੀ ਸਵਾਹ—ਸਾਰੇ ਮਿਲਾ ਕੇ ਪੀਹਣ ਵੇਲੇ ਬਾਰੂਦ ਬਣਦਾ ਹੈ। ਧੋਖੇਬਾਜ਼।

ਉਸੇ ਦਿਨ ਤੋਂ ਮੈਂ ਮੰਜਣ ਕਰਨਾ ਛੱਡ ਦਿਤਾ। ਗੰਧਕ ਅਤੇ ਸ਼ੋਰੇ ਦਾ ਸੁਆਦ ਅਜੇ ਉਂਜ ਹੀ ਆਉਂਦਾ ਹੈ।

ਤੂੰ ਮਾਤਾ ਦੇ ਟੀਕੇ ਲਾਉਣ ਵਾਲਿਆਂ ਦਾ ਭੇਸ ਧਾਰ ਕੇ ਮੈਨੂੰ ਲਭਦਾ ਰਿਹਾ। ਤੇਰੀ ਸਰਿੰਜ ਵਿਚ ਟੀਕੇ ਦੀ ਦਵਾਈ ਨਹੀਂ ਸੀ ਸਗੋਂ ਅਸਲੀ ਮਾਤਾ ਦੇ ਜਿਉਂਦੇ ਜਰਮ ਸਨ।

ਨਾਰਦ ਮਹਾਂਰਿਸ਼ੀ 'ਲਾਟ ਗੁਰੂ' ਦਾ ਰੂਪ ਧਾਰ ਕੇ ਪ੍ਰਗਟ ਹੋਏ। ਉਹਨਾਂ ਨੇ ਹੀ ਮੈਨੂੰ ਇਸ ਉਪਰੋਕਤ ਗੱਲ ਦੀ ਸੂਚਨਾ ਦਿਤੀ ਸੀ। ਮੈਂ ਬਹੁਤ ਪ੍ਰਭਾਵਿਤ ਹੋਇਆ ਤੇ ਉਸੇ ਦਿਨ ਤੋਂ ਮੇਰਾ ਟਿਕਾਣਾ ਮੰਦਰ ਦਾ ਭੋਰਾ ਬਣ ਗਿਆ। ਦੁਸ਼ਟ ਬ੍ਰਾਹਮਣਾਂ ਨੇ ਮੈਨੂੰ ਉਥੇ ਰਹਿਣ ਨਾ ਦਿਤਾ। ਉਹਨਾਂ ਨੇ ਮੈਨੂੰ ਬਾਹਰ ਕੱਢ ਦਿਤਾ। ਥੜ੍ਹੇ ਉਤੇ ਬੋਹੜ ਦੇ ਰੁੱਖ ਨਾਲ ਮੈਨੂੰ ਬੰਨ੍ਹ ਦਿਤਾ। ਥੜ੍ਹੇ ਦੇ ਉਸੇ ਬੋਹੜ ਨਾਲ ਜਿਸ ਨਾਲ 'ਅਹੋਰ' ਨੰਪੂਤਿਰੀ ਮੱਠ ਤੇ ਪਦਮ ਨਾਥ ਨਾਮੀ ਮਦਮਸਤ ਹਾਥੀ ਨੂੰ ਸੰਗਲਾਂ ਨਾਲ ਬੰਨ੍ਹਿਆ ਗਿਆ ਸੀ।

ਵਰਖਾ ਤੇ ਗਰਮੀ ਨਾਲ ਮੇਰੇ ਸਰੀਰ ਤੇ ਕਾਹੀ ਜੰਮ ਗਈ। ਸਿਉਂਕ ਨੇ ਤਲੀਆਂ ਨੂੰ ਚੱਟ ਚੱਟ ਕੇ ਖਾ ਲਿਆ। ਉਂਗਲਾਂ ਦੇ ਪੋਟਿਆਂ ਉਤੇ ਢੂੰਗਰ ਫੁਟ ਆਏ। ਮੇਰੇ ਰੋਮ ਜੜ੍ਹ ਬਣ ਗਏ। ਹੱਥੋਂ ਟਹਿਣੀਆਂ ਦੇ ਰੂਪ ਵਿਚ ਬਦਲ ਗਏ। ਨਵੀਆਂ ਉਂਗਲਾਂ, ਨਵੀਆਂ ਟਹਿਣੀਆਂ ਨਵੀਆਂ ਨਵੀਆਂ ਕਰੂੰਬਲਾਂ ਫਟੀਆਂ। ਹਰੇ ਰੰਗ ਦੇ ਪੱਤੇ ਨਿਕਲ ਆਏ। ਇਹ ਪੱਤੇ ਸੁਕ ਕੇ ਪੀਲੇ ਰੰਗ ਦੇ ਹੋ ਗਏ। ਬਸੰਤ ਰੁੱਤ ਵਿਚ ਮੈਨੂੰ ਫੁੱਲ ਲੱਗੇ। ਤਿਤਲੀਆਂ ਪਰਾਗ ਲੈ ਕੇ ਆਈਆਂ। ਤੇ ਮੈਨੂੰ ਕੁਤਕੁਤਾਰੀਆਂ ਮਹਿਸੂਸ ਹੋਈਆਂ। ਉਡਦੀਆਂ ਚਿੜੀਆਂ ਮੇਰੀਆਂ ਟਹਿਣੀਆਂ ਉਤੇ ਆ ਬੈਠੀਆਂ ਤੇ ਉਹਨਾਂ ਨੇ ਅਰਾਮ ਕੀਤਾ ਤਾਂ ਮੈਂ ਆਪਣੇ ਧੰਨ ਭਾਗ ਸਮਝੇ।

ਧਰਮਖਾਤੇ ਰੋਟੀ ਦੇਣ ਵਾਲਾ ਲੰਗਰ ਬਣਾਉਣ ਲਈ ਬ੍ਰਾਹਮਣਾਂ ਨੇ ਉਹ ਰੁੱਖ ਕੱਟ ਸੁਟਿਆ। ਸਾਰਿਆਂ ਤੋਂ ਪਹਿਲਾਂ ਤੂੰ ਹੀ ਕੁਹਾੜੇ ਦਾ ਟੱਕ ਮਾਰਿਆ, ਤੇਰੇ ਕੁਹਾੜੇ ਨੂੰ ਵੀ ਕੋੜ੍ਹ ਨਹੀਂ ਹੋਇਆ। ਕੋੜ੍ਹੀ ਨੂੰ ਵਢਦਿਆਂ ਹੋਇਆਂ ਵੀ ਕੁਹਾੜੇ ਨੂੰ ਕੋੜ੍ਹ ਨਹੀਂ ਹੁੰਦਾ।

ਕਿਸ ਨੇ ਉਮਯੱਮਾਂ ਰਾਣੀ[1] ਦੀਆਂ ਅੱਠਾਂ ਸੰਤਾਨਾਂ ਨੂੰ—ਕੁਲਿੱਯਾਨ[2] ਕੁੱਲੰ ਤਲਾਅ ਵਿਚ ਡਬੋ ਕੇ ਮਾਰ ਦਿਤਾ ਸੀ।

ਮਟੱਤੀ ਰਾਮ।

---

1. ਤਿਰੂਵਿਤਾਂਕੂਰ ਰਾਜ ਦੀ ਰਾਣੀ।
2. ਕੁਲਿਪਯਾਨ ਕੁੱਲੰ—ਇਕ ਤਲਾਅ ਦਾ ਨਾਂ ਹੈ।

ਆਯਿਲਯੰ ਤਿਰੂਨਾਲ[1] ਮਹਾਰਾਜ ਨੂੰ ਸ੍ਰੀ ਪਦਮਨਾਭ ਸਵਾਮੀ ਮੰਦਰ ਦੇ ਭੋਗ "ਨੇਯਾਪਾਯਸੰ"[2] ਵਿਚ ਵਿਹੁ ਰਲਾ ਕੇ ਦੇਣ ਵਾਲਾ ਕੌਣ ਸੀ ?

ਤੂੰ ਹੀ ਸੈਂ ਮਟੱਤੀ ਰਾਮ ।

ਉਹ ਕੌਣ ਸੀ ਜਿਸ ਨੇ ਵਾਣਪੱਲੀ ਕੁਨਿਕੱਬ ਦੇ ਵਿਸ਼ਾਲ ਖੇਤਾਂ ਨੂੰ ਦਾਨ ਦੇ ਰੂਪ ਵਿਚ ਲੈ ਕੇ ਗਿਰਵੀ ਕਰ ਦਿਤਾ ਸੀ ? ਮੈਂ ਪੁਛਦਾ ਹਾਂ ਕੌਣ ਸੀ ਉਹ ?

ਇਹ ਸੱਚ ਹੈ ਕਿ ਇਹ ਕੁਨਿਕੱਬ ਨੇ ਇਸ਼ਟਦਾਨ ਵਿਚ ਹੀ ਦਿੱਤੇ ਸੀ । ਪਰ ਇਹ ਉਹਦੇ ਨਹੀਂ ਸਨ । ਹੋਰਨਾਂ ਦੇ ਸਨ । ਇਹ ਅਹੋਰ ਨੰਪੁਤਿਰੀ ਬ੍ਰਾਹਮਣ ਮੱਠ ਦਾ ਬ੍ਰਾਹਮਣ ਸੀ ।

ਕਲਿੱਲ ਸਾਰਤ[3] ਦੀ ਵਸੀਅਤ ਰਾਹੀਂ ਮਿਲਿਆ ਹੋਇਆ ਆਲੜੱਟ ਦੇਵਸਵੰਦਾ ਧਨ ਤੇ ਕੁੰਚਿਕੱਾਵ ਦੇ ਨਾਲ ਵਿਆਹ ।

ਕੁੰਚਿਕੱਾਵ ਦੇ ਨਾਲ ਵਿਆਹ ਕਰਨ ਦਾ ਵਾਇਦਾ ਕਰਕੇ ਉਹਦੇ ਬੇਅੰਤ ਉਪਜ ਦੇਣ ਵਾਲੇ ਖੇਤਾਂ ਨੂੰ ਇਸ਼ਟਦਾਨ ਵਿਚ ਪ੍ਰਾਪਤ ਕਰਕੇ, ਉਹਦੇ ਅੱਖੀਂ ਘੱਟਾ ਪਾ ਕੇ ਕੌਣ ਤੁਰ ਆਇਆ ?

ਮਟੱਤੀ ਰਾਮ ।

ਬ੍ਰਾਹਮਣਾਂ ਨਾਲ ਛਲ-ਬਲ ਕਰਨਾ ਬ੍ਰਹਮ-ਹੱਤਿਆ ਹੁੰਦਾ ਹੈ । ਦੇਵਤਿਆਂ ਨੂੰ ਛਲਣਾ ਦੇਵ-ਹੱਤਿਆ ਹੁੰਦੀ ਹੈ । ਏਸ ਲੋਕ ਤੇ ਪ੍ਰਲੋਕ ਵਿਚ ਤੈਨੂੰ ਸ਼ਾਂਤੀ ਨਹੀਂ ਮਿਲਣੀ ।

ਪਾਲਾ[4] ਰੁੱਖ ਦੇ ਥੱਲੇ ਰਹਿਣ ਵਾਲੇ ਗਣਕ ਦੇ ਅਧੀਨ ਸਤਾਰਾਂ ਖੋਟੇ ਦੇਵਤੇ ਹਨ । ਖੋਟੇ ਦੇਵਤੇ ਸਤਾਰਾਂ ਹਨ । ਪਾਲਾ ਥਲੜੇ ਗਣਕ ਨਾਲ ਖੇਡਣਾ ਅੱਗ ਨਾਲ ਖੇਡਣ ਦੇ ਬਰਾਬਰ ਹੈ । ਤੂੰ ਪਾਲਾ ਗਣਕ ਨੂੰ ਆਪਣੇ ਵੱਸ ਵਿਚ ਕਰਕੇ ਮੈਨੂੰ ਪਾਗਲ ਕਰਨ ਦਾ ਯਤਨ ਕੀਤਾ ਏ ਨਾ ? ਸ਼ਵਰੀ ਗਿਰੀ ਸ਼ਾਸਤਾ[5] ਦੇ ਬਹਾਨੇ ਮੇਰੇ ਲਈ ਜ਼ਹਿਰ ਭੇਜ ਦਿਤਾ ਸੀ । ਜਦੋਂ ਮੈਂ ਖਾਣ ਲੱਗਿਆ ਸਾਂ ਤਾਂ ਅਗਨੀ ਕੋਣ (ਦਖਣ-ਪੂਰਬੀ ਕੋਣਾ) ਵਲੋਂ ਕਿਰਲੀ ਨੇ ਤਿੰਨ ਵਾਰ 'ਚੂੰ', 'ਚੂੰ', 'ਚੂੰ' ਕੀਤਾ ਸੀ ।

---

1. ਤਿਰੂਵਿਤਾਂਕੂਰ ਦੇ ਮਹਾਰਾਜ, ਆਪਣੇ ਜਨਮ ਨਛੱਤਰ ਦੇ ਨਾਮ ਨਾਲ ਜਾਣੇ ਜਾਂਦੇ ਹਨ । ਆਯਿਲਯੰ ਤਿਰੂਨਾਲ—ਅਸ਼ੇਸ਼ਾ ਨਛੱਤਰ ।
2. ਨੇਯਾਪਾਯਸੰ—ਘਿਓ, ਗੁੜ ਅਤੇ ਚੌਲਾਂ ਤੋਂ ਬਣੀ ਖੀਰ ।
3. ਸ਼ਾਰਤ:—ਮੰਦਰ ਦੀ ਸੇਵਾ ਕਰਨ ਵਾਲੀ ਇਕ ਕੁਲ ।
4. ਪਾਲਾ—ਇਕ ਵੱਡਾ ਰੁੱਖ ਜਿਹੜਾ ਦੇਵੀ ਮੰਦਰਾਂ ਦੇ ਇਕ ਪਾਸੇ ਲਾਇਆ ਜਾਂਦਾ ਹੈ ।
5. ਸ਼ਵਰੀ ਗਿਰੀ ਸ਼ਾਸਤਾ—ਕੇਰਲ ਦਾ ਇਕ ਪ੍ਰਸਿੱਧ ਮੰਦਰ ਹੈ ਜਿਥੇ ਸ਼ਾਸਤਾ ਦੀ ਪੂਜਾ-ਮਹਿਮਾ ਹੁੰਦੀ ਹੈ ਜਿਹਦੇ ਦਰਸ਼ਨਾਂ ਖ਼ਾਤਰ ਭਗਤ ਇਕ ਖ਼ਾਸ ਭੇਜ ਕਰਦੇ ਹਨ । ਸਾਰੇ ਭਾਰਤ ਵਿਚੋਂ ਲੋਕ ਦਰਸ਼ਨਾਂ ਨੂੰ ਆਉਂਦੇ ਹਨ । ਮੇਖ ਤੇ ਮਕਰ ਸੰਕਰਾਂਤੀ ਦਰਸ਼ਨ ਖ਼ਾਸ ਮਹੱਤਤਾ ਰਖਦੇ ਹਨ ।

ਨਾ ਖਾਹ ਵਿਹੁ ਹੈ; ਖਾਈਂ ਨਾ ।

ਤੇ ਮੈਂ ਨਹੀਂ ਸੀ ਖਾਧਾ ।

ਉਦੋਂ ਉਹ ਖੋਟੇ ਦੇਵਤੇ ਆਏ । ਪੇਰਯਕਾਪੱਲੀ ਕੰਚਨ ਤੁਰਤ 'ਚੱਟੱਾਨਿਕੱਰਾ' ਦੇਵੀ ਦੇ ਮੰਦਰ ਵਿਚ ਭਜਨ ਕਰਨ ਜਾ ਬੈਠਾ ਸੀ ਤੇ ਦੇਵੀ ਦੇ ਚੜ੍ਹਾਵੇ ਵਿਚੋਂ ਜਾਪ ਕਰਕੇ ਰਖੇ ਕੁਸੁਮ ਦੇ ਸੂਹੇ ਫੁੱਲ ਤੇ ਬਿਲ੍ਹ ਦੇ ਪੱਤੇ ਲੈ ਆਇਆ ਸੀ । ਖੋਟੇ ਦੇਵਤੇ ਵਾਪਸ ਚਲੇ ਗਏ ਸਨ । ਉਹਨਾਂ ਸਮਝਾ ਦਿਤਾ ਸੀ ਕਿ ਪੇਰਯਕਾਪੱਲੀ ਕੰਚਨ ਦਾ ਸਰਵਨਾਸ਼ ਨਹੀਂ ਕੀਤਾ ਜਾ ਸਕਦਾ ਸੀ । ਗਣਕ ਨੇ ਫੇਰ ਯਕਸ਼ੀਆਂ ਨੂੰ ਭੇਜ ਦਿਤਾ ।

ਦਿਨ ਵੇਲੇ ਖੋਟੇ ਦੇਵਤੇ ਤੇ ਰਾਤ ਵੇਲੇ ਯਕਸ਼ੀਆਂ ਨੱਕ ਵਿਚ ਦਮ ਕਰੀ ਰਖਦੀਆਂ ਹਨ । ਪਾਲਾ ਹੇਠਲੇ ਗਣਕ ਨੇ ਯਕਸ਼ੀਆਂ ਨੂੰ ਪੂਰੀ ਤਰ੍ਹਾਂ ਆਪਣੀਆਂ ਰਖੇਲਾਂ ਬਣਾ ਕੇ ਵੱਸ ਵਿਚ ਕਰਕੇ ਰਖਿਆ ਹੋਇਆ ਹੈ । ਇਹਨਾਂ ਯਕਸ਼ੀਆਂ ਦੇ ਘੁੰਗਰਾਲੇ ਵਾਲ ਤਾੜ ਦੇ ਰੁੱਖਾਂ ਦੀਆਂ ਲਗਰਾਂ ਵਰਗੇ ਹਨ । ਰਾਤ ਨੂੰ ਘੁੰਗਰੂ ਛਣਕਾਉਂਦੀਆਂ ਆਉਂਦੀਆਂ ਹਨ । ਇਕ ਦੋ ਨਹੀਂ ਅਨੇਕਾਂ । ਮੰਦਰ ਦੇ ਤਲਾਵਾਂ ਵਿਚ—ਤਿਰੁਵਾਤਿਰਾ[1] ਇਸ਼ਨਾਨ ਕਰਦੀਆਂ ਹਨ ਤੇ ਅੱਖਾਂ ਮਾਰ ਕੇ ਨਾਲ ਲੈ ਤੁਰਦੀਆਂ ਹਨ । ਇਕੋ ਧੋਤੀ ਵਿਚ ਬੰਦਾ ਉਹਨਾਂ ਦੇ ਮਗਰ ਹੋ ਤੁਰਦਾ ਹੈ । ਜਾ ਕਿੱਥੇ ਪਹੁੰਚਦਾ ਹੈ ? ਰਾਜ ਮਹਿਲਾਂ ਦੇ ਰਣਵਾਸ ਵਿਚ ? ਕਿਸ ਦੇ ਰਣਵਾਸ ਵਿਚ ? ਕੀ ਬਾਦਸ਼ਾਹ ਅਕਬਰ ਦੇ ਹਰਮ ਵਿਚ ? ਨਹੀਂ ਪਾਲਾ ਹੇਠਲੇ ਗਣਕ ਦੇ ਰਣਵਾਸ ਵਿਚ ।

ਉਧਰ ਗੀਤਾ ਗੋਬਿੰਦ ! ਇਹ ਯਕਸ਼ੀਆਂ ਬੰਦੇ ਨੂੰ ਗਲਵਕੜੀ ਪਾ ਵਿਚ ਲੈ ਕੇ ਉਹਦੇ ਲੱਕ ਨਾਲ ਬੱਝੀ ਸੋਨੇ ਦੀ ਤੜਾਗੀ ਤੋੜ ਲੈਣਗੀਆਂ । ਚੁੰਮਣ ਸਮੇਂ ਜੀਭ ਨਾਲ ਸੋਨੇ ਦੇ ਦੰਦ ਲਾਹੁਣਗੀਆਂ, ਫੇਰ ਖ਼ੂਨ ਚੂਸਣਗੀਆਂ ਤੇ ਪੀ ਜਾਣਗੀਆਂ । ਜਦੋਂ ਉਹ ਬਿਲਕੁਲ ਸੁੱਕ ਜਾਣਗੇ ਤਾਂ ਬੇਪ੍ਰਵਾਹੀ ਨਾਲ ਸੱਖਣੇ, ਸੁਕੇ ਖੇਤਾਂ ਵਿਚ ਸੁਟ ਦੇਣਗੀਆਂ । ਉਥੇ ਉਹ ਚੰਦ ਚਾਣਨੀ ਵਿਚ ਛਡ ਦਿਤੇ ਗਏ ਮੁਰਗੇ ਵਾਂਗ ਚੱਕਰ ਕਢਦੇ ਹੋਏ ਮਰ ਜਾਣਗੇ ।

ਜਿਸ ਦਿਨ ਦਾ ਤੂੰ ਪਾਲਾ ਹੇਠਲੇ ਗਣਕ ਨੂੰ ਕਬਜ਼ੇ ਵਿਚ ਕੀਤਾ ਏ ਉਸੇ ਦਿਨ ਤੋਂ ਮੈਂ ਸੌਣਾ ਛਡ ਦਿਤਾ ਹੈ । ਮੈਂ ਪੱਕਾ ਇਰਾਦਾ ਕਰ ਲਿਆ ਹੈ ਕਿ ਰਾਤ ਨੂੰ ਸੌਣਾ ਨਹੀਂ ਚਾਹੀਦਾ । ਪਲਕਾਂ ਮੀਟਦਿਆਂ ਹੀ ਤੂੰ ਨਸ਼ਟ ਹੋ ਜਾਵੇਂਗਾ । ਰਾਤ ਧੋਖਾ ਹੈ । ਸਭ ਕੁਝ ਛਲ-ਕਪਟ ਹੈ । ਫ਼ਰੇਬ ਹੈ ।

ਭੇਸ ਬਦਲ ਕੇ ਤੁਰਨ ਵਾਲੀਆਂ ਯਕਸ਼ੀਆਂ । ਸ਼ੈਤਾਨ, ਚੁੜੇਲ ਤੇ ਬਾਲ-ਪ੍ਰੇਤ ।

ਚੋਰ ਪੁਲਸ ਦੇ ਭੇਸ ਵਿਚ ਹਨ ਤੇ ਪੁਲਸ ਚੋਰਾਂ ਦੇ ਭੇਸ ਵਿਚ ।

ਵੇਖੋ ਕਿਹੜਾ ਕੀਹਦੇ ਚੋਰੀ ਕਰਦਾ ਹੈ ।

ਉਹਨਾਂ ਦਿਨਾਂ ਵਿਚ ਹੀ ਬਣਵਾਸ ਨੂੰ ਨਿਕਲੇ ਹੋਏ ਪਾਂਡਵ ਵੀ ਹਨ । ਭੀਮਸੈਨ ਕੀਚਕ ਦੇ

---

1. ਤਿਰੁਵਾਤਿਰਾ—ਕੇਰਲ ਦੀਆਂ ਔਰਤਾਂ ਦਾ ਇਕ ਖ਼ਾਸ ਤਿਉਹਾਰ ਹੈ ਜਦੋਂ ਔਰਤਾਂ ਧਨੂ ਮਹੀਨੇ ਦੇ ਆਦਰਾ ਨਛੱਤਰ ਦੇ ਦਿਨ ਬ੍ਰਹਮ ਮਹੂਰਤ ਵਿਚ ਉਠ ਕੇ ਨਹਾ ਕੇ ਤੇ ਦੇਵਤਾ ਦੇ ਦਰਸ਼ਨ ਕਰਕੇ ਆਪਣੇ ਅਟੱਲ (ਸਦੀਵੀ) ਸੁਹਾਗ ਖ਼ਾਤਰ ਵਰਤ-ਪੂਜਾ ਕਰਦੀਆਂ ਹਨ ।

ਰਾਜ ਮਹਿਲ ਵਿਚ ਹੈ। ਪਤਾ ਨਹੀਂ ਕਿ ਕਦੋਂ ਲਾਖ-ਘਰ ਨੂੰ ਅੱਗ ਲਗ ਜਾਵੇ। ਮੰਦਰ ਵੀ ਲਾਖ-ਘਰ ਵਰਗਾ ਹੀ ਹੈ।

ਪਰ ਲਾਖ-ਘਰ ਦੇ ਮੱਚ ਜਾਣ ਪਿਛੋਂ ਵੀ ਦੇਵਤੇ ਦਾ ਕੋਈ ਨੁਕਸਾਨ ਨਹੀਂ ਹੁੰਦਾ। ਪੇਰਯਕਾਪੱਲੀਕੁਣਨ ਦਾ ਕੁਝ ਨਹੀਂ ਵਿਗੜੇਗਾ।

ਪੁਜਾਰੀ ਆਉਂਦਾ ਹੈ; ਚਲਾ ਜਾਂਦਾ ਹੈ; ਮਰ ਜਾਂਦਾ ਹੈ। ਹਾਰ ਬਣਾਉਣ ਵਾਲੀ ਵਾਰਸਯਾਰ[1] ਅਣਜਾਣਪੁਣੇ ਵਿਚ ਹੀ ਬੁੱਢੀ ਹੋ ਜਾਂਦੀ ਹੈ। ਮਾਰਨਸਾਰ[2] ਮਰ ਜਾਂਦਾ ਹੈ। ਕਰਤੇ-ਧਰਤੇ ਬਦਲ ਜਾਂਦੇ ਹਨ। ਚਪੜਾਸੀ ਬਦਲ ਜਾਂਦੇ ਹਨ। ਭੱਟਤਿਰਿਪਾੜ[3] ਦੀ ਜਾਇਦਾਦ ਲਈ ਝਗੜਾ ਹੋਇਆ। ਕੱਟੀਕੋਂਟ ਦੇਵਸਵ ਕੀਹਦੇ ਨਾਂ ਹੈ? ਇਸ ਫ਼ੈਸਲੇ ਖ਼ਾਤਰ ਅਦਾਲਤ ਵਿਚ ਪਹੁੰਚਿਆ। ਕੁੰਭ ਦੇ ਮਹੀਨੇ ਦੀ ਸ਼ਿਵਰਾਤਰੀ ਵਾਲੇ ਦਿਨ ਫ਼ੈਸਲਾ ਹੋਇਆ।

ਦੇਵਸਵੰ ਕਿਸੇ ਦੇ ਵੀ ਨਾਂ ਤੇ ਨਹੀਂ। ਦੇਵ ਦੇ ਨਾਂ ਹੈ। ਦੇਵਾ ਪਰਿਵਰਤਨਸ਼ੀਲ ਨਹੀਂ।

ਪੇਰਯਕਾਪੱਲਿੱ ਕੁਅਨ ਦਾ ਵੀ ਪਰਿਵਰਤਨ ਨਹੀਂ ਹੁੰਦਾ। ਕੁਟਿੱਕੋਂਟ, ਦੇਵਸਵੰ ਪੇਰਯਾਪੱਲਿੱ ਕੁਅਨ ਨੂੰ। ਸੁਦਰਸਵੰ ਮਿਲਿਆ।

ਪਰ ਕੁਅਨ ਨੂੰ ਸੌਣਾ ਨਹੀਂ ਚਾਹੀਦਾ। ਪਲਕਾਂ ਵੀ ਨਹੀਂ ਝਪਕਣੀਆਂ ਚਾਹੀਦੀਆਂ। ਮੁਰਗੇ ਦਾ ਖ਼ੂਨ ਪੀਣ ਲਈ ਪਿਸ਼ਾਚ ਚਾਹ ਦੇ ਬੂਟਿਆਂ ਵਿਚ ਲੁਕੇ ਰਹਿੰਦੇ ਹਨ।

ਪਿਸ਼ਾਚ ਤੇ ਸੱਪ ਨੂੰ ਮੁਰਗੇ ਦਾ ਖ਼ੂਨ ਚਾਹੀਦਾ ਹੈ।

ਸੱਪਾਂ ਦੀ ਪੂਜਾ ਨਿਰਵਿਘਨ ਕਰਾਉਣੀ ਚਾਹੀਦੀ ਹੈ। ਛੁੱਟੀ ਵਾਲੇ ਦਿਨਾਂ ਵਿਚ ਸਰਕਾਰੀ ਕਰਮਚਾਰੀਆਂ ਨੂੰ ਸੱਪਾਂ ਤੋਂ ਬਿਨਾਂ ਬਿੱਛੂ, ਕੰਨਖਜੂਰਿਆਂ ਆਦਿ ਦੀ ਵੀ ਅਰਾਧਨਾ ਕਰਨੀ ਚਾਹੀਦੀ ਹੈ। ਯਕਸ਼ੀਆਂ ਤੇ ਚੁੜੇਲਾਂ ਤੋਂ ਰੱਖਿਆ ਵਾਸਤੇ ਸੱਪਾਂ ਦੀ ਪੂਜਾ ਜ਼ਰੂਰੀ ਹੈ। ਸੱਪਾਂ ਨੂੰ ਮੁਰਗੀਆਂ ਦਾ ਖ਼ੂਨ ਦੇਣਾ ਹੈ। ਕੁੱਕੜ, ਜਲ ਕੁੱਕੜ, ਜੰਗਲੀ ਕੁੱਕੜ, ਕਾਲ ਕੁੱਕੜ, ਸਾਗਰ ਕੁੱਕੜ, ਕੁਕੜੀ, ਬਟੇਰਾ ਆਦਿ ਸਾਰੇ ਕੁੱਕੜਾਂ ਦਾ ਖ਼ੂਨ। ਸ਼ੇਸ਼ਨਾਗ, ਤਰਸ਼ਕ, ਵਾਸੁਕੀ, ਅੱਠ ਫੁੱਟਾ ਭੁਜੰਗ, ਸਫ਼ੈਦ ਸੱਪ, ਪੀਲਾ ਸੱਪ, ਪਾਣੀ ਵਾਲਾ ਸੱਪ (ਡੋਂਡਹਾ), ਕੰਨ-ਸੱਪ, ਪਾਨ ਸੱਪ, ਸੁਪਾਰੀ ਸੱਪ, ਤੰਬਾਕੂ ਸੱਪ ਆਦਿ ਸਾਰੇ ਸੱਪਾਂ ਦੀ ਪੂਜਾ ਕਰਨੀ ਚਾਹੀਦੀ ਹੈ।

ਸੱਪਾਂ ਦੇ ਦੇਵਤੇ 'ਪਾਂਪੁਮੇਯਾਕਕਾਟ' ਮੱਠ ਦੇ ਨੰਤੂਤਿਰਿ ਹਨ। ਪਾਂਪੁਮੇਯਕਕਾਟ ਦੇ ਦੋ ਸੱਪਾਂ ਨੂੰ ਇਕ ਸ਼ੀਸ਼ੀ ਵਿਚ ਪਾ ਕੇ ਵਾਰਿਕੋਂਟ ਸੁਪਕੋਂਵ[4] ਦੀ ਇਕ ਖੁਡ ਵਿਚ ਉਹਨਾਂ ਦੀ

---

1. ਵਾਰਸਯਾਰ—ਕੇਰਲ ਦੇ ਮੰਦਰਾਂ ਵਿਚ ਹਾਰ ਬਣਾਉਣ ਵਾਲੀ ਇਕ ਜਾਤੀ।
2. ਮਾਰਾਨਸਾਰ—ਮੰਦਰ ਵਿਚ ਸੰਖ ਪੂਰਨ ਜਾਂ ਸਾਜ਼ ਵਜਾਉਣ ਵਾਲੀ ਇਕ ਜਾਤੀ।
3. ਭਟੱਤਿਰਿਪਾੜ—ਕੇਰਲ ਦੀ ਬ੍ਰਾਹਮਣ ਜਾਤੀ ਦੇ ਉਪਵਰਗ ਦਾ ਇਕ ਵਿਅਕਤੀ।
4. ਕੇਰਲ ਦੇ ਹਿੰਦੂ ਘਰਾਂ ਤੇ ਮੱਠਾਂ ਵਿਚ ਸੱਪਾਂ ਦੀ ਪੂਜਾ ਹੁੰਦੀ ਆਈ ਹੈ। ਸਪੁਕਾਵ ਉਹ ਸਥਾਨ ਹੈ ਜਿੱਥੇ ਸੱਪਾਂ ਦੀ ਮਹਿਮਾਂ ਕਰਕੇ ਉਹਨਾਂ ਦੀ ਪੂਜਾ ਕੀਤੀ ਜਾਂਦੀ ਹੈ। ਆਸ਼ਲੇਸ਼ੇ ਨਛੱਤਰ ਸਪ ਪੂਜਾ ਦਾ ਮੁਖ ਦਿਨ ਹੈ।]

ਮੰਨਤਾ ਕਰਦੇ ਹਨ । ਦੁੱਧ ਪਿਆ ਕੇ ਪੂਜਦੇ ਹਨ । ਗਾਂ ਦਾ ਦੁੱਧ, ਮੱਝ ਦਾ ਦੁੱਧ, ਬਕਰੀ ਦਾ ਦੁੱਧ, ਬਘਿਆੜੀ ਦਾ ਦੁੱਧ, ਥੋਹਰ ਦਾ ਦੁੱਧ, ਰਬੜ ਦਾ ਦੁੱਧ, ਮਾਂ ਦਾ ਦੁੱਧ, ਦੁੱਧ ਦੇ ਪਾਊਡਰ ਵਰਗਾ ਦੁੱਧ ਚੋਖਾ-ਸਾਰਾ ਪਿਆਲਦੇ ਹਨ ।

"ਜ਼ਹਿਰ ਸੋਨੇ ਦੇ ਭਾਂਡੇ ਵਿਚ ਪਾਉਣ ਨਾਲ ਅੰਮ੍ਰਿਤ ਨਹੀਂ ਬਣ ਜਾਂਦਾ ।"

ਸੱਪ ਨੂੰ ਦੁੱਧ ਪਿਆਉਣ ਨਾਲ ਉਹ ਦੂਜੇ ਪਲ ਡੰਗ ਮਾਰਦਾ ਹੈ । ਮਟੱਤੀ ਰਾਮ ।

ਕੁੱਕੜੀ ਦਾ ਖ਼ੂਨ ਪੀ ਕੇ ਪਾਗਲ ਹੋਏ ਹੋਏ ਪਾਨ-ਸੱਪ ਯਕਸ਼ੀਆਂ ਨੂੰ ਡਸਦੇ ਹਨ ।

ਵਟਪਤ੍ਰਸਾਯੀ ਕ੍ਰਿਸ਼ਨਾ ! ਤੂੰ ਪਾਨ ਸੱਪਾਂ ਤੋਂ ਮੇਰੀ ਰੱਖਿਆ ਕਰ ।

ਮਟੱਤੀ ਰਾਮ ਰੂਪੀ ਅਸੁਰ ਨੇ ਪਾਲਾ ਗਣਕ ਨੂੰ ਆਪਣੇ ਵਸ ਵਿਚ ਕਰ ਲਿਆ, ਇਹੀ ਇਹਨਾਂ ਸਾਰਿਆਂ ਦਾ ਕਾਰਨ ਹੈ ।

ਮਾਸ ਖਾਣਾ ਪ੍ਰਕ੍ਰਿਤੀ ਦਾ ਨਿਯਮ ਹੈ । ਮੁਰਗਾ ਸਿਉਂਕ ਨੂੰ ਖਾਂਦਾ ਹੈ । ਗਿੱਦੜ ਮੁਰਗੇ ਨੂੰ ਖਾਂਦਾ ਹੈ । ਮਨੁੱਖ ਗਿੱਦੜ ਨੂੰ ਖਾਂਦਾ ਹੈ । ਮਨੁੱਖ ਮਨੁੱਖ ਨੂੰ ਖਾਂਦਾ ਹੈ । ਸ਼ੇਰ ਮਨੁੱਖ ਨੂੰ ਖਾਂਦਾ ਹੈ । ਗਿਰਝਾਂ ਸ਼ੇਰ ਨੂੰ ਖਾਂਦੀਆਂ ਹਨ । ਕੀੜੀਆਂ ਗਿਰਝ ਨੂੰ ਖਾਂਦੀਆਂ ਹਨ । ਇਕ ਕੀੜਾ ਕੀੜੀਆਂ ਨੂੰ ਖਾਂਦਾ ਹੈ । ਸਿਉਂਕ ਉਸ ਕੀੜੇ ਨੂੰ ਖਾਂਦੀ ਹੈ । ਮੁਰਗਾ ਸਿਉਂਕ ਨੂੰ ਖਾਂਦਾ ਹੈ ।

ਮਨੁੱਖ ਮੱਛੀਆਂ ਖਾਂਦਾ ਹੈ । ਮੱਛੀਆਂ ਮਨੁੱਖ ਨੂੰ ਖਾਂਦੀਆਂ ਹਨ ।

ਇਹ ਨੇਮ ਠੀਕ ਨਹੀਂ । ਆਤਮ ਨਿਰਭਰ ਹੋਣਾ ਚਾਹੀਦਾ ਹੈ । ਸਾਨੂੰ ਦੂਜੇ ਜੀਵਾਂ ਦਾ ਮਾਸ ਨਹੀਂ ਖਾਣਾ ਚਾਹੀਦਾ । ਆਪਣਾ ਹੀ ਮਾਸ ਖਾਣਾ ਚਾਹੀਦਾ ਹੈ । ਸੱਪ ਨੂੰ ਭੁੱਖ ਲਗੇ ਤਾਂ ਉਹ ਆਪਣੀ ਪੂਛ ਨੂੰ ਖਾਏ । ਹਾਥੀ ਨੂੰ ਆਪਣੀ ਸੁੰਡ ਖਾਣੀ ਚਾਹੀਦੀ ਹੈ । ਚੌਲਾਂ ਦੇ ਪੌਦਿਆਂ ਨੂੰ ਚੌਲਾਂ ਦੇ ਲਈ ਖਾਦ ਬਣਨਾ ਚਾਹੀਦਾ ਹੈ ।

ਦੂਜਿਆਂ ਦਾ ਗ਼ੁਲਾਮ ਮਟੱਤੀ ਰਾਮ ਸਜ਼ਾ ਦਾ ਭਾਗੀ ਹੈ ।

ਵਲਾਇਤੋਂ ਤਾਰ ਆਈ । ਪੇਰਯਕੱਪੱਲੀ ਕੂਅਨ ਨੂੰ ਤੁਰਤ ਚੱਲ ਪੈਣਾ ਚਾਹੀਦਾ ਹੈ । ਵਲਾਇਤ ਵਲ । ਜਾਰਜ ਛੇਵੇਂ ਦੇ ਰਾਜ ਮਹਿਲ ਵਿਚ ਪਹੁੰਚ ਜਾਣਾ ਚਾਹੀਦਾ ਹੈ । ਪੇਰਯਕੱਪੱਲੀ ਕੂਅਨ ਨੂੰ ਰਣਵਾਸ ਦੇ ਦਰਬਾਨ ਦੀ ਨੌਕਰੀ ਮਿਲੇਗੀ । ਅਜ ਤੋਂ ਉਹ ਵਲਾਇਤ ਵਿਚ ਰਹੇਗਾ ।

ਪਰ ਕੂਅਨ ਰਾਜ ਮਹਿਲ ਦਾ ਭੋਜਨ ਨਹੀਂ ਖਾਂਦਾ । ਜਾਰਜ ਛੇਵਾਂ ਈਸਾਈ ਹੈ । ਈਸਾਈ ਦਾ ਭੋਜਨ ਨਹੀਂ ਖਾਣਾ ਚਾਹੀਦਾ ।

ਇਕ ਦਿਨ ਕੁੰਜਨ ਨੇ ਜਾਰਜ ਛੇਵੇਂ ਨੂੰ ਕਿਹਾ ।

"ਸਾਡੇ ਅੰਨ ਦਾਤਾ ਸ੍ਰੀਮਾਨ ਮਹਾਰਾਜ ਜੀ । ਕੁੰਨਤ੍ਰੁਨਾਟੁ ਤਾਲੁਕਾ ਦੇ ਰਾਏਮੰਗਲ ਪਿੰਡ ਦੇ ਪੁੱਲੁਵਸੀ ਕਰਯਿਲ ਮਟੱਤੀਵੋਟਿੱਲ ਪੇਲੁਪਿੱਲੈ ਰਾਮਨ ਨਾਯਰ ਦੇ ਕਾਰਨ ਅਸੀਂ ਸ[illegible] ਦੁਖੀ ਹੋਏ ਹੋਏ ਹਾਂ । ਇਹ ਰਾਮਨ ਬੰਦਿਆਂ ਤੇ ਜਾਨਵਰਾਂ ਨੂੰ ਮਾਰ ਕੇ ਖਾਂਦਾ ਹੈ, ਟੈਕਸ [illegible] ਲੈਂਦਾ ਹੈ ।

ਜਾਰਜ ਛੇਵੇਂ ਨੂੰ ਗ਼ੁੱਸਾ ਚੜ੍ਹ ਗਿਆ ।

"ਹਾਏ ਮੇਰੇ ਰਾਜ ਵਿਚ ਇਕ ਹੋਰ ਰਾਜਾ ਵੀ ਹੈ ?"

ਤੁਰੰਤ ਹੁਕਮ ਜਾਰੀ ਕਰ ਦਿਤਾ ਗਿਆ ।

"ਪੇਰਯਕਾਪੱਲੀ ਕੂਅਨ ਜਾ ਕੇ ਮਟੱਤੀ ਰਾਮ ਨੂੰ ਗ੍ਰਿਫ਼ਤਾਰ ਕਰਕੇ ਮੇਰੇ ਸਾਹਮਣੇ ਹਾਜ਼ਰ ਕਰੋ ।"

ਕੂਅਨ ਦੇ ਵਰੰਟ-ਚਪੜਾਸੀਆਂ ਤੇ ਇਕ ਗੁਮਾਸ਼ਤੇ ਨੂੰ ਨਾਲ ਲਈ ਮਟੱਤੀ ਰਾਮ ਨੂੰ ਹੱਥਕੜੀ ਤੇ ਬੇੜੀ ਲਾ ਕੇ ਰਾਜ ਦਰਬਾਰ ਵਾਲੇ ਰਸਤੇ ਉਹਨੂੰ ਲੈ ਆਇਆ । ਜਾਰਜ ਛੇਵੇਂ ਸਾਹਮਣੇ ਪੇਸ਼ ਕੀਤਾ ।

ਜਾਰਜ ਛੇਵੇਂ ਦੀ ਅਦਾਲਤ ਵਿਚ ।

ਉਥੇ ਜਾਰਜ ਛੇਵੇਂ, ਵਿਕਟੋਰੀਆ ਮਹਾਰਾਣੀ, ਸ਼੍ਰੀ ਚਿਤਿੱਰਾ ਤਿਰੂਨਾਲ[1] ਮਹਾਰਾਜ ਬਲਰਾਮ ਵਰਮਾ, ਮਹਾਰਾਜ ਅਹੀਰ ਮੱਠ ਦੇ ਵਿਸ਼ਣੂੰ ਨੰਪੂਤਿਰੀ ਅਤੇ ਰਾਜ ਵੈਦ ਧੰਨਵੰਤਰੀ ਮੂਸੱਤ[2] ਸਾਰੇ ਮੌਜੂਦ ਸਨ । ਰਾਮ ਦੋਸ਼ੀਆਂ ਵਾਲੇ ਕਟਹਿਰੇ ਦੇ ਵਿਚ ਖੜੋਤਾ ਹੈ । ਕੂਅਨ ਨੇ ਦੂਸ਼ਨ-ਪੱਤਰ ਪੜ੍ਹਿਆ ਤੇ ਮੁਕਦਮਾ ਸ਼ੁਰੂ ਹੋ ਗਿਆ ।

ਜਾਰਜ ਛੇਵੇਂ ਨੇ ਪੁਛਿਆ—

"ਮਟਤਿੱਲ ਰਾਮ ਜਾਂ ਮਟਤਿੱਲ ਘਰ ਦਾ ਰਾਮਨ ਨਾਯਰ ਹਾਜ਼ਰ ਹੈ ?"

"ਹਾਜ਼ਰ ਜਨਾਬ ।"

"ਸਟੈਂਡ ਅਪ...ਸਿਟ ਡਾਊਨ...ਸਟੈਂਡ ਅਪ...ਸਿਟ ਡਾਊਨ ।"

"ਉਤਰਾ-ਚੜ੍ਹਾਅ ਦੀ ਦਸ਼ਾ ਦਾ ਮਤਲਬ ਕੀ ਹੈ ?" ਮਟੱਤੀ ਰਾਮ ਬੋਲਿਆ ।

ਉਹ ਚੁੱਪ ਰਿਹਾ ।

"ਭੂਗੋਲ ਦੇ ਕੀ ਅਰਥ ਹਨ ?"

ਉਹ ਫੇਰ ਵੀ ਚੁਪ ਰਿਹਾ ।

"ਤੈਨੂੰ ਕਾਸੇ ਦਾ ਵੀ ਪਤਾ ਨਹੀਂ ? ਬੇਵਕੂਫ ਨਾ ਹੋਵੇ ਤੇ । ਬਿਨਾਂ ਕੁਝ ਪੜ੍ਹਿਆਂ ਹੀ ਮੂੰਹ ਚੁੱਕੀ ਆ ਗਿਆ ਏਂ ?"

"ਪਿੱਸੂ ਕਿੱਦਾਂ ਪੈਦਾ ਹੁੰਦੇ ਹਨ ? ਦੱਸ ਖਾਂ ਮਟਤਿੱਲ ਰਾਮਨ ।"

"ਵੱਡੇ ਪਿੱਸੂ ਛੋਟੇ ਪਿੱਸੂਆਂ ਨੂੰ ਪੈਦਾ ਕਰਦੇ ਹਨ ।"

"ਕਰੇਕਟ, ਪਤੰਗੇ ਕਿੱਦਾਂ ਬਣਦੇ ਹਨ ?"

"ਚਾਨਣ ਵੇਖ ਕੇ ।"

"ਗ਼ਲਤ । ਕੁੰਜਨ, ਤੂੰ ਦੱਸ ।"

"ਜੀ, ਜਦੋਂ ਸਿਉਂਕ ਦੇ ਖੰਭ ਉਗ ਆਉਣ ਤਾਂ ਪਤੰਗੇ ਬਣ ਜਾਂਦੇ ਹਨ ।"

"ਜੁਗਨੂੰ ਕਿੱਦਾਂ ਬਣਦੇ ਹਨ ? ਮਟੱਤੀ ਰਾਮ ਇਸ ਬਾਰੇ ਤੂੰ ਹੀ ਦੱਸ ।"

"ਕੰਨ-ਸੱਪ ਦੇ ਖੰਭ ਨਿਕਲ ਆਉਣ ਉਤੇ ਜੁਗਨੂੰ ਬਣਦੇ ਹਨ ।"

---

1. ਚਿਤਿੱਰਾ ਤਿਰੂਨਾਲ—ਚਿਤਰਾ ਨਛੱਤਰ ਮਹਾਰਾਜ ।
2. ਮੂਸੱਤ—ਨੰਪੂਤਿਰਿ ਜਾਤੀ ਦੇ ਇਕ ਉਚ ਵਰਗ ਦਾ ਵਿਅਕਤੀ ।

"ਅਮਰ ਵੇਲ ਖਾ ਕੇ ਜਿਉਂਦੇ ਰਹਿਣ ਵਾਲੇ ਜੰਤੂ ਕਿਹੜੇ ਕਿਹੜੇ ਹਨ ?"

"ਪਰਾਸ਼ਯੀ ਸੂਰ ।"

"ਸਤਾਈ ਸਰਕਾਰੀ ਚੱਕਰਾਂ[1] ਦੇ ਮੁੱਲ ਦੇ ਬਰਾਬਰ ਕਿੰਨੇ ਬਰਤਾਨਵੀਂ ਰੁਪਏ ਹੁੰਦੇ ਹਨ ।"

"ਅਠਾਈ ।"

"ਗ਼ਲਤ ਹੈ । ਅਠਾਈ ਸਰਕਾਰੀ ਰੁਪਿਆਂ ਦੇ ਬਰਾਬਰ ਹਨ ਸਤਾਈ ਬਰਤਾਨਵੀਂ ਰੁਪਏ । ਖ਼ੈਰ, ਤੂੰ ਜਾ ਸਕਦਾ ਏਂ ।"

ਫ਼ੈਸਲਾ ਅਗਲੇ ਦਿਨ ਉਤੇ ਪਾ ਦਿਤਾ ਗਿਆ । ਅਗਲੇ ਦਿਨ ਮਟੱਤੀ ਰਾਮ ਨੂੰ ਫਾਂਸੀ ਦੀ ਸਜ਼ਾ ਸੁਣਾ ਦਿਤੀ ਗਈ । ਜਿਵੇਂ ਵੇਲੁਤੰਪੀ ਨੂੰ ਫਾਂਸੀ ਉਤੇ ਲਟਕਾਇਆ ਗਿਆ ਸੀ ਓਵੇਂ ਹੀ ਉਹਨੂੰ ਬਾਜ਼ਾਰ ਦੇ ਚੁਰਸਤੇ ਵਿਚ ਸ਼ਰ੍ਹੇ-ਆਮ ਫਾਂਸੀ ਲਾਉਣ ਦੀ ਸਜ਼ਾ ਦਿਤੀ ਗਈ । ਉਸੇ ਦਿਨ ਮਟੱਤੀ ਰਾਮ ਨੇ ਮੌਤ ਤੋਂ ਪਹਿਲਾਂ ਦਾ ਆਖ਼ਰੀ ਭੋਜਨ ਅਟਾਪਰਥਮ[2] ਦੇ ਨਾਲ ਖਾਧਾ ਸੀ ।

ਜੱਲਾਦ ਨਹਾ-ਧੋ ਕੇ ਤੇ ਤਿਲਕ ਲਾ ਕੇ ਆ ਪਹੁੰਚਿਆ । ਪਾਲਾ ਗਣਕ ਨੂੰ ਬੁਲਾ ਕੇ ਫਾਂਸੀ ਚੜ੍ਹਾਉਣ ਦਾ ਸਮਾਂ ਨਿਸ਼ਚਿਤ ਕੀਤਾ ਗਿਆ । ਜਾਦੂਗਰ ਨੂੰ ਬੁਲਾ ਕੇ ਭੂਤਾਂ-ਪ੍ਰੇਤਾਂ ਆਦਿ ਦੀ ਕਸਰ ਤੋਂ ਬਚਣ ਲਈ ਪ੍ਰਾਸਚਿਤ ਕਰਾਉਣਾ ਹੈ । ਨਹੀਂ ਤਾਂ ਮਟੱਤੀ ਰਾਮ ਪ੍ਰੇਤ ਹੋ ਕੇ ਨਾਲ ਰਹੇਗਾ ।

ਇਹ ਆਮ ਮੌਤ ਹੋਵੇਗੀ ਨਾ ?

ਕੌਣ ਆਇਆ ਹੈ ? ਕਹਿ ਦੇਵੋ, ਕੁਅਨ ਇਧਰ ਨਹੀਂ ਹੈ, ਵਲਾਇਤ ਗਿਆ ਹੈ !

ਪਿਸ਼ਾਚ ਨੂੰ ਠੋਕਣਾ ਹੈ ।

ਕੁਚਲਾ ਪੌਦੇ ਦੇ ਤਖ਼ਤੇ ਤੇ—ਗਲ ਕੁਟ ਕੇ ਬਣਿਆ ਘੱਟਾ

ਦੋ ਪਾਅ ਚੂਨਾ ਅਤੇ ਹਲਦੀ ਨਾਲ ਮਿਲਿਆ ਹੋਇਆ ਦਰਾਵਕ ਪਰਾ[3] ।

ਫਿਰ ਕੋਈ ਆਇਆ । ਕਿਉਂ ਆਏ ਹੋ ? ਅ...ਅ...ਕੀ ਕਰਦੇ ਹੋ ?

ਮੈਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਕੁਅਨ ਇਥੇ ਨਹੀਂ ਹੈ ।

ਹੈਂ, ਕੌਣ ਆਇਆ ?

ਅੱਛਾ, ਤਾਂ ਤੁਸੀਂ ਹੋ ।

ਹਾਂ, ਦੇਖ । ਮੇਰੇ ਨਾਲ ਨਾ ਖੇਲ । ਮੇਰਾ ਕਹਿਣਾ ਸੁਣ ।

ਹਾਏ, ਓਏ ਉਂਗਲੀ ਦੀ ਚੋਟ ਨਾ ਪਹੁੰਚਾਉ । ਇਹ ਟੁਟ ਜਾਵੇਗੀ । ਧੋਤੀ ਦਵਾਂਗਾ । ਹੇ ਮਟੱਤੀ ਰਾਮ ਮੇਰੀ ਉਂਗਲੀ ਨਾ ਤੋੜ । ਹਾਂ ਦੇਖ ਇਸ ਜੇਬ ਵਿਚ ਦੋ ਰੁਪਏ ਚਾਰ ਆਨੇ ਹਨ । ਪੈਸਾ ਲੈ ਪਰ ਧੋਤੀ ਨਾ ਲੈ ਜਾਣਾ । ਪਹਿਨਣ ਨੂੰ ਮੇਰੇ ਪਾਸ ਦੂਜੀ ਧੋਤੀ ਨਹੀਂ ਹੈ ।

---

1. ਚੱਕਰ—ਤਿਰੁਵਿਤਾਂਕੂਰ ਵਿਚ ਪ੍ਰਚਲਤ ਇਕ ਸਿੱਕਾ ।
2. ਅਟਾਪਰਥਮ—ਚੌਲਾਂ ਨੂੰ ਪੀਹ ਕੇ ਬਣਾਈ ਹੋਈ ਸੁਆਦੀ ਖੀਰ ।
3. ਪਰਾ—ਕਰੀਬ ਚਾਲੀ ਪਾਅ ਦਾ ਸੱਪ ।

ਮਟੱਤੀ ਰਾਮ ! ਮੈਨੂੰ ਇਸ ਹਾਲ ਤੇ ਛੱਡ ਕੇ ਨਾ ਜਾ । ਮਟੱਤੀ ਰਾਮ ਇਹ ਧੋਤੀ ਮੈਨੂੰ ਦੇ ਕੇ ਫਿਰ ਕਿਤੇ ਜਾਣਾ ।

ਹਾਏ, ਮਟੱਤੀ ਰਾਮ ।

ਮੇਰੇ......

ਕਿਥੇ ਹੈ ਜਾਰਜ ਛੇਵਾਂ ?

## 11. ਪਿੰਜਰ

ਅੰਬ ਦਾ ਇਕ ਬੁੱਢਾ ਰੁੱਖ ਅਸਮਾਨ ਨੂੰ ਆਪਣੇ ਸਿਰ ਉਤੇ, ਸੂਰਜ ਨੂੰ ਆਪਣੇ ਪੂਰਬੀ ਮੋਢੇ ਉਤੇ ਚੁਕੀ ਖੜਾ ਹੈ। ਪੱਤਿਆਂ ਤੇ ਬੋਦੀਆਂ—ਪੁਰਾਣੀਆਂ ਟਾਹਣੀਆਂ ਵਿਚੋਂ ਦੀ ਛਣ ਕੇ ਆਉਂਦੀਆਂ ਸੂਰਜ ਦੀਆਂ ਕਿਰਨਾਂ ਨੇ ਗਲੀ ਦੇ ਰੋੜ-ਪਥਰਾਂ ਵਿਚਕਾਰ ਹਾੜ੍ਹ ਦੇ ਮੀਂਹ ਨਾਲ ਬਣੇ ਨਿੱਕੇ ਨਿੱਕੇ ਟੋਇਆਂ ਦੇ ਪਾਣੀ ਵਿਚ ਆਲ-ਪਿਨ-ਜਿਹੇ ਖੋਭ ਦਿਤੇ ਹਨ।

ਉਹ ਪਿੰਡ ਦੀਆਂ ਨਜ਼ਰਾਂ ਤੇ ਗੁਆਂਢੀਆਂ ਦੀ ਤੱਕਣੀ ਤੋਂ ਭੈਭੀਤ ਸੀ। ਜਿਸ ਘਰ ਵਿਚ ਉਹ ਕੰਨਿਆਂ ਰਹਿੰਦੀ ਸੀ ਉਸ ਘਰ ਦੇ ਬੂਹੇ ਤੇ ਪਹੁੰਚ ਕੇ ਉਹਦੇ ਪੈਰ ਬਿੜਕ ਗਏ। ਜਿਵੇਂ ਰਸੋਈ ਦੇ ਸਾਹਮਣੇ ਵਿਹੜੇ, ਮੁਰਗੀਆਂ ਤੇ ਕੇਲੇ ਦੇ ਬੂਟਿਆਂ ਉਤੇ ਸੂਰਜ ਦਾ ਚਾਨਣਾ ਪੈ ਰਿਹਾ ਹੈ, ਉਂਜ ਹੀ ਇਹ ਚਾਨਣ ਬੰਦਿਆਂ ਉਤੇ ਵੀ ਪੈ ਰਿਹਾ ਹੈ। ਪਰ ਕਿਉਂਕਿ ਉਹ ਬੰਦੇ ਉਸ ਵਲ ਵੇਖ ਨਹੀਂ ਸਨ ਰਹੇ ਇਸ ਲਈ ਉਹ ਉਹਨਾਂ ਸਾਰਿਆਂ ਦਾ ਧੰਨਵਾਦੀ ਹੋਇਆ।

ਉਹਦੀ ਇੱਛਾ ਹੋਈ ਕਿ ਤੇਜ਼ ਤੇਜ਼ ਤੁਰਦਾ ਅੰਦਰ ਲੰਘ ਜਾਏ, ਪਰ ਫੇਰ ਸੋਚਿਆ ਕਿ ਵਿਹੜੇ ਵਿਚ ਖਿਲਰੀ ਰੇਤ ਉਤੇ ਕਾਹਲ ਨਾਲ ਤੁਰਦਿਆਂ ਉਹਦੀ ਪੈਰ-ਚਾਪ ਸੁਣ ਜਾਏਗੀ ਤੇ ਇੰਜ ਉਹਦੇ ਆਉਣ ਦਾ ਪਤਾ ਲਗ ਜਾਏਗਾ। ਘਰ ਦਾ ਅਗਲਾ ਬੂਹਾ ਬੰਦ ਹੈ। ਉਹ ਸੋਘਮੀ ਨਾਲ ਅੱਗੇ ਵਧਿਆ। ਕੰਨਿਆਂ ਦੇ ਪੜ੍ਹਣ ਵਾਲੇ ਕਮਰੇ ਦਾ ਅਧ-ਖੁਲ੍ਹਿਆ ਬੂਹਾ ਜਿਵੇਂ ਸੁਆਗਤ ਲਈ ਤਿਆਰ ਹੈ। ਉਹਨੇ ਰਸੋਈ ਵਲੋਂ ਆਉਣ ਵਾਲੀ ਬਿੜਕ ਨੂੰ ਕੰਨ ਲਾ ਕੇ ਸੁਣਿਆ। ਫੇਰ ਅੰਦਰ ਚਲਾ ਗਿਆ। ਕੰਧ ਉਤੇ ਟੰਗੀ ਕਾਲਜ ਦੇ ਜ਼ਮਾਨੇ ਦੀ ਗਰੁਪ ਫ਼ੋਟੋ ਦੇ ਇਕ ਕੋਨੇ ਵਿਚ ਉਹ ਮੁਸਕਰਾ ਰਹੀ ਦਿੱਸੀ।

ਕਮਰੇ ਵਿਚ ਉਹਨੇ ਵੇਖਿਆ ਕਿ ਚਮੇਲੀਆਂ ਦੀਆਂ ਕੁਝ ਮੁਰਝਾਈਆਂ ਕਲੀਆਂ ਤੇ ਪਿੰਡ ਦੀ ਲਾਇਬਰੇਰੀ ਵਿਚੋਂ ਲਿਆਂਦੀਆਂ ਕਿਤਾਬਾਂ ਉਤੇ ਸੁਰਮੇ ਦੀ ਡੱਬੀ ਪਈ ਹੈ; ਮੇਜ਼ ਉਤੇ ਸੰਧੂਰ ਸੁਕ ਕੇ ਲਾਲ ਨਿਸ਼ਾਨ ਬਣੇ ਹੋਏ ਹਨ; ਰੱਸੀ ਉਤੇ ਰੇਸ਼ਮੀ ਸਾੜ੍ਹੀਆਂ ਟੰਗੀਆਂ ਪਈਆਂ ਹਨ। ਉਹਦੇ ਮਿੱਠੇ ਸਾਹ ਤੇ ਖ਼ੁਸ਼ਬੂਦਾਰ ਸੁਪਨੇ ਉਸ ਉਂਘਦੇ ਹੋਏ ਸੰਸਾਰ ਵਿਚ, ਉਹਦੀ ਗ਼ੈਰ-ਹਾਜ਼ਰੀ ਵਿਚ ਉਹਦਾ ਸਰੀਰ, ਉਹਦੀ ਅਣੋਖੀ ਸੁਗੰਧ ਵਾਤਾਵਰਨ ਵਿਚ ਫੈਲੇ ਹੋਏ ਹਨ।

ਉਹ ਖੁਲ੍ਹੀ ਹੋਈ ਖਿੜਕੀ ਵਲ ਗਿਆ। ਅਚਾਨਕ ਉਹ ਸਾਹਮਣੇ ਦਿੱਸ ਪਈ ਤੇ ਉਹ ਵੇਖ ਕੇ ਉੱਕਾ ਹੈਰਾਨ ਰਹਿ ਗਿਆ। ਖਿੜਕੀ ਦੀਆਂ ਸੀਖਾਂ ਦੇ ਪਰਲੇ ਪਾਸੇ, ਬਰਾਮਦੇ ਵਿਚ ਫ਼ਰਸ਼ ਉਤੇ ਉਹਦੇ ਖਿਲਰੇ ਹੋਏ ਵਾਲ ਦਿੱਸੇ ਸਨ—ਬਿਨਾਂ ਸੰਵਾਰੇ ਵਾਲ। ਹੱਥ ਵਿਚ ਕੰਘੀ ਸੀ। ਚਿਹਰਾ ਪੀਲਾ ਸੀ। ਸੋਗ ਦੇ ਮੋਤੀ ਤੇ ਅੱਖਾਂ ਵਿਚ ਅਨੰਤਤਾ। ਕਾਲਜ ਦੇ ਗਰੁਪ ਫ਼ੋਟੋ ਵਿਚ ਉਹਨੇ 'ਲੋ ਵੇਇਸਟ' ਸਾੜ੍ਹੀ ਪਹਿਨੀ ਹੋਈ ਸੀ, ਪਰ ਹੁਣ ਉਹ ਨਹੀਂ ਸੀ ਪਹਿਨੀ ਹੋਈ। ਹੁਣ ਤਾਂ ਉਹਨੇ ਇਕ ਧੋਤੀ ਤੇ ਬਲਾਊਜ਼ ਪਹਿਨਿਆ ਹੋਇਆ ਹੈ। ਹੁਣ ਤਾਂ ਉਹ ਵਿਚਾਰੀ ਕੁੜੀ ਸੀਮਿੰਟ ਦੇ ਫ਼ਰਸ਼ ਉਤੇ ਬਿਨਾਂ ਪਰਨਾ ਵਿਛਾਇਆਂ ਉਂਜ ਹੀ ਬੈਠੀ ਹੈ।

ਕੰਘੀ ਝੋਲੀ ਵਿਚ ਪਈ ਹੈ। ਛੋਟੇ ਘੁੰਗਰਾਲੇ ਵਾਲ ਹੱਥਾਂ ਨਾਲ ਸੰਵਾਰ ਕੇ ਉਹਨੇ ਨਿੱਕਾ ਜਿਹਾ ਜੂੜਾ ਕਰ ਲਿਆ। ਹੋਠਾਂ ਉਤੇ ਆਪਣੀ ਜੀਭ ਫੇਰੀ ਜਿਵੇਂ ਦੁਖ ਦਾ ਇਕ ਵੱਡਾ ਰੋੜਾ ਨਿਗਲ ਕੇ ਹਟੀ ਹੋਵੇ। ਖੜੀ ਹੋ ਕੇ ਧੋਤੀ ਝਾੜੀ ਤੇ ਫੇਰ ਹੇਠਲੇ ਹੋਠ ਨੂੰ ਦੰਦਾਂ ਹੇਠ ਦੱਬ ਲਿਆ। ਉਹਨੇ ਮੂੰਹ ਭੁਆਂਇਆ।

ਖਿੜਕੀ ਤੋਂ ਸਿਰਫ਼ ਉਹਦਾ ਚਿਹਰਾ ਵਿਖਾਈ ਦਿਤਾ। ਉਹਦੀਆਂ ਅੱਖਾਂ ਦੀ ਵੇਦਨਾ ਦੇ ਗੁੱਝੇ ਬੀਜ ਲਾਜ ਦੇ ਬੀਜ ਬਣ ਕੇ ਝੜ ਗਏ।

"ਮੈਂ ਤਾਂ ਡਰ ਗਈ। ਤੁਸੀਂ ਏਥੇ ਕਿਵੇਂ ਆ ਗਏ।"

ਉਦੋਂ ਉਹਦਾ ਚਿਹਰਾ ਹੀ ਨਹੀਂ ਸਰੀਰ ਵੀ ਦਿੱਸ ਪਿਆ। ਉਹ ਹੱਸ ਪਈ।

ਉਹਨੇ ਪੁਛਿਆ, "ਬੂਹਾ ਬੰਦ ਕਰਕੇ ਬਾਹਰ ਕਿਉਂ ਖੜੀ ਏਂ ?"

ਉਹਨੇ ਮੂੰਹ ਭੁਆਇਆ, ਖਿੜਕੀ ਦੀਆਂ ਸੀਖਾਂ ਵਿਚੋਂ ਦੀ ਸਿਰਫ਼ ਸ਼ਬਦ ਹੀ ਸੁਣੇ।

"ਮੇਰੀ ਤਬੀਅਤ ਠੀਕ ਨਹੀਂ।"

"ਕੀ ਹੋ ਗਿਆ ?"

ਉਹ ਬਿਨਾਂ ਉਤਰ ਦਿਤਿਆਂ ਕੁਝ ਪਿਛਾਂਹ ਹਟ ਗਈ।

ਵਰਾਂਡੇ ਦੇ ਪਰਲੇ ਪਾਸੇ, ਖੁਲ੍ਹੇ ਵਿਹੜੇ ਦੇ ਖੂੰਜੇ ਕੋਲ ਲਾਲ ਕੇਲਿਆਂ ਦਾ ਝੁਰਮਟ ਸੀ। ਅਜੇ ਫਲਣ ਵਾਲੇ ਇਕ ਕੇਲੇ ਦੇ ਕੁਝ ਪੱਤੇ ਵਰਾਂਡੇ ਨਾਲ ਲੱਗੇ ਹੋਏ ਸਨ। ਹੇਠਾਂ ਧਰਤੀ ਉਤੇ ਚੇਂਪਰੱਤੀਜਪਾ[1] ਹੈ। ਟਹਿਣੀਆਂ ਉਤੇ ਲਾਲ ਫੁੱਲ ਲੱਗੇ ਹੋਏ ਹਨ। ਇਕ ਪਾਸੇ ਨਵੀਆਂ ਫੁਟੀਆਂ ਕਰੂੰਬਲਾਂ ਵਾਲਾ ਕਨੇਰ ਦਾ ਬੂਟਾ ਹੈ। ਇਕ ਪਾਸੇ ਲਾਲ ਫੁੱਲਾਂ ਤੇ ਫਲਾਂ ਵਾਲਾ ਚਾਂਪਾ[2] (ਜ਼ੰਪੂ)। ਹਰ ਪਾਸੇ ਮੱਠੀ-ਮੱਠੀ ਲਾਲੀ ਖਿੰਡੀ ਹੋਈ ਹੈ। ਲਾਲੀ ਦੇ ਉਸ 'ਪਰਲੈ-ਪ੍ਰਦੇਸ਼' ਨੂੰ ਵੇਖ ਕੇ ਉਹਨੇ ਪੁਛਿਆ, "ਤੇਰੀ ਮਾਂ ਕਿੱਥੇ ਏ ?"

ਉਹ ਖਿੜਕੀ ਦੇ ਨੇੜੇ ਆ ਕੇ ਕੁਝ ਅਜਿਹੇ ਰੁਖ਼ ਖੜੋਤੀ ਕਿ ਉਹਦਾ ਅੱਧਾ ਚਿਹਰਾ ਹੀ ਦਿੱਸ ਸਕਿਆ। ਉਹਨੇ ਖਿੜਕੀ ਦੀਆਂ ਸੀਖਾਂ ਨੂੰ ਫੜਿਆ ਹੋਇਆ ਸੀ। ਇਕ ਹੱਥ, ਸਿਰ

1. ਚੇਂਪਰੱਤੀਜਪਾ—ਲਾਲ ਫੁੱਲਾਂ ਵਾਲਾ ਇਕ ਬੂਟਾ—'ਸ਼ੂ ਫ਼ਲਾਵਰ'।
2. ਚਾਂਪਾ—ਇਕ ਰੁੱਖ ਜਿਸਨੂੰ ਲਾਲ ਫੁੱਲ ਤੇ ਸੁਆਦੀ ਫਲ ਲਗਦੇ ਹਨ—'ਰੋਜ਼ ਏਪਲ'।

ਦਾ ਅੱਧਾ ਹਿੱਸਾ, ਇਕ ਅੱਖ, ਅੱਧਾ ਨੱਕ, ਅੱਧਾ ਹੋਠ, ਇਕ ਨਿੱਕੀ ਛਾਤੀ—ਇੰਜ ਦਿਗ-ਦਰਸ਼ਨ ਕਰਾਉਂਦੀ ਕੁੜੀ ਨੇ ਲਾਲੀ ਖਿਲਾਰਦੀ ਹਾਸੀ ਹੱਸ ਕੇ ਕਿਹਾ—

"ਮਾਂ ਤਾਂ ਭੈਣ ਦੇ ਘਰ ਗਈ ਏ ।"

ਉਹ ਚੁਪ ਕਰ ਰਿਹਾ । ਕੁੜੀ ਨੇ ਜੁਆਬ ਦੀ ਉਡੀਕ ਕੀਤੀ । ਪਿਛੋਂ ਉਹਨੇ ਕਨੇਰ ਦੀ ਫੁੱਲਾਂ-ਲੱਦੀ ਟਾਹਣੀ ਵਾਂਗ ਸੂਹੀ-ਭਾਹ ਮਾਰਦਿਆਂ, ਆਪਣਾ ਚਿਹਰਾ ਖਿੜਕੀ ਦੀਆਂ ਸੀਖਾਂ ਨਾਲ ਲਾ ਲਿਆ ।

ਉਹਨੇ ਕਿਹਾ, "ਦਾਸੂ ਚੇਟੱ ਕੁਝ ਬੋਲ ਤਾਂ ਸਹੀ ।"

"ਮੈਂ ਕੀ ਬੋਲਾਂ ?"

"ਕੋਈ ਗੱਲ ਕਰ ।"

ਪੇਂਡੂ ਕੁੜੀਏ ਤੂੰ ਮਾਸਿਕ ਤਨਖ਼ਾਹ ਰੂਪੀ ਪੂਛ ਵਾਲੀ ਕੁਰਸੀ ਪ੍ਰਾਪਤ ਕਰਕੇ ਪਿੰਡ ਛਡ ਕੇ ਸ਼ਹਿਰ ਪਹੁੰਚੀ ਸੈਂ । ਸਾਰਾ ਦਿਨ ਦਫ਼ਤਰ ਦੀਆਂ ਫ਼ਾਇਲਾਂ ਦੇ ਖਫਣਾਂ ਵਿਚ ਦੱਬੀ ਰਹਿਣ ਮਗਰੋਂ ਉਹਨਾਂ ਤੋਂ ਛੁਟਕਾਰਾ ਮਿਲਦਿਆਂ ਹੀ ਖ਼ੁਸ਼ਕ ਹੋਠਾਂ ਨਾਲ ਪਿਆਰ ਦੀਆਂ ਗੱਲਾਂ ਕਾਰਨ ਲਈ ਸੜਕਾਂ ਦੇ ਕਿਨਾਰੇ ਖੜੋਤੀ ਰਾਹ ਤਕਦੀ ਰਹਿੰਦੀ ਸੈਂ । ਆਥਣ ਵੇਲੇ ਜਦੋਂ ਤੈਨੂੰ ਮਹਿਲਾ-ਸਦਨ ਦੇ ਫਾਟਕ ਤਕ ਛਡਣ ਜਾਂਦਾ ਸਾਂ ਉਸ ਵੇਲੇ ਵਿਛੜਣ-ਘੜੀ ਮਨ ਨੂੰ ਬੋਝਲ ਕਰ ਦਿੰਦੀ ਸੀ ਤੇ ਵਾਪਸ ਆ ਕੇ ਆਪਣੇ ਕਿਰਾਏ ਦੇ ਕਮਰੇ ਵਿਚ ਲੇਟਿਆ ਪਹਿਰਾਂ-ਬਧੀ ਸੁਪਨਿਆਂ ਦੀਆਂ ਹੱਡੀਆਂ ਚੂਸਦਾ ਰਾਤ ਬਿਤਾ ਦਿੰਦਾ ਹੁੰਦਾ ਸਾਂ ।

ਫੇਰ ਇਕ ਹੋਰ ਯਾਦ ਤਾਜ਼ਾ ਹੋ ਗਈ ।

ਸ਼ਹਿਰ ਵਿਚ ਉਹ ਦੋ ਕੋਠੜੀਆਂ ਵਾਲਾ ਗੰਦਾ ਘਰ ਸੀ ਜਿਥੇ ਹਨੇਰੇ ਤੇ ਗਰਮੀ ਦੇ ਭਾਂਡੇ ਵਿਚ ਭੁੱਜੇ ਹੋਏ ਭਿਣਕਦੇ, ਗੀਤ ਗਾਉਂਦੇ ਤੇ ਤਲਵਾਰ ਦੀ ਤਿੱਖੀ ਨੋਕ ਵਰਗਾ ਡੰਗ ਮਾਰਨ ਵਾਲੇ ਮਛਰਾਂ ਦੀ ਭਰਮਾਰ ਹੁੰਦੀ ਸੀ । ਮੈਂ ਇਕ ਨਿੱਕੇ ਜਿਹੇ ਮੰਜੇ ਉਤੇ ਪਿਆ ਰਹਿੰਦਾ ਸਾਂ । ਪਰ ਤਦ ਵੀ ਮੁੜ੍ਹਕੇ ਨਾਲ ਭਿੱਜਿਆ, ਹਿੱਕ ਦੀ ਮਿੱਠੀ ਧੜਕਣ ਤੇ ਰਸੀਲੇ ਚੁੰਮਣਾਂ ਦੇ ਫੁੱਲਾਂ ਦੇ ਉਸ ਮਾਦਕ-ਸੰਸਾਰ ਵਿਚ ਗੁਆਚਿਆ ਰਹਿੰਦਾ ਸਾਂ ।

ਉਹਨੇ ਪੁਛਿਆ, "ਸੁਪਨਿਆਂ ਤੇ ਸੁਖ ਦੀ ਭਾਲ ਦੀਆਂ ਗੱਲਾਂ ਕਦੇ ਮੁਕਣਗੀਆਂ ਵੀ ?"

ਸਿਰ ਹਿਲਾਂਦਿਆਂ ਉਹਨੇ 'ਹਾਂ' ਆਖੀ ਤੇ ਉਂਗਲ ਦੰਦਾਂ ਹੇਠ ਦੱਬ ਲਈ ।

ਕੁਝ ਝਕਦਿਆਂ ਉਹਨੇ ਕਿਹਾ, "ਤੁਸੀਂ ਮੈਨੂੰ ਭਲਾ ਚਿੱਠੀ ਵੀ ਨਹੀਂ ਸੀ ਲਿਖ ਸਕਦੇ ?"

ਉਹਦੇ ਚਿਹਰੇ ਉਤੇ ਆਈ ਹਾਸੀ ਮੁਰਝਾਏ ਫੁੱਲ ਵਰਗੀ ਸੀ ।

"ਅਸਲ ਗੱਲ ਤਾਂ ਇਹ ਹੈ ਕਿ ਮੈਂ ਘਰ ਬੈਠੀ ਬੈਠੀ ਅੱਕ ਲੱਥੀ ਹਾਂ । ਉਸ ਦਿਨ ਜਿਹੜੀ ਨੌਕਰੀ ਦੀ ਗੱਲ ਤੁਸੀਂ ਕੀਤੀ ਸੀ ਉਹ ਮਿਲ ਜਾਏਗੀ ਕਿ ਨਹੀਂ ? ਸਹੀ ਗੱਲ ਦੱਸਿਓ", ਬੱਚਿਆਂ ਵਰਗੇ ਭੋਲੇਪਣ ਨਾਲ ਗੱਲਾਂ ਕਰਦੀ ਉਹ ਜਗਿਆਸਾ ਨਾਲ ਉਸ ਵਲ ਤਕਦੀ ਰਹੀ ।

"ਓ ਪਈ ਤੂੰ ਚਿੰਤਾ ਕਿਉਂ ਕਰਦੀ ਏਂ ? ਤੈਨੂੰ ਨੌਕਰੀ ਜ਼ਰੂਰ ਮਿਲੇਗੀ ।"

ਇਹ ਸੁਣ ਕੇ ਉਹਦੇ ਚਿਹਰੇ ਉਤੇ ਖ਼ੁਸ਼ੀ ਨਹੀਂ ਝਲਕੀ । ਅਜੇ ਉਹਦਾ ਏਨਾ ਮਾਨਸਿਕ

ਵਿਕਾਸ ਨਹੀਂ ਸੀ ਹੋਇਆ ਕਿ ਉਹ ਸੱਚੇ ਅਰਥਾਂ ਵਿਚ ਭਲੇ ਬੁਰੇ ਦੀ ਪਛਾਣ ਕਰ ਸਕੇ ।

ਇਕ ਨਰ ਕਾਟੋ ਨਾਲ ਦੇ ਜ਼ੰਪੂ ਰੁੱਖ ਉਤੇ ਲਾਲ ਕੇਲੇ ਦੇ ਪੌਦੇ ਉਤੇ ਛਾਲ ਮਾਰ ਕੇ ਉਸ ਕਰੂੰਬਲ ਉਤੇ ਆ ਬੈਠਾ ਜਿਥੇ ਅਜੇ ਫਲ ਲਗਣ ਵਾਲਾ ਹੈ । ਉਹ ਆਪਣੀ ਪੂਛ ਇੰਜ ਖ਼ੁਸ਼ੀ ਨਾਲ ਹਿਲਾ ਰਿਹਾ ਸੀ ਜਿਵੇਂ ਆਪਣੇ ਆਲ੍ਹਣੇ ਵਿਚ ਹੀ ਬੈਠਾ ਹੋਇਆ ਹੋਵੇ ।

ਉਸਨੇ ਕਿਹਾ, "ਉਧਰ ਤੱਕ, ਇਕ ਨਰ-ਕਾਟੋ ਕੇਲੇ ਉਤੇ ਬੈਠਾ ਸੁਪਨਾ ਵੇਖ ਰਿਹਾ ਏ ।"

ਕੁੜੀ ਨੇ ਕਾਟੋ ਵਲ ਤੱਕੇ ਬਿਨਾਂ ਹੀ ਕਿਹਾ, "ਮੈਂ ਉਹਨੂੰ ਪਹਿਲਾਂ ਹੀ ਵੇਖ ਲਿਆ ਏ । ਉਹ ਮੈਥੋਂ ਭੋਰਾ ਵੀ ਨਹੀਂ ਡਰਦਾ । ਕਦੇ ਕਦੇ ਤਾਂ ਮੇਰੇ ਮੋਢੀਂ ਆ ਚੜ੍ਹਦਾ ਏ ।"

"ਤੇਰਾ ਦਿਲ ਹਮੇਸ਼ਾ ਪਿਆਰ ਵਿਚ ਰਸਿਆ ਰਹਿੰਦਾ ਏ ਇਸ ਲਈ ਇਹ ਵੀ ਤੇਰੇ ਨਾਲ ਪਿਆਰ ਕਰਦਾ ਏ ।"

ਕਾਟੋ ਨੇ ਕੇਲੇ ਉਤੋਂ ਵਿਹੜੇ ਵਿਚ ਛਾਲ ਮਾਰ ਦਿਤੀ । ਦੂਜੀ ਛਾਲ ਮਾਰੀ ਤੇ ਉਹ ਸੀਮਿੰਟ ਦੇ ਫ਼ਰਸ਼ ਉਤੇ ਆ ਗਿਆ । ਗੋਡੇ ਉਤੇ ਕੂਹਣੀ ਰੱਖ ਕੇ ਆਪਣਾ ਸਿਰ ਹੱਥ ਉਤੇ ਟਿਕਾਈ ਬੈਠੀ ਉਸ ਕੁੜੀ ਦੀ ਗੋਦੀ ਵਿਚੋਂ ਲੰਘ ਕੇ ਉਹ ਪਰ੍ਹੇ ਦੂਰ ਜਾ ਬੈਠਾ । ਪਿੱਠ ਉਤੇ ਤਿੰਨ ਲੀਕਾਂ ਵਾਲਾ ਉਹ ਨਰ-ਕਾਟੋ ਆਪਣੀਆਂ ਚਮਕਦਾਰ ਅੱਖਾਂ ਨਾਲ ਉਸ ਵਲ ਗਹੁ ਨਾਲ ਤਕਦਿਆਂ, "ਸ਼ਿਚਲ ਸ਼ਿਚਲ" ਕਰਦਾ ਕੁਝ ਗਾਉਣ-ਜਿਹਾ ਲਗ ਪਿਆ ।

ਉਹ ਦੋਏ ਇਕ ਦੂਜੇ ਨੂੰ ਵੇਖ ਕੇ ਹੱਸ ਪਏ ।

"ਇਹ ਕਾਟੋ ਮੇਰੇ ਦਿਲ ਦਾ ਮਹਿਰਮ ਏ ।"

ਇਹ ਸੁਣ ਕੇ ਮਰਦ ਦੀ ਹਾਸੀ ਕਾਫ਼ੂਰ ਹੋ ਗਈ ।

ਗੋਡੇ ਉਤੇ ਠੋਡੀ ਧਰੀ ਨਜ਼ਰਾਂ ਝੁਕਾਈ ਬੈਠੀ ਉਸ ਕੁੜੀ ਦੀ ਹਾਸੀ ਵੀ ਕਾਫ਼ੂਰ ਹੋ ਗਈ ।

ਨਰ ਕਾਟੋ ਵਿਹੜੇ ਵਲ ਛਾਲ ਮਾਰ ਕੇ ਕੇਲੇ ਉਤੇ ਜਾ ਚੜ੍ਹਿਆ ਤੇ ਫੇਰ ਪਤਾ ਨਹੀਂ ਕਿਧਰ ਗ਼ਾਇਬ ਹੋ ਗਿਆ ।

ਉਸ ਕੁੜੀ ਨੇ ਕਿਹਾ, "ਮੈਨੂੰ ਦੁਖ ਮਹਿਸੂਸ ਹੋ ਰਿਹਾ ਏ ।"

"ਮੈਂ ਆਪਣੇ ਦਾਸੂ ਚੇਟੱਨ ਨੂੰ ਚਾਹ ਵੀ ਬਣਾ ਕੇ ਨਹੀਂ ਦੇ ਸਕਦੀ ।"

"ਮੈਂ ਤੇਰਾ ਮਹਿਮਾਨ ਹਾਂ । ਮੈਨੂੰ ਤੇਰੇ ਹੱਥ ਦੀ ਬਣਾਈ ਚਾਹ ਪੀਣ ਦੀ ਸੱਧਰ ਏ । ਤੇਰੀ ਬਣਾਈ ਚਾਹ ਰੋਜ਼ ਪੀਂਦੇ ਰਹਿਣਾ ਮੇਰਾ ਇਕ ਸੁਨਹਿਰਾ ਸੁਪਨਾ ਜੋ ਹੋਇਆ ।"

ਉਹਨੇ ਸਿਰ ਝੁਕਾ ਲਿਆ ।

ਮਰਦ ਦੇ ਲਗਾਤਾਰ ਗੱਲਾਂ ਕਰਦੇ ਰਹਿਣ ਤੋਂ ਉਹ ਕੁੜੀ ਬਹੁਤ ਹੈਰਾਨ ਹੋਈ ।

"ਵੇਖ, ਘਰ ਸੁੰਨਾ ਏਂ, ਨਾ ਮਾਂ ਘਰ ਏ ਤੇ ਨਾ ਕੋਈ ਹੋਰ । ਬਿਲਕੁਲ ਇਕਾਂਤ ਏ । ਕਿੰਨੀ ਮਾਦਕਤਾ ਏ ਇਸ ਇਕਾਂਤ ਵਿਚ । ਕਿੰਨੀ ਵਧੀਆ ਗੱਲ ਹੋਵੇਗੀ ਕਿ ਤੇਰੀ ਮਾਂ ਦੇ ਆਉਣ ਤੋਂ ਪਹਿਲਾਂ ਪਹਿਲਾਂ ਅਸੀਂ ਮੌਜ-ਮੇਲਾ ਮਾਣੀਏ । ਤੂੰ ਮੇਰੀ ਪਤਨੀ ਬਣ ਜਾਏਂ ਤੇ ਮੈਂ ਤੇਰਾ ਨਾਥ ।"

ਉਹਦੀਆਂ ਅੱਖਾਂ ਚਮਕ ਉਠੀਆਂ । ਉਹ ਲਗਾਤਾਰ ਬੋਲਦਾ ਹੀ ਜਾ ਰਿਹਾ ਸੀ ।

"ਆ, ਕੁਝ ਚਿਰ ਲਈ ਏਸ ਘਰ ਵਿਚ ਪਤੀ-ਪਤਨੀ ਦੇ ਰੂਪ ਵਿਚ ਮੌਜ-ਮੇਲਾ ਕਰਕੇ ਆਨੰਦ ਮਾਣੀਏ ।"

ਉਹਦੇ ਇਕ ਡੂੰਘਾ ਸਾਹ ਲੈਣ ਤੇ ਉਹ ਹੱਸ ਪਈ ।

"ਹੇ ਮੇਰੀ ਪਤਨੀ ਰੂਪੀ ਕੰਨਿਆਂ । ਮੈਨੂੰ ਤੇਰੀ ਮਿੱਠੀ ਚਾਹ ਦੀ ਲੋੜ ਏ ।"

"ਨਹੀਂ ਨਾਥ ਜੀ, ਮੈਂ ਚਾਹ ਨਹੀਂ ਪਿਆ ਸਕਦੀ ਮੇਰੀ ਤਬੀਅਤ ਠੀਕ ਨਹੀਂ ।"'

"ਤਾਂ ਫੇਰ ਕੀਤਾ ਕੀ ਜਾਏ ?"

"ਨਾਥ ਜੀ ਤੁਸੀਂ ਹੀ ਚਾਹ ਬਣਾਓ ।"

ਆਗਿਆਕਾਰੀ ਪਤੀ ਰਸੋਈ ਵਿਚ ਚਲਾ ਗਿਆ । ਵਿਹੜੇ ਵੱਲੋਂ ਚੱਕਰ ਕਢ ਕੇ ਪਤਨੀ ਵੀ ਰਸੋਈ ਦੇ ਬੂਹੇ ਅੱਗੇ ਪਹੁੰਚ ਗਈ । ਅੰਗੀਠੀ ਵਿਚ ਅੱਗ ਬੁਝ ਚੁਕੀ ਸੀ । ਪਤੀ ਨੇ ਬੁਝੀ ਹੋਈ ਅੰਗੀਠੀ ਉਤੇ ਲੱਕੜਾਂ ਰਖਦਿਆਂ ਪੁਛਿਆ, "ਚਾਹ ਬਣਾਵਾਂ ?"

ਪਤਨੀ ਨੇ ਸਿਰ ਹਿਲਾ ਕੇ ਆਗਿਆ ਦੇ ਦਿਤੀ ।

ਡੱਬੀ ਚੁਕ ਕੇ ਉਹਨੇ ਅੱਗ ਬਾਲੀ । ਜਦੋਂ ਅੱਗ ਚੰਗੀ ਤਰ੍ਹਾਂ ਮੱਚ ਪਈ ਤਾਂ ਪਤੀ ਨੇ ਇਕ ਨਿੱਕੀ ਪਤੀਲੀ ਚੁਕਦਿਆਂ ਪੁਛਿਆ, "ਪਾਣੀ ਕਿੱਥੋਂ ਲਵਾਂ ?"

ਪਤੀ ਨੇ ਢਕੇ ਹੋਏ ਇਕ ਵੱਡੇ ਸਾਰੇ ਭਾਂਡੇ ਵਲ ਇਸ਼ਾਰਾ ਕੀਤਾ ।

ਪਤੀ ਨੇ ਢੱਕਣ ਲਾਹ ਕੇ ਵੇਖਿਆ ਪਰ ਨਿਰਾਸ਼ ਹੋ ਕੇ ਕਿਹਾ, "ਇਹਦੇ ਵਿਚ ਤਾਂ ਪਾਣੀ ਹੈ ਹੀ ਨਹੀਂ ।"

"ਹਾਏ, ਮਾਂ ਨੇ ਇਸ ਵਿਚ ਪਾਣੀ ਪਾਇਆ ਹੀ ਨਹੀਂ । ਹੁਣ ਕੀ ਕਰੀਏ ?" ਪਤਨੀ ਨੇ ਅਫ਼ਸੋਸ ਜ਼ਾਹਰ ਕਰਦਿਆਂ ਕਿਹਾ, "ਮੈਨੂੰ ਤਾਂ ਖੂਹ ਉਤੋਂ ਪਾਣੀ ਭਰਨਾ ਵੀ ਵਰਜਿਤ ਏ ।"

"ਮੈਂ, ਤੂੰ ਤੇ ਇਹ ਇਕਾਂਤ ਘਰ, ਵਾਤਾਵਰਨ ਵਿਚ ਮੇਰੇ ਹੱਥ ਦੀ ਬਣੀ ਚਾਹ ਪੀਣ ਦੀ ਤੈਨੂੰ ਇੱਛਾ ਹੈ ਨਾ ?"

ਪਤੀ ਖੂਹ ਵਲ ਤੁਰ ਗਿਆ ਪਤਨੀ ਉਹਦੇ ਮਗਰ ਮਗਰ ਉਹਦੀਆਂ ਪੈੜਾਂ ਨੂੰ ਮਿਟਾਂਦੀ ਤੁਰੀ ਗਈ ।

ਪਤੀ ਨੇ ਬਾਲਟੀ ਖੂਹ ਵਿਚ ਲਮਕਾ ਦਿਤੀ ਤਾਂ ਪਤਨੀ ਨੇ ਘਬਰਾ ਕੇ ਕਿਹਾ, "ਖੜਕਾ ਨਾ ਹੋਣ ਦਿਓ, ਗੁਆਂਢੀ ਸੁਣ ਲੈਣਗੇ ।"

ਪਤੀ ਨੇ ਪਾਣੀ ਦੀ ਬਾਲਟੀ ਭਰ ਕੇ ਖੂਹ ਵਿਚੋਂ ਇੰਜ ਹੌਲੀ ਹੌਲੀ ਖਿੱਚੀ ਕਿ ਭੌਣੀ ਦਾ ਖੜਾਕ ਨਾ ਹੋਵੇ ।

ਅੰਗੀਠੀ ਵਿਚ ਅੱਗ ਚੰਗੀ ਤਰ੍ਹਾਂ ਮਚ ਪਈ ਸੀ । ਚਾਹ ਦਾ ਪਾਣੀ ਅੰਗੀਠੀ ਤੇ ਰੱਖ ਕੇ ਪਤੀ ਨੇ ਪੁਛਿਆ, "ਚਾਹ ਦਾ ਡੱਬਾ ਕਿਥੇ ਏ ?"

"ਅਹੁ ਵੇਖੋ ਪਿਆ ।"

"ਇਹਨਾਂ ਡੱਬਿਆਂ ਵਿਚੋਂ ਕਿਹੜਾ ਏ ?"

"ਅਹੁ ਲਾਲ ਰੰਗ ਦਾ ਡੱਬਾ ।"

"ਇਹ ?"

"ਇਹ ਲਾਲ ਨਹੀਂ ।"

"ਹੋਰ ਕਿਹੜਾ ?"

"ਪੀਲੇ ਦੇ ਨਾਲ ਵਾਲੇ ਡੱਬੇ ਕੋਲ ਪਿਆ ਹੋਇਆ ਲਾਲ ਰੰਗ ਵਾਲਾ ?" ਪਤਨੀ ਨੂੰ ਗੁੱਸਾ ਆ ਗਿਆ ।

ਉਹਨੇ ਇਕ ਲੰਮੀ ਲੱਕੜ ਚੁਕ ਕੇ ਅੰਦਰ ਵਲ ਇਸ਼ਾਰਾ ਕਰਦਿਆਂ ਕਿਹਾ, "ਮੈਂ ਇਸ ਲੱਕੜ ਨਾਲ ਛੂਹ ਕੇ ਦੱਸਾਂਗੀ ।"

ਜਦੋਂ ਉਹਨੇ ਚਾਹ ਦੇ ਡੱਬੇ ਵਿਚ ਦੂਜੀ ਵਾਰ ਚਮਚਾ ਪਾਇਆ ਤਾਂ ਉਹਨੂੰ ਰੋਕਣ ਲਈ ਪਤਨੀ ਨੇ ਉਹਦੀ ਪਿੱਠ ਵਿਚ ਲੱਕੜ ਦਾ ਅਗਲਾ ਸਿਰਾ ਖਭੋ ਕੇ ਉਹਨੂੰ ਹੋਰ ਚਾਹ ਪਾਉਣ ਤੋਂ ਰੋਕ ਦਿਤਾ ।

ਖੰਡ ਪਾਉਣ ਲੱਗਿਆਂ ਪਤੀ ਨੇ ਪਤਨੀ ਵਲ ਤੱਕਿਆ ।

ਪਤਨੀ ਨੇ ਦੁਖ ਪ੍ਰਗਟ ਕਰਦਿਆਂ ਕਿਹਾ, "ਮੇਰੇ ਪਤੀ ਦੇਵ ਜੀ ਮੁੜ੍ਹਕੋ-ਮੁੜ੍ਹਕੀ ਹੋ ਗਏ ਨੇ ।"

ਤੇ ਅਖ਼ੀਰ ਚਾਹ ਬਣ ਗਈ ।

ਇਕ ਘੁੱਟ ਭਰ ਕੇ ਪਤਨੀ ਨੇ ਕਿਹਾ, "ਸ਼ੁਕਰੀਆ, ਤੁਸੀਂ ਚਾਹ ਚੰਗੀ ਬਣਾਈ ਏ ।"

"ਤੁਹਾਡੇ ਸ਼ੁਕਰੀਏ ਲਈ ਧੰਨਵਾਦ ।"

ਚਾਹ ਮੁਕਾਉਣ ਤੋਂ ਪਹਿਲਾਂ ਪਤਨੀ ਨੇ ਕਿਹਾ, "ਦੋਏ ਗਲਾਸ ਧੋ ਕੇ ਮੈਂ ਰੱਖਾਂਗੀ ।"

ਦੁਧ ਵਾਲੇ ਭਾਂਡੇ ਨੂੰ ਚੰਗੀ ਤਰ੍ਹਾਂ ਢਕਿਆ, ਅੱਗ ਬੁਝਾਈ, ਫੇਰ ਰਸੋਈ ਨੂੰ ਪਹਿਲਾਂ ਵਾਂਗ ਠੀਕ-ਠਾਕ ਕਰਕੇ ਪਤਨੀ ਤੇ ਪਤੀ ਦੋਏ ਵਖੋ-ਵਖਰੇ ਰਾਹੋਂ ਹੋ ਕੇ ਪੜ੍ਹਣ ਵਾਲੇ ਕਮਰੇ ਵਲ ਤੁਰ ਪਏ ।

ਪੱਕੇ ਹੋਏ ਜ਼ੰਪੂ ਫਲ ਖਾ ਕੇ ਰੁੱਖ ਉਤੇ ਬੈਠੀ ਇਕ ਚਿੜੀ ਚਹਿਕ ਰਹੀ ਸੀ । ਕਨੇਰ ਦੇ ਬੂਟੇ ਦੇ ਹੇਠ ਬਣੀ ਨਵੀਂ ਖੋਢ ਵਲ ਖਿਸਕਣ ਵਾਲੀ ਸਿਉਂਕ ਨੇ ਵੀ ਗੀਤ ਗਾਏ । ਟਾਹਣੀਆਂ ਉਤੇ ਸੁੰਗੜ ਕੇ ਬੈਠੀ ਕੋਇਲ, ਤੇ ਫੁੱਲਾਂ ਦੀ ਸੁਗੰਧੀ ਜਿਹੀ ਪੌਣ ਨੇ ਵੀ ਗੀਤ ਗਾਏ ।

ਇਕ ਚੰਚਲ ਹੱਥ ਸੀਖਾਂ ਦੇ ਵਿਚੋਂ ਦੀ ਮਰਦ ਦੀ ਹਥੇਲੀ ਉਤੇ ਆ ਪਿਆ । ਗੋਲ ਲੰਮੀਆਂ ਹੱਡੀਆਂ ਉਤੇ ਸੂਹੀ ਤੇ ਗੋਰੀ ਚਮੜੀ ਵਾਲੀਆਂ ਉਂਗਲਾਂ ਉਹਨੂੰ ਫੁੱਲ-ਪੱਤੀਆਂ ਜਿਹੀਆਂ ਲੱਗੀਆਂ । ਪੰਜ ਪੱਤੀਆਂ ਵਾਲੇ ਉਸ ਫੁਲ ਉਤੇ ਮਰਦ ਨੇ ਹੱਥ ਫੇਰਿਆ, ਉਸ ਫੁੱਲ ਨੂੰ ਫੜਿਆ, ਕੁਰਤੇ ਦੇ ਅੰਦਰਲੀ ਛਾਤੀ ਉਤੇ ਹੱਥ ਫੇਰਿਆ ਤੇ ਸੁਆਦ ਲਿਆ ।

ਲਾਲ ਰੇਸ਼ਮ ਵਿਚ ਕੱਜੀ ਤਲਵਾਰ ਦੀ ਝਿਲਮਿਲਾਉਂਦੀ ਹੋਈ ਚਾਂਦੀ-ਧਾਰ ਵਾਂਗ ਉਹ ਸ਼ਰਮਾ ਗਈ ।

"ਸ਼...ਸ਼...ਮੈਨੂੰ ਛੂਹਣਾ ਨਾ ।"

ਉਹਨੇ ਆਪਣੇ ਹੱਥ ਲਾਂਭੇ ਨਹੀਂ ਸਨ ਕੀਤੇ । ਉਹਨੇ ਉਸਨੂੰ ਘੁਟਿਆ ਤੇ ਫੇਰ ਵਰਾਂਡੇ ਵਲ ਚਲੀ ਗਈ ।

ਉਹਦੀਆਂ ਗੱਲ੍ਹਾਂ ਉਤੇ ਲਾਲੀ ਛਾ ਗਈ। ਨਥਨੇ ਫੁੱਲ ਗਏ, ਹੋਠਾਂ ਦਾ ਸਾਂਵਲਾਪਣ ਗਹਿਰਾ ਹੋ ਗਿਆ।

ਉਹਦੇ ਪਤਲੇ ਸੁੰਦਰ ਹੋਠਾਂ ਉਤੇ ਉਹਨੇ ਚੁੰਮਣ ਦਿਤਾ। ਦੋਏ ਸੁਆਦ-ਸੁਆਦ ਹੋ ਉਠੇ।

ਕੁਝ ਚਿਰ ਬੀਤਿਆ। ਉਹਦੀਆਂ ਅੱਖਾ ਭਰ ਆਈਆਂ। ਉਹਦੀਆਂ ਦੋਏ ਗੱਲ੍ਹਾਂ ਉਤੋਂ ਹੰਝੂ ਵਹਿਣ ਲਗ ਪਏ। ਉਹਨਾਂ ਨੂੰ ਹੁਣ ਇਹ ਪਤਾ ਹੀ ਨਹੀਂ ਸੀ ਕਿ ਉਹ ਕਮਰੇ ਦੇ ਅੰਦਰ ਸਨ ਕਿ ਬਾਹਰ।

ਵਿਹੜੇ ਦੇ ਹਨੇਰੇ ਦੇ ਕਿਸੇ ਖੂੰਜੇ ਵਿਚ ਲੁਕੇ ਬੈਠੇ ਉਲੂ ਦੀ ਕਰਾਂਹਦੀ ਹੋਈ ਆਵਾਜ਼ ਸੁਣਾਈ ਦਿਤੀ। ਦੁਬਾਰਾ ਉਹਦੀ ਆਵਾਜ਼ ਮਰਦ ਦੇ ਕੰਨਾਂ ਨੂੰ ਚੰਗੀ ਨਾ ਲੱਗੀ। ਕੁੜੀ ਦੀਆਂ ਅੱਖਾਂ ਵਿਚ ਡਰ ਸਮਾ ਗਿਆ।

ਉਹ ਸਾਹਮਣੇ ਵਿਹੜੇ ਵਲ ਨੱਸੀ। ਉਸੇ ਤਰ੍ਹਾਂ ਨਸਦੀ ਮੁੜ ਆਈ ਤੇ ਬੋਲੀ, "ਮਾਂ, ਦੀਦੀ, ਜੇਠ ਤੇ ਹੋਰ ਕੋਈ ਵੀ ਨਾਲ ਆ ਰਿਹਾ ਏ।"

ਏਨਾ ਕਹਿ ਕੇ ਉਹ ਕਿਧਰੇ ਲੁਕ ਗਈ।

ਉਸ ਵਿਚਾਰੇ ਨੇ ਵੀ ਇਸ ਹਾਲਤ ਤੋਂ ਬਚਣ ਦਾ ਯਤਨ ਕੀਤਾ। ਮੇਜ਼ ਉਤੇ ਪਈ ਇਕ ਕਿਤਾਬ ਖੋਹਲੀ, ਤੇ ਇਹਦੇ ਪੰਨਿਆਂ ਉਤੇ ਜਿਵੇਂ ਕੁਝ ਲਭਦੀਆਂ ਅੱਖਾਂ ਨੇ ਇਕ ਨਿੱਕੀ-ਜਿਹੀ ਖੱਡ ਲਭ ਲਈ ਹੋਵੇ। ਪਰ ਫੇਰ ਵੀ ਬੂਹੇ ਵਲ ਵਧ ਰਹੇ ਕਦਮਾਂ ਦੀਆਂ ਆਵਾਜ਼ਾਂ ਨੇ ਉਹਨੂੰ ਪਰੇਸ਼ਾਨ ਕਰ ਦਿਤਾ।

ਉਹ ਆਪਣੇ ਉਸ ਭਾਵ ਨੂੰ ਕਿਸੇ ਵੀ ਮਖੌਟੇ ਨਾਲ ਨਾ ਕੱਜ ਸਕਿਆ।

ਫੇਰ ਵੀ ਕੁੜੀ ਦੀ ਮਾਂ ਨੇ ਹਸਦਿਆਂ ਹੋਇਆ ਪੁੱਛਿਆ, "ਤੂੰ ਬੜੇ ਦਿਨਾਂ ਤੋਂ ਮਿਲਣ-ਗਿਲਣ ਹੀ ਨਹੀਂ ਆਇਆ। ਹੋਰ ਤਾਂ ਸਭ ਸੁਖ-ਸਾਂਦ ਏ ਨਾ ?"

ਦੀਦੀ ਨੇ ਕੁਰਖ਼ਤ ਆਵਾਜ਼ ਵਿਚ ਕਿਹਾ, "ਮਾਂ ! ਜਾ ਕੇ ਕਾਫ਼ੀ ਬਣਾ। ਇਹ ਵੇਲਾ ਗੱਲਾਂ ਕਰਨ ਦਾ ਨਹੀਂ।"

ਮਾਂ ਰਸੋਈ ਵਲ ਤੁਰ ਗਈ ਤਾਂ ਉਹਦੀ ਦੀਦੀ ਨੇ ਵਿਅੰਗ-ਭਰੇ ਸੁਆਲਾਂ ਦੀ ਵਾਛੜ ਕਰ ਦਿਤੀ।

"ਕੀ ਤੇਰਾ ਇਸ ਕਮਰੇ ਵਿਚ ਇੰਜ ਬੈਠਣਾ ਸੋਭਦਾ ਏ ? ਇਹ ਚੰਗੀ ਗੱਲ ਨਹੀਂ। ਜੇ ਇਹ ਆਏ ਹੋਏ ਸੱਜਣ ਤੈਨੂੰ ਵੇਖ ਲੈਣ ਤਾਂ ਕੀ ਇਹ ਚੰਗੀ ਗੱਲ ਹੋਏਗੀ ?"

ਮਾਂ ਫੇਰ ਮੁੜ ਆਈ ਤੇ ਉਹਨੇ ਚੀਕ ਕੇ ਕਿਹਾ, "ਮੈਂ ਜਿਹੜਾ ਦੁਧ ਢਕ ਕੇ ਰਖਿਆ ਸੀ ਉਸ ਵਿਚੋਂ ਤਿੱਪ ਵੀ ਨਹੀਂ। ਭਾਂਡਾ ਖ਼ਾਲੀ ਪਿਆ ਏ; ਪਰ ਉਤੋਂ ਢਕਿਆ ਹੋਇਆ ਏ।"

ਦੀਦੀ ਨੇ ਪੁੱਛਿਆ, "ਤੇ ਫੇਰ ਕੌਣ ਪੀ ਗਿਆ ?"

ਅੱਖਾਂ ਮੀਟ ਕੇ ਦੁੱਖ-ਜਿਹੇ ਵਿਚ ਰੋਂਦੀ ਤੇ ਬੂਹੇ ਵਲ ਲੁਕ ਲੁਕ ਕੇ ਤੁਰੀ ਆਉਂਦੀ ਬਿੱਲੀ ਨੂੰ ਵੇਖ ਕੇ ਮਾਂ ਨੇ ਕਿਹਾ, "ਸਾਡੀ ਬਿੱਲੀ ਚੋਰੀ ਦੁਧ ਨਹੀਂ ਪੀਂਦੀ।"

"ਬਿੱਲੀ ਦਾ ਝੇੜਾ ਛਡ ਮਾਂ, ਜਾ ਕੇ ਧਾਰ ਕਢ ਲੈ। ਉਹ ਕਿਧਰ ਗਈ ਏ ?"

"ਉਹ ਰਸੋਈ ਤੋਂ ਬਾਹਰ ਏ। ਉਹਦਾ ਚਿੱਤ ਰਾਜ਼ੀ ਨਹੀਂ। ਉਹ ਅੱਜ ਕਿਸੇ ਨੂੰ ਵੀ ਚਾਹ ਨਹੀਂ ਪਿਆ ਸਕਦੀ।

"ਕਿਉਂ ਨਹੀਂ ਪਿਆ ਸਕਦੀ ? ਕੀ ਉਹਦੇ ਮਾਸਕ-ਧਰਮ ਦੀ ਗੱਲ ਉਹਦੇ ਮੱਥੇ ਉਤੇ ਲਿਖੀ ਹੋਈ ਏ ? ਮੈਂ ਉਹਨੂੰ ਵਧੀਆ ਜਿਹੀ ਸਾੜ੍ਹੀ ਪਹਿਨਾ ਕੇ ਹੁਣੇ ਲਿਆਉਨੀ ਆਂ।" ਉਹਦੀ ਦੀਦੀ ਭੁੰਜੇ ਪੈਰ ਪਟਕਾ ਕੇ ਉਧਰ ਚਲੀ ਗਈ।

ਉਹਦੀ ਆਵਾਜ਼ ਰਸੋਈ, ਸਾਹਮਣੇ ਵਾਲੇ ਵਿਹੜੇ ਤੇ ਸਾਰੇ ਘਰ ਵਿਚ ਗੂੰਜ ਉਠੀ। ਇਹ ਆਵਾਜ਼ ਕੰਧਾਂ ਤੋਂ ਪਾਰ ਉਥੇ ਵੀ ਪਹੁੰਚ ਗਈ ਜਿਥੇ ਬੈਠੇ ਉਹ ਬੰਦੇ ਗੱਲਾਂ ਕਰ ਰਹੇ ਸਨ।

"ਤਨਖ਼ਾਹ ਛੇ ਸੌ ਰੁਪਈਏ।" ਉਸੇ ਵੇਲੇ ਰਸੋਈ ਵਿਚ ਭਾਂਡੇ ਖੜਕੇ। "ਕੁਆਟਰ, ਪਰਮੋਸ਼ਨ, ਲੜਕੀ ਗਰੈਜੂਏਟ ਹੋਵੇ ਤਾਂ ਤੀਹ ਦਿਨਾਂ ਦੇ ਅੰਦਰ ਅੰਦਰ ਸਰਕਾਰੀ ਨੌਕਰੀ।"

ਉਸੇ ਵੇਲੇ ਖੂਹ ਦੀ ਭੌਣੀ ਰੋਣ ਲਗ ਪਈ। ਦੀਦੀ ਦੀਆਂ ਗਾਲ੍ਹਾਂ ਦੀ ਧੀਮੀ ਆਵਾਜ਼ ਸੁਣੀ।

ਨਾਲ ਕੇਲੇ ਉਤੇ ਲੁਕਿਆ ਨਰ-ਕਾਟੋ ਛਾਲ ਮਾਰ ਕੇ ਉਸ ਥਾਂ ਆ ਗਿਆ ਜਿਥੇ ਉਹ ਕੁੜੀ ਪਹਿਲਾਂ ਬੈਠੀ ਹੋਈ ਸੀ। ਉਹਦੀ ਪੂਛ ਹਿੱਲਣ ਲੱਗ ਪਈ। ਉਹਨੇ ਗੋਲ-ਗੋਲ ਅੱਖਾਂ ਚਾਰ-ਚੁਫੇਰੇ ਘੁਮਾ ਕੇ ਵੇਖਿਆ। ਖਿੜਕੀ ਨਾਲ ਲਗ ਕੇ ਖੜੋਤੇ ਉਸ ਮਰਦ ਦੀਆਂ ਅੱਖਾਂ ਲਾਲ ਹੋ ਗਈਆਂ। ਉਹਨੇ ਕੰਧ ਉਤੇ ਕਿੱਲੀ ਨਾਲ ਟੰਗੀ ਛਤਰੀ ਲਾਹ ਕੇ ਖਿੜਕੀ ਵਿਚੋਂ ਦੀ ਬਾਹਰ ਫ਼ਰਸ਼ ਉਤੇ ਪਟਕਾ ਮਾਰੀ। ਪਰ ਨਰ-ਕਾਟੋ ਉਥੋਂ ਬਿਲਕੁਲ ਨਾ ਹਿੱਲਿਆ। ਉਹਨੇ ਰਤਾ ਸਿਰ ਚੁਕ ਕੇ ਚਾਰੇ ਪਾਸੇ ਵੇਖਿਆ। ਉਹਨੇ ਇਕ ਵਾਰੀ ਫੇਰ ਕਾਟੋ ਉਤੇ ਵਾਰ ਕੀਤਾ। ਕਾਟੋ ਦਾ ਸਿਰ ਪਾਟ ਗਿਆ। ਪੂਛ ਇਕਦਮ ਤੜਪਣ ਲਗ ਪਈ। ਫ਼ਰਸ਼ ਲਹੂ ਲੁਹਾਣ ਹੋ ਗਿਆ। ਉਹ ਮਰ ਗਿਆ।

"ਮੇਰੇ ਕਾਟੋ ਨੂੰ ਮਾਰ ਦਿਤਾ ?"

ਜ਼ੰਪੂ ਹੇਠ ਖੜੋਤੀ ਕੁੜੀ ਨੇ ਹੰਝੂ-ਭਰੀਆਂ ਅੱਖਾਂ ਨਾਲ ਪੁੱਛਿਆ, "ਖ਼ੂਨ ਕਰ ਦਿਤਾ ?"

ਉਸ ਮਰਦ ਨੇ ਖਿੜਕੀ ਦੀਆਂ ਸੀਖਾਂ ਵਿਚੋਂ ਦੀ ਦੂਰ ਖੜੋਤੇ ਰੁੱਖਾਂ ਉਤੋਂ ਦੀ ਨਜ਼ਰ ਘੁਮਾਈ। ਉਥੇ ਹਨੇਰੇ ਨੂੰ ਲੁਕਾਣ ਵਾਲੇ ਬਾਂਸਾਂ ਦੀ ਝੁੰਗੀ ਸੀ। ਕਿਧਰੋਂ ਉਲੂ ਦੀ ਡਰਾਉਣੀ ਆਵਾਜ਼ ਸੁਣਾਈ ਦਿਤੀ।

ਤੇਰੇ ਚਿਹਰੇ ਦੇ ਤਿਲ ਦੀ ਸੁੰਦਰਤਾ, ਧੁੰਨੀ ਦੇ ਵੱਟਾਂ ਦੇ ਮੁੜ੍ਹਕੇ ਦੀਆਂ ਮੋਤੀ ਰੂਪੀ ਬੂੰਦਾਂ, ਹੋਠਾਂ ਦੀ ਬਿਜਲੀ, ਗੱਲ੍ਹਾਂ ਦੀ ਲਾਲੀ ਦੇ ਫੁੱਲ, ਇਹਨਾਂ ਸਭਨਾਂ ਦਾ ਮਾਲਕ ਕੋਈ ਹੋਰ ਬਣੇਗਾ ? ਪਰ ਉਹ ਚਿੱਟੀਆਂ ਹੱਡੀਆਂ ਜਿਨ੍ਹਾਂ ਦੀ ਹੋਰ ਕਿਸੇ ਨੂੰ ਇੱਛਾ ਨਹੀਂ, ਦਿਲ ਤੇ ਚਮੜੀ ਦੇ ਵਿਚਕਾਰ ਪਈਆਂ ਤੇਰੀਆਂ ਹੱਡੀਆਂ......।

ਉਹਨੇ ਬਾਂਸ ਦੀ ਝੁੰਗੀ ਵਾਲੇ ਉਲੂ ਤੋਂ ਪੁਛਿਆ।

"ਨੇਂਬੂ, ਜਮੰਤੀ ਤੇ ਚੰਮੇਲੀ ਨਾਲ ਬਣਾਇਆ ਹਾਰ ਪਹਿਨਣ ਲਈ, ਮੌਤ ਦੇ ਖੰਭ ਦੀ ਫੜਫੜਾਹਟ ਤੇ ਤੜਪ ਵਿਚ ਛਾਤੀ ਨਾਲ ਲਾਈ, ਰੁਮਾਂਚਿਕ ਹੋਣ ਲਈ ਮੈਨੂੰ ਸਿਰਫ਼ ਹੱਡੀਆਂ ਮਿਲਣਗੀਆਂ।"

ਹਨੇਰੇ ਵਿਚ ਬੈਠ ਕੇ ਉੱਲੂ ਨੇ ਫੇਰ ਮੌਤ ਦਾ ਵਿਰਲਾਪ ਸੁਣਾਇਆ। ਡਹੂੰ-ਹੂੰ-ਡਹੂੰ-ਹੂੰ।

ਉਦੋਂ ਹੀ ਉਹਦੀ ਦੀਦੀ ਕਮਰੇ ਵਿਚ ਆ ਗਈ। ਤਣੀ ਉਤੇ ਟੰਗੀਆਂ ਸਾੜ੍ਹੀਆਂ ਨੂੰ ਕੱਲੀ-ਕੱਲੀ ਕਰਕੇ ਵੇਖਿਆ। ਕੁੜੀ ਨੂੰ ਪਹਿਨਾਉਣ ਲਈ ਇਕ ਸਾੜ੍ਹੀ ਪਸੰਦ ਕਰ ਲਈ। ਇਸ ਪਿਛੋਂ ਕਪੜਿਆਂ ਵਾਲੀ ਉਹ ਪੇਟੀ ਖੋਹਲੀ ਜਿਥੇ ਕੁੜੀਆਂ ਦੇ ਸੁਪਨੇ ਸੁੱਤੇ ਪਏ ਹੁੰਦੇ ਹਨ।

ਕੁਝ ਪੁਰਾਣੀਆਂ ਯਾਦਾਂ ਮੁੜ ਤਾਜ਼ਾ ਹੋ ਗਈਆਂ। ਕਮਰੇ ਵਿਚ ਪਹੁੰਚੀ। ਉਹਨੇ ਕਪੜਿਆਂ ਵਾਲੀ ਪੇਟੀ ਵੀ ਖੋਹਲੀ ਤਾਂ ਉਹੋ ਕਪੜਾ ਜਿਹੜਾ ਉਹ ਪਹਿਨਦੀ ਹੁੰਦੀ ਸੀ, ਉਸ ਉਤੇ ਕਨੇਰ ਦੀਆਂ ਕਲੀਆਂ ਦਾ ਸੂਹਾ ਰੰਗ ਵੀ ਲੱਗਿਆ ਹੋਇਆ ਹੈ। ਕਪੜਾ ਪੇਟੀ ਤੋਂ ਬਾਹਰ ਕਢਿਆ ਤਾਂ ਉਹ ਲਾਲੀ ਹਵਾ ਵਿਚ ਖਿੰਡਰ ਗਈ।

ਉਹਦੀ ਦੀਦੀ ਤ੍ਰਬਕ ਪਈ। ਹੱਥੋਂ ਕਪੜਾ ਤਿਲ੍ਹਕ ਗਿਆ ਤੇ ਹੇਠ ਡਿਗ ਪਿਆ।

# 12. ਪਰਲੋ

ਪਰਲੋ ਦਾ ਆਰੰਭ ਹੋਇਆਂ ਜਿਵੇਂ ਅਜੇ ਸ਼ੁਰੂ ਹੀ ਹੋਈ। ਉਸ ਇਕੋ ਖਿਣ ਵਿਚ ਉਹਦੇ ਦੋ ਜਨਮ ਸਮਾਪਤ ਹੋਏ। ਤੀਜੇ ਜਨਮ ਦਾ ਵੀ ਆਖ਼ਰੀ ਵੇਲਾ ਆ ਪਹੁੰਚਿਆ।

ਵਿਚਾਰੇ ਬਾਂਦਰ ਨੇ ਇਕ ਮੰਦਰ ਦੇ ਸਾਹਮਣੇ ਖੜੋਤੇ ਬੋਹੜ ਦੇ ਟਾਹਣ ਉਤੇ ਬੈਠਿਆਂ ਸੋਚਿਆ।

ਇਸ ਜਨਮ ਵਿਚ ਉਹ ਜੋ ਕੁਝ ਪ੍ਰਾਪਤ ਕਰ ਸਕਿਆ, ਉਸ ਬਾਰੇ ਹੀ ਨਹੀਂ, ਸਗੋਂ ਜੋ ਕੁਝ ਉਹਨੇ ਪਿਛਲੇ ਜਨਮਾਂ ਵਿਚ ਪ੍ਰਾਪਤ ਕੀਤਾ ਸੀ ਉਸ ਬਾਰੇ ਵੀ ਸੋਚ ਰਿਹਾ ਸੀ।

ਬੋਹੜ ਦੇ ਟਾਹਣ ਨੂੰ ਮਜ਼ਬੂਤੀ ਨਾਲ ਫੜੀ ਬੈਠਿਆਂ ਉਹਨੇ ਆਪਣੇ ਭੂਸਲੇ ਭਰਵੱਟਿਆਂ ਨੂੰ ਉਤਾਂਹ ਚੁਕ ਕੇ ਮੋਤੀਆ-ਬਿੰਦ ਵਾਲੀਆਂ ਅੱਖਾਂ ਉਘੇੜ ਕੇ ਸਾਹਮਣੇ ਤਕਿਆ।

ਪੁਲਾੜ ਵਿਮਾਨ ਵਾਂਗ ਆਕਾਸ਼ ਨੂੰ ਚੀਰਦਾ ਜਾ ਰਿਹਾ ਇਕ ਬਹੁਤ ਵੱਡੇ ਆਕਾਰ ਦਾ ਗੋਪੁਰ ਤੇ ਉਹਦੀ ਛਾਤੀ ਉਤੇ ਇਕ ਥਣ ਵਰਗੀ ਗੋਲ ਗੰਢ ਜਿਹੀ ਉਤੇ ਉਹਦੀ ਨਿਗਾਹ ਪਈ। ਪਿਛਲੇ ਜਨਮ ਦੀਆਂ ਯਾਦਾਂ ਜਦੋਂ ਗਰਭ ਵਿਚ ਪਏ ਬੱਚੇ ਵਾਂਗ ਕੁਰਬਲ-ਕੁਰਬਲ ਕਰਨ ਲੱਗ ਪਈਆਂ ਤਾਂ ਅੱਖਾਂ ਵਿਚ ਹੰਝੂ ਆ ਗਏ। ਅੱਖਾਂ ਭਰ ਆਈਆਂ ਤਾਂ ਸਾਰੇ ਦ੍ਰਿਸ਼ ਧੁੰਦਲੇ ਪੈ ਗਏ। ਗੋਪੁਰ ਧੁੰਦਲਾ ਦਿੱਸਣ ਲਗ ਪਿਆ ਸੀ। ਘੜੀ ਅਸਪੱਸ਼ਟ ਹੋ ਗਈ। ਮੰਦਰ ਵੀ ਧੁੰਦਲਾ ਦਿਸਣ ਲਗ ਪਿਆ।

ਧੁੰਦਲਾਪਣ ਵਧਦਾ ਗਿਆ ਤੇ ਵਧਦਿਆਂ ਵਧਦਿਆਂ ਸਾਰੇ ਪਾਸੇ ਹਨੇਰਾ ਹੋ ਗਿਆ। ਹਨੇਰੇ ਵਿਚ ਮਨ-ਅੰਤਰ ਦੀਆਂ ਅੱਖਾਂ ਚਮਕ ਪਈਆਂ। ਉਹਨੂੰ ਚਮਕ ਵਿਚ ਪਿਛਲੇ ਜਨਮ ਨਜ਼ਰ ਆਏ।

ਪਹਿਲਾ ਜਨਮ ਰੇਗਿਸਤਾਨ ਵਿਚ ਇਕ ਆਦਮੀ ਦੇ ਪੁੱਤਰ ਦੇ ਰੂਪ ਵਿਚ ਪ੍ਰਾਪਤ ਹੋਇਆ ਸੀ। ਇਕ ਰੱਜੀ-ਪੁੱਜੀ ਤੇ ਸ੍ਰੇਸ਼ਟ ਕੁਲ ਦੇ ਕੁਲ-ਨਾਇਕ ਦੀ ਚੌਥੀ ਪਤਨੀ ਦੇ ਤੇਰ੍ਹਵੇਂ ਪੁੱਤਰ ਦੇ ਰੂਪ ਵਿਚ ਉਹਦਾ ਜਨਮ ਹੋਇਆ ਸੀ।

ਜੁਆਨ ਹੋ ਕੇ ਊਠ ਨੂੰ ਹਿਕਦਾ, ਖਜੂਰਾਂ ਖਾਂਦਾ ਤੇ ਕਸਰਤ ਕਰਦਿਆਂ ਉਹਦਾ ਦਿਨ ਬੀਤਦਾ। ਉਹਨੇ ਵਿਆਹ ਵੀ ਕਰਵਾਇਆ। ਸੱਤਾਂ ਪੁੱਤਰਾਂ ਦਾ ਪਿਉ ਵੀ ਬਣਿਆ।

ਉਸੇ ਵੇਲੇ, ਇਕ ਧਰਮ-ਗੁਰੂ ਦਾ ਉਪਦੇਸ਼ ਸੁਣਾਈ ਦਿਤਾ। ਇਹ ਉਹ ਜ਼ਮਾਨਾ ਸੀ

ਜਦੋਂ ਰੇਗਿਸਤਾਨ ਵਿਚ ਅੰਦੋਲਨ ਹੋ ਰਿਹਾ ਸੀ । ਧਰਮ-ਗੁਰੂ ਦੇ ਪੈਰੋਕਾਰਾਂ ਤੇ ਵੈਰੀਆਂ ਵਿਚਕਾਰ ਭਿਅੰਕਰ ਯੁਧ ਤੇ ਭਿਆਨਕ ਸੰਘਰਸ਼ ਚਲ ਰਿਹਾ ਸੀ ।

ਧਰਮ-ਗੁਰੂ ਹਿਰਾ ਪਹਾੜ ਦੀ ਘਾਟੀ ਵਿਚ ਬੈਠਾ ਭਗਵਾਨ ਨਾਲ ਗੱਲਾਂ ਕਰ ਰਿਹਾ ਸੀ । ਪਵਿਤਰ ਗ੍ਰੰਥ ਦੇ ਅਧਿਆਏ ਇਕ-ਇਕ ਕਰਕੇ ਧਰਤੀ ਉਤੇ ਉਤਰ ਰਹੇ ਸਨ । ਸਤਾਈਵੇਂ ਦਿਨ ਭਗਵਾਨ ਨੇ ਧਰਮ-ਗੁਰੂ ਨੂੰ ਆਪਣੇ ਵਲੋਂ, ਆਪਣੇ ਨਿਵਾਸ-ਸਥਾਨ ਆਉਣ ਲਈ ਸੱਦਾ ਭੇਜਿਆ । ਹੈਰਾਨ ਹੋਏ ਧਰਮ-ਗੁਰੂ ਨੇ ਪੁਛਿਆ—

"ਮੈਂ ਉਥੇ ਆਵਾਂ ? ਆਕਾਸ਼ ਇਕ ਦੋ ਨਹੀਂ, ਸਤ ਹਨ । ਮੈਂ ਇਹਨਾਂ ਸਤਾਂ ਆਕਾਸ਼ਾਂ ਤੇ ਇਹਨਾਂ ਵਿਚਕਾਰਲੇ ਧੁੰਦੂਕਾਰ ਨੂੰ ਉਲਾਂਘਦਿਆਂ ਅਨੇਕ ਯੁਗ ਬਿਤਾਏ; ਹੇ ਭਗਵਾਨ । ਹੁਣ ਤੂੰ ਮੈਨੂੰ ਆਪਣੇ ਕੋਲ ਆਉਣ ਲਈ ਕਹਿ ਰਿਹਾ ਏਂ । ਕੀ ਮੈਂ ਇਹ ਕਰ ਸਕਦਾ ਹਾਂ ? ਹੇ ਭਗਵਾਨ । ਕੀ ਤੂੰ ਮੇਰੀ ਪਰੀਖਿਆ ਲੈ ਰਿਹਾ ਏਂ ?"

ਭਗਵਾਨ ਨੇ ਕਿਹਾ—

"ਧਰਮ ਗੁਰੂ । ਤੂੰ ਇਕ ਗੱਲ ਚੇਤੇ ਰਖ । ਮੈਂ ਸਹਾਇਤਾ ਕਰਾਂ ਤਾਂ ਏਸ ਬ੍ਰਹਿਮੰਡ ਵਿਚ ਕੁਝ ਔਖਾ ਵੀ ਨਹੀਂ । ਕੀ ਤੈਨੂੰ ਇਹ ਸਚਾਈ ਭੁੱਲ ਗਈ ਕਿ ਤੇਰੇ ਮਨ ਤੋਂ ਬਿਨਾਂ ਪੰਜ-ਇੰਦਰੀਆਂ ਹੀ ਨਹੀਂ ਛੇ ਅੰਗ ਹੋਰ ਵੀ ਨੇ ।"

ਧਰਮ-ਗੁਰੂ ਨੇ ਨਿਮਰਤਾ ਨਾਲ ਸਿਰ ਨਿਵਾ ਦਿਤਾ । ਰਾਤ ਦੀ ਆਖ਼ਰੀ ਪ੍ਰਾਰਥਨਾ ਤੋਂ ਪਿਛੋਂ ਧਰਮ ਗੁਰੂ ਬੁਰਾਕ ਉਤੇ ਚੜ੍ਹ ਗਿਆ । ਬੁਰਾਕ ਨੇ ਛਾਲ ਮਾਰੀ ਤੇ ਉਤਾਂਹ ਉਡ ਗਿਆ । ਇਕ ਤੋਂ ਪਿਛੋਂ ਦੂਜੇ ਆਕਾਸ਼ ਤੇ ਧੁੰਦੂਕਾਰ ਲੰਘਦੇ ਹੋਏ ਧਰਮ-ਗੁਰੂ ਭਗਵਾਨ ਦੇ ਸਾਹਮਣੇ ਪਹੁੰਚ ਗਿਆ ।

ਇਹ ਅਜਿਹੀ ਮੁਲਾਕਾਤ ਸੀ ਜਿਹੜੀ ਕਦੇ ਭੁੱਲ ਨਹੀਂ ਸਕਦੀ ।

ਸਾਧਾਰਨ ਤੇ ਗੁੱਝੀਆਂ ਗਲਾਂ ਹੋਈਆਂ ।

ਧਰਮ-ਗੁਰੂ ਮੁੜ ਧਰਤੀ ਉਤੇ ਪਰਤ ਆਇਆ । ਉਸੇ ਵੇਲੇ ਦੀ ਅਜਾਨ ਗੂੰਜ ਉਠੀ । ਧਰਮ-ਗੁਰੂ ਗਦ-ਗਦ ਹੋ ਸ਼ਾਂਤ ਹੋ ਉਠਿਆ । ਇਕ ਰਾਤ ਵਿਚ, ਇਕੋ ਹੀ ਰਾਤ ਵਿਚ, ਹੇ ਪ੍ਰਭੂ, ਧੰਨ ਹੈ ਤੇਰੀ ਲੀਲਾ, ਧੰਨ ਤੇਰੀ ਮਾਯਾ ।

ਧਰਮ-ਗੁਰੂ ਨੇ ਆਪਣੇ ਚੇਲਿਆਂ ਤੋਂ ਇਹ ਨਹੀਂ ਪੁਛਿਆ ਕਿ ਉਹ ਕਦੋਂ ਦੇ ਉਹਨੂੰ ਉਡੀਕ ਰਹੇ ਹਨ ।

ਇਹ ਕਥਾ ਸੁਣ ਕੇ ਉਹ ਖਿੜ-ਖਿੜ ਹਸਿਆ । ਸ਼ਹਿਰ ਦੇ ਚੁਰਸਤੇ ਵਿਚ ਉਹਨੇ ਇਸ ਕਥਾ ਦੇ ਬੇਅਰਥ ਹੋਣ ਬਾਰੇ ਖੋਲ੍ਹ ਕੇ ਦਸ ਦਿਤਾ । ਲੋਕਾਂ ਨੇ ਉਹਦੇ ਨਾਲ ਮਿਲ ਕੇ ਧਰਮ-ਗੁਰੂ ਦਾ ਮਖ਼ੌਲ ਉਡਾਇਆ । ਉਹ ਵੀ ਹਸ ਪਿਆ ।

ਹਸਦਿਆਂ-ਹਸਦਿਆਂ ਉਹ ਘਰ ਪਹੁੰਚਿਆ । ਉਹਦੀ ਪਤਨੀ ਉਦੋਂ ਰਸੋਈ ਵਿਚ ਬੈਠੀ ਰੋਟੀਆਂ ਪਕਾ ਰਹੀ ਸੀ । ਬੱਚੇ ਵਿਹੜੇ ਵਿਚ ਖਜੂਰਾਂ ਦੀਆਂ ਗਿਟਕਾਂ ਨਾਲ ਖੇਡ ਰਹੇ ਸਨ । ਉਹਨੂੰ ਹਸਦਾ ਵੇਖ ਕੇ ਪਤਨੀ ਦਾ ਮੱਥਾ ਵਟਿਆ ਗਿਆ । ਉਹਨੇ ਉਹਨੂੰ ਕਿਹਾ ਐਵੇਂ ਵਕਤ ਖ਼ਰਾਬ ਨਾ ਕਰੇ । ਛੇਤੀ ਦੇਣੇ ਨਹਾ ਆਏ ।

ਤੇਲ ਤੇ ਸਾਬਣ ਚੁੱਕ ਕੇ ਉਹ ਆਪਣੇ ਘਰ ਦੇ ਸਾਹਮਣੇ ਵਾਲੇ ਤਲਾਅ ਵਲ ਨਹਾਉਣ ਚਲਾ ਗਿਆ।

ਪਾਣੀ ਵਿਚ ਵੜ ਕੇ ਇਕ ਡੂੰਘੀ ਟੁੱਭੀ ਲਾਈ। ਪਾਣੀ ਵਿਚੋਂ ਨਿਕਲਣ ਤੇ ਉਹਨੂੰ ਬੜੀ ਹੈਰਾਨੀ ਹੋਈ। ਉਹ ਇਕ ਨਦੀ ਦੇ ਕਿਨਾਰੇ ਖੜਾ ਸੀ। ਉਹਦੇ ਚਾਰੇ ਪਾਸੇ ਕਈ ਔਰਤਾਂ ਨਹਾ ਰਹੀਆਂ ਸਨ। ਬੜੀ ਅਸਚਰਜ ਗੱਲ ਸੀ। ਉਹ ਏਨੀਆਂ ਅੱਧ-ਨੰਗੀਆਂ ਮੁਟਿਆਰਾਂ ਦੇ ਵਿਚਕਾਰ। ਆਪਣੇ ਮੋਢਿਆਂ ਉਤੇ ਲਮਕਦੇ ਲੰਮੇ ਵਾਲਾਂ ਤੇ ਭਰਵੀਆਂ ਛਾਤੀਆਂ ਉਤੇ ਉਹਦੀ ਨਜ਼ਰ ਪਈ।

ਇਸ ਵਾਰ ਫੇਰ ਉਹ ਮੁੜ੍ਹਕੋ-ਮੁੜ੍ਹਕੀ ਹੋ ਗਿਆ। ਉਹ ਇਕ ਸੁੰਦਰ ਔਰਤ ਦੇ ਰੂਪ ਵਿਚ ਬਦਲ ਗਿਆ ਸੀ। ਉਹਨੇ ਕਪੜੇ ਬਦਲੇ ਤੇ ਨਦੀ ਦੀਆਂ ਪੌੜੀਆਂ ਚੜ੍ਹ ਕੇ ਉਪਰ ਆ ਗਿਆ।

ਫੇਰ ਕੀ-ਕੀ ਵਾਪਰਿਆ। ਕਿਸੇ ਨੇ ਉਸ ਨਾਲ ਵਿਆਹ ਕਰ ਲਿਆ। ਪਤੀ ਦੇ ਨਾਲ ਜੀਵਨ ਬਿਤਾਇਆ। ਪੰਜ ਬੱਚੇ ਵੀ ਜੰਮੇ। ਵਾਲ ਵੀ ਚਿੱਟੇ ਹੋ ਗਏ।

ਕੋਈ ਖ਼ਾਸ ਘਟਨਾ ਨਹੀਂ ਵਾਪਰੀ। ਸਮਾਂ ਬੀਤਦਾ ਰਿਹਾ। ਫੇਰ ਇਕ ਦਿਨ ਆਮ ਵਾਂਗ ਹੀ ਨਦੀ ਤੇ ਨਹਾਉਣ ਗਈ।

ਜਦੋਂ ਉਹ ਟੁੱਭੀ ਮਾਰ ਕੇ ਮੁੜ ਸਿੱਧੀ ਖੜੀ ਹੋਈ ਤਾਂ ਹੈਰਾਨ ਰਹਿ ਗਈ। ਉਹ ਆਪਣੇ ਪੁਰਾਣੇ ਪਿੰਡ ਵਿਚ ਸੀ। ਉਹੀ ਪੁਰਾਣਾ ਤਲਾਅ; ਜਿਥੇ ਉਹ ਆਪਣੇ ਮਰਦਾਂ ਵਾਲੇ ਰੂਪ ਵਿਚ ਆਖ਼ਰੀ ਵਾਰ ਨਹਾਤੀ ਸੀ।

ਹੁਣ ਉਹ ਔਰਤ ਦੇ ਰੂਪ ਵਿਚ ਨਹੀਂ ਸੀ।

ਪੌੜੀ ਉਤੇ ਧਰੇ ਕਪੜੇ ਓਵੇਂ ਹੀ ਪਏ ਸਨ। ਉਸਨੇ ਕਪੜੇ ਪਾਏ। ਉਹੋ ਹੀ ਰਾਹ ਸਨ। ਉਹ ਘਰ ਵਲ ਭਜ ਤੁਰਿਆ। ਘਰ ਅਪੜਿਆ ਤਾਂ ਪਤਨੀ ਅਜੇ ਰੋਟੀਆਂ ਹੀ ਪਕਾ ਰਹੀ ਸੀ। ਬਚੇ ਹੁਣ ਵੀ ਖਜੂਰਾਂ ਦੀਆਂ ਗਿਟਕਾਂ ਨਾਲ ਖੇਡ ਰਹੇ ਸਨ।

ਉਹ ਡਰ ਨਾਲ ਕੰਬ ਉਠਿਆ। ਹੈਰਾਨੀ ਨਾਲ ਉਹਦਾ ਸਾਹ ਚੜ੍ਹ ਗਿਆ। ਪਤਨੀ ਨੇ ਪੁੱਛਿਆ, "ਏਨੀ ਛੇਤੀ ਨਹਾ ਵੀ ਆਏ। ਕਾਵਾਂ ਵਾਂਗ ਖੰਭ ਡਬੋ ਮੁੜ ਆਏ ਲਗਦੇ ਓ।"

ਉਹਨੂੰ ਸਮੇਂ ਦੇ ਅਲੋਕਾਰ ਚਮਤਕਾਰਾਂ ਦਾ ਅਨੁਭਵ ਹੋਇਆ। ਉਥੇ ਕਈ ਸਾਲ ਲੰਘ ਗਏ ਸਨ ਤੇ ਏਥੇ ਕੁਝ ਪਲ ਹੀ ਬੀਤੇ ਸਨ। ਉਹਨੂੰ ਇੰਜ ਲਗਿਆ ਜਿਵੇਂ ਧਰਮ-ਗੁਰੂ ਦਾ ਆਕਾਸ਼ ਵਿਚ ਬਿਤਾਇਆ, ਅੱਧਾ ਦਿਨ ਧਰਤੀ ਦੇ ਵਰ੍ਹਿਆਂ ਦੇ ਬਰਾਬਰ ਹੋਣਾ ਹੈ। ਉਹਨੂੰ ਗਿਆਨ ਪ੍ਰਾਪਤ ਹੋ ਗਿਆ।

ਫੇਰ ਉਹਦੇ ਵਿਸ਼ਵਾਸ਼ ਦੇ ਪ੍ਰਮਾਣ ਬਦਲ ਗਏ।

ਉਹਨੇ ਸੋਚਿਆ।

ਸਮੇਂ ਦੇ ਅਰਥ ਕੀ ਹਨ ?

ਆਕਾਸ਼ ਦਾ ਸਿਰਾ ਕਿਥੇ ਹੈ ?

ਸਮੇਂ ਬਾਰੇ ਸੋਚਦਿਆਂ ਉਹ ਇਕ ਨਵੇਂ ਸਿੱਟੇ ਉਤੇ ਪਹੁੰਚਿਆ। ਸਿੱਟਾ ਲਿਖ ਦਿਤਾ।

ਸਮਾਂ ਸੀ ।

ਸਮਾਂ ਹੋਵੇਗਾ ।

ਪਰ ਸਮਾਂ ਹੈ, ਅਜਿਹੀ ਇਕ ਸਥਿਤੀ ਨਹੀਂ । ਪਲ ਬੀਤਦੇ ਹਨ ਤੇ ਅਗਾਂਹ ਲੰਘ ਜਾਂਦੇ ਹਨ । ਸੂਰਜ ਨਿਕਲਿਆ ਤੇ ਡੁੱਬ ਗਿਆ । ਲੋਕ ਇਹਨੂੰ ਦਿਨ ਕਹਿੰਦੇ ਹਨ ।

ਸਮੇਂ ਦੀ ਗਿਣਤੀ ਹੋਣ ਲਗੀ । ਖਜੂਰਾਂ ਦੀਆਂ ਸੱਤਾਂ ਗਿਟਕਾਂ ਨਾਲ ਹਫ਼ਤੇ ਦੇ ਨਿਸ਼ਾਨ ਲਾਏ । ਗੁੰਜੇ ਦੇ ਚਾਰ ਬੀਆਂ ਨਾਲ ਮਹੀਨਾ ਬਣਾ ਲਿਆ ਗਿਆ । ਧੂੰਧਚੀ ਦੇ ਬੀਜ ਸਾਲ ਦਾ ਪ੍ਰਤੀਕ ਬਣਾ ਦਿਤੇ ਗਏ । ਸੋਨੇ ਦੇ ਦਸ ਸਿੱਕਿਆਂ ਨਾਲ ਦਹਾਕਾ ਮਿਥ ਦਿਤਾ ।

ਸਮੇਂ ਦਾ ਨਿਰਣਾ ਹੋ ਗਿਆ । ਪਰਛਾਵੇਂ ਮਿਣੇਂ ਗਏ । ਵਿਸ਼ੇਸ਼ ਕਿਸਮ ਦੀਆਂ ਬੋਤਲਾਂ ਵਿਚ ਰੇਤਾ ਭਰਿਆ ਗਿਆ । ਰੇਤ ਦੇ ਕਿਣਕੇ ਅੱਖ-ਪਲਕਾਰੇ ਦੇ ਹਿਸਾਬ ਨਾਲ ਇਕ ਕਿਨਾਰੇ ਤੋਂ ਹੇਠ ਕਿਰਨ ਲਗ ਪਏ ।

ਤਾਰਿਆਂ ਨੂੰ ਵੇਖ ਕੇ ਪਹਿਰ ਬਣਾਏ ਗਏ ।

ਅੰਕ ਬਣਾਏ ਗਏ ।

ਕਲੰਡਰ (ਪੰਚਾਂਗ) ਦੀ ਕਾਢ ਨਿਕਲੀ ।

ਇਸ ਗੇੜ-ਚਕਰ ਵਿਚ ਘੜੀ ਆਖ਼ਰੀ ਅਲੋਕਾਰ ਸ਼ੈ ਸੀ ।

ਆਕਾਸ਼ ਬਾਰੇ ਅਜੇ ਸੋਚਣ ਹੀ ਲੱਗਾ ਸੀ ਕਿ ਉਹ ਮਰ ਗਿਆ ।

[ 2 ]

ਭਾਰਤ ਨਾਂ ਦੇ ਦੇਸ਼ ਵਿਚ ਉਹਨੇ ਮਨੁਖ ਰੂਪ ਵਿਚ ਦੂਜਾ ਜਨਮ ਲਿਆ । ਜਦੋਂ ਜਨਮ ਹੋਇਆ ਤਾਂ ਸਿਰਫ਼ ਕਾਲ ਦੀ ਯਾਦ ਹੀ ਮਨ ਵਿਚ ਰਹਿ ਗਈ । ਕੁੱਖ ਵਿਚ ਵੀ ਉਹੀ ਯਾਦ ਉਸ ਉਤੇ ਜਿਵੇਂ ਹਾਵੀ ਹੋਈ ਰਹੀ ਸੀ ।

ਪ੍ਰਮਾਣੂ ਨਾਲ, ਸ਼ੰਕਾ ਨਾਲ, ਜਿਗਿਆਸਾ ਨਾਲ, ਕਾਠ ਨਾਲ, ਡੌੜੀ ਨਾਲ, ਘੜੀ ਨਾਲ, ਛਿਣ ਨਾਲ, ਦਿਨ-ਰਾਤ ਨਾਲ, ਮਹੀਨਿਆਂ ਨਾਲ, ਸਾਲਾਂ ਨਾਲ ਉਹਦਾ ਵਿਕਾਸ ਆਰੰਭ ਹੋਇਆ ।

ਦੁਬਾਰਾ ਨਦੀ ਵਿਚ ਇਸ਼ਨਾਨ ਕਰਕੇ ਤੀਰਥ-ਜਲ ਪੀ ਕੇ, ਭਗਵਾਨ ਦੀ ਪ੍ਰਤਿਭਾ ਮੂਹਰੇ ਹੱਥ ਜੋੜ ਕੇ, ਪੰਛੀਆਂ ਤੇ ਜਾਨਵਰਾਂ ਨੂੰ ਪਿਆਰ ਕੇ, ਸਿਰਫ਼ ਕੰਦ-ਮੂਲ ਖਾ ਕੇ ਉਹ ਵੱਡਾ ਹੋਇਆ ।

ਜਦੋਂ ਉਹ ਵਡਾ ਹੋ ਗਿਆ ਤਾਂ ਬੁੱਧੀ ਦਾ ਵਿਕਾਸ ਵੀ ਹੋਇਆ । ਉਹਨੇ ਆਪਣੇ-ਆਪ ਤੋਂ ਪੁੱਛਿਆ :

"ਕਾਲ ਕੀ ਹੁੰਦਾ ਹੈ ?"

ਕਾਲ ਬਾਰੇ ਗਿਆਨ ਪ੍ਰਾਪਤ ਕਰਨ ਲਈ ਉਹਨੇ ਦਿਨ-ਰਾਤ ਯਤਨ ਕੀਤੇ । ਕੋਈ ਸਿੱਟਾ ਨਾ ਨਿਕਲਿਆ । ਪਰ ਇਕ ਗੱਲ ਦੀ ਸੋਝੀ ਜ਼ਰੂਰ ਹੋਈ ਕਿ ਇਸ ਬ੍ਰਹਿਮੰਡ ਵਿਚ ਉਹਨੂੰ ਗਿਆਨੀ ਬਣਾਉਣ ਦੀ ਸਮੱਰਥਾ ਸਿਰਫ਼ ਬ੍ਰਹਮਾ ਵਿਚ ਹੀ ਹੈ ।

ਅੱਠੇ-ਪਹਿਰ ਉਹਨੇ ਤਪ ਕੀਤਾ। ਚਾਨਣ ਇਕ ਯਾਦ ਬਣ ਕੇ ਰਹਿ ਗਿਆ। ਜਟਾਂ ਸਿਰ ਉਤੇ ਲਪੇਟ ਲਈਆਂ, ਦਾੜ੍ਹੀ ਦੇ ਵਾਲ ਵਧਦੇ-ਵਧਦੇ ਧਰਤੀ ਨਾਲ ਜਾ ਲੱਗੇ।

ਵਿਸ਼ਨੂੰ ਦੀ ਧੁੰਨੀ ਵਿਚੋਂ ਨਿਕਲੇ ਹੋਏ ਕੰਵਲ ਵਿਚੋਂ ਪ੍ਰਗਟ ਹੋਏ ਬ੍ਰਹਮਾ ਦੀ ਇਕੋ-ਇਕ ਯਾਦ ਹੀ ਉਹਦੇ ਸਰੀਰ ਦੇ ਰੋਮ-ਰੋਮ ਵਿਚ ਸਮਾਈ ਹੋਈ ਸੀ।

ਵਰ੍ਹੇ ਤਾਂ ਵਰ੍ਹੇ, ਯੁੱਗ ਵੀ ਬੀਤ ਗਏ।

ਇਕ ਵਾਰੀ ਦੁਮੇਲ ਵਿਚੋਂ ਕਿਸੇ ਬਿੰਦੂ ਵਰਗਾ ਇਕ ਹੰਸ ਪ੍ਰਗਟ ਹੋਇਆ। ਕੁਝ ਪਲਾਂ ਵਿਚ ਹੀ ਬ੍ਰਹਮਾ ਉਹਦੇ ਸਾਹਮਣੇ ਆ ਖਲੋਤੇ।

ਉਹਨੇ ਬ੍ਰਹਮਾ ਦੇ ਬੋਲ ਸੁਣੇ।

ਅੱਖਾਂ ਖੋਲ੍ਹੀਆਂ

ਬ੍ਰਹਮਾ ਨੇ ਨੇਤਰ ਨਹੀਂ ਖੋਲ੍ਹੇ।

"ਬੇਟਾ, ਇਹ ਬੇਅਰਥ ਯਤਨ ਕਾਹਦੇ ਲਈ ਕਰ ਰਿਹਾ ਏਂ ? ਸਮੇਂ ਨਾਲ ਸੰਬੰਧਿਤ ਹਿਸਾਬ ਸਿਰਫ਼ ਮੇਰੇ ਕੋਲ ਹੀ ਹੈ।"

"ਮਹਾਰਾਜ, ਕ੍ਰਿਪਾ ਕਰਕੇ ਮੈਨੂੰ ਦਸ ਦਿਓ।"

"ਫ਼ਜ਼ੂਲ ਗੱਲ ਤੂੰ ਕਿਉਂ ਜਾਣਨਾ ਚਾਹੁੰਦਾ ਏਂ ?"

"ਪ੍ਰਭੂ ਮੇਰੀ ਇਹ ਬੇਨਤੀ ਅਟੱਲ ਹੈ।"

"ਤਾਂ ਫੇਰ ਸੁਣ", ਬ੍ਰਹਮਾ ਨੇ ਕਿਹਾ, "ਦਿਨ-ਰਾਤ, ਮਹੀਨਿਆਂ-ਰੁੱਤਾਂ, ਜੋਤਸ਼ ਸ਼ਾਸਤਰ ਮਨੁੱਖਾਂ ਦੇ ਵਰ੍ਹਿਆਂ, ਦੇਵਤਿਆਂ ਦੇ ਵਰ੍ਹਿਆਂ, ਮਹਾਂਯੁਗ ਤੇ ਪਰਲੋ ਵਿਚੋਂ ਲੰਘ ਕੇ ਮੇਰੇ ਇਕ ਦਿਨ ਤੇ ਰਾਤ ਪੂਰੇ ਹੁੰਦੇ ਹਨ। ਉਹ ਇਕ ਦਿਨ ਤੇਰੇ 864,00,00,000 ਸਾਲਾਂ ਦੇ ਬਰਾਬਰ ਹੈ।"

"ਮਹਾਰਾਜ ਮੈਨੂੰ ਖਿਮਾ ਕਰੋ।"

ਬ੍ਰਹਮਾ ਤੇ ਹੰਸ ਅਲੋਪ ਹੋ ਗਏ।

ਉਹਨੇ ਵੀ ਆਸਣ ਛਡ ਦਿਤਾ।

ਉਦੋਂ ਤਕ ਉਹਦੀਆਂ ਪੀੜ੍ਹੀਆਂ ਵਲੋਂ ਨਦੀ-ਕਿਨਾਰੇ ਬਣਾਈਆਂ ਸਭਿਅਤਾਵਾਂ ਮਿੱਟੀ ਵਿਚ ਮਿਲ ਚੁਕੀਆਂ ਸਨ। ਉਹਨਾਂ ਸੰਸਕ੍ਰਿਤੀਆਂ ਦੀ ਯਾਦ ਨੇ ਪਿਛੋਂ ਕਿਸੇ ਨੂੰ ਵੀ ਦੁਖੀ ਨਹੀਂ ਸੀ ਕੀਤਾ। ਇਤਿਹਾਸ ਦੇ ਥੋੜ-ਅਕਲੇ ਵਿਦਿਆਰਥੀ ਟੁੱਟੀ-ਫੁੱਟੀ ਅੰਗਰੇਜ਼ੀ ਵਿਚ ਆਪਣੀਆਂ ਕਾਪੀਆਂ ਵਿਚ ਉਹਨਾਂ ਦੀ ਵਿਆਖਿਆ ਲਿਖ ਰਹੇ ਸਨ।

ਏਨੇ ਨੂੰ ਹਿਮਵਾਨ ਦੇਵਤਾ ਦੀ ਵਿਡੱਤਣ ਨੂੰ ਇਕ ਸ਼ਰਾਪ ਵਾਂਗ ਬਰਬਾਦ ਕਰਨ ਲੱਗੇ ਹੋਏ ਦੋ ਫਾਟਕਾਂ ਵਿਚੋਂ ਦੀ ਹੋ ਕੇ ਮੌਨਸੂਨ ਪੌਣਾਂ ਅੰਦਰ ਲੰਘ ਆਈਆਂ। ਉਹਨਾਂ ਨਾਲ ਹੀ ਕਈ ਵਿਹੁਲੇ-ਜੀਵ-ਜੰਤੂ ਵੀ ਇਸ ਧਰਮ-ਧਰਤੀ ਵਿਚ ਅਛੋਪਲੇ ਹੀ ਆਣ ਵੜੇ।

ਸਿੱਟੇ ਵਜੋਂ ਇਥੇ ਵਰਣ ਸ਼ੰਕਰ ਜਾਤੀਆਂ ਹੋਂਦ ਵਿਚ ਆਈਆਂ। ਉਹਨਾਂ ਦੀ ਸੰਸਕ੍ਰਿਤੀ ਵਿਚ ਵੀ ਮਿਲਾਵਟ ਦੇ ਯਤਨ ਕੀਤੇ ਗਏ।

ਬਹੁਤ ਅਸਹਿ ਮਾਨਸਿਕ ਪੀੜ ਪਿਛੋਂ ਉਹਨੂੰ ਇਕ ਤੱਥ ਦੀ ਸਮਝ ਪੈ ਗਈ। ਉਹਦੇ ਪਿਆਰੇ ਬ੍ਰਹਮਾ ਦੇ ਸੰਕਲਪ ਨਸ਼ਟ ਹੋ ਰਹੇ ਹਨ। ਉਹਦੀ ਪ੍ਰੰਪਰਾ ਵੀ ਮਲੀਨ ਹੋ ਰਹੀ ਹੈ।

ਫੇਰ ਉਹ ਵੀ ਨੀਚ ਵਿਦੇਸ਼ੀ ਭਾਸ਼ਾ ਪੜ੍ਹਨ ਲਈ ਮਜਬੂਰ ਹੋ ਗਿਆ। ਉਸ ਭਾਸ਼ਾ ਰਾਹੀਂ ਉਹਨੇ ਸਮੇਂ ਬਾਰੇ, ਖ਼ਲਾਅ ਬਾਰੇ ਵਿਚਾਰ ਕੀਤਾ।

ਰਾਈਟ ਤੇ ਲੈਫ਼ਟ ?

ਟਾਈਮ ਸ਼ੇਯਰਸ ਦਾ ਫੇਟ ਔਂਵ ਸਪੇਸ

ਆਰ ਔਂਲ ਪਾਂਇਟਸ ਔਂਵ ਵਯੂ ਇਕਵੀਵੇਲੇਂਟ ?

ਦਾ ਰਿਲੇਟਿਵ ਏਪਿਯਰਸ ਏਬਸੋਲਯੂਟ,

ਦਾ ਏਬਸੋਲਯੂਟ ਟਰਨਸ ਆਊਟ ਟੂ ਬੀ ਰਿਲੇਟਿਵ

ਵੇਲੋਸਿਟੀ ਹੈਜ਼ ਇਟਸ ਲਿਮਿਟ।

ਏਨੇ ਦੈਵੀ ਵਾਕ ਸਿਖ ਲੈਣ ਪਿਛੋਂ ਕਿਸੇ ਨੇ ਉਹਨੂੰ ਆਖਿਆ, "ਸ਼ਾਮ ਦੇ ਪੰਜ ਵਜ ਗਏ ਨੇ।"

ਉਸ ਪੁੱਛਿਆ—"ਕਿਥੇ ? ਭਾਰਤ ਵਿਚ ਜਾਂ ਅਮਰੀਕਾ ਵਿਚ ?" ਇੰਜ ਉਹ ਆਇਨਸਟੀਨ ਦਾ ਨਿਰਪੇਖਤਾ-ਸਿਧਾਂਤ ਅਜੇ ਅੱਧਾ ਹੀ ਪੜ੍ਹ ਸਕਿਆ ਸੀ ਕਿ ਉਹਦੇ ਦੂਜੇ ਜੀਵਨ ਦੀ ਕਥਾ ਵੀ ਸਮਾਪਤ ਹੋ ਗਈ।

ਪੁਨਰ-ਜਨਮ ਦੀ ਖੋਜ ਵਿਚ ਉਹਦੀ ਆਤਮਾ ਭਟਕਦੀ ਰਹੀ।

[ 3 ]

ਉਸ ਅਭਾਗੇ ਦਾ ਤੀਜਾ ਜਨਮ ਇਕ ਬਾਂਦਰ ਦੇ ਰੂਪ ਵਿਚ ਹੋਇਆ। ਬਾਂਦਰ ਦਾ ਕੋਈ ਸਾਕ-ਸੰਬੰਧੀ ਜਾਂ ਸੱਜਣ ਮਿੱਤਰ ਨਹੀਂ ਸੀ। ਇਹ ਜਨਮ ਇਕ ਅਜਿਹੇ ਵਰਗ ਵਿਚ ਹੋਇਆ ਸੀ ਜਿਥੇ ਤੀਵੀਆਂ ਸਰਬ-ਸਾਂਝੀ-ਸੰਪਤੀ ਮੰਨੀਆਂ ਜਾਂਦੀਆਂ ਸਨ। ਇਸੇ ਲਈ ਉਹਨੂੰ ਆਪਣੇ ਪਿਤਾ ਬਾਰੇ ਕੋਈ ਪਤਾ ਨਹੀਂ ਸੀ। ਮਾਂ ਦੇ ਮਗਰ ਮਗਰ ਤੁਰਿਆ ਫਿਰਦਾ। ਭੁੱਖ ਲਗਦੀ। ਉਹਦਾ ਦੁਧ ਚੁੰਘ ਲੈਂਦਾ। ਉਹਦੇ ਸਿਰ ਵਿਚੋਂ ਜੂੰਆਂ ਕਢ ਕਢ ਕੇ ਮਾਰਦਾ ਰਹਿੰਦਾ। ਇਹ ਸਾਰੀਆਂ ਗੱਲਾਂ ਉਹਨੂੰ ਚੇਤੇ ਹਨ। ਦੂਜੀ ਵਾਰ ਗਰਭ ਹੋਣ ਮਗਰੋਂ ਉਹਦੀ ਮਾਂ ਨੇ ਉਹਨੂੰ ਆਪਣੇ ਨਾਲੋਂ ਵਖ ਕਰ ਦਿਤਾ।

ਫੇਰ ਉਹ ਸਾਥੀਆਂ ਨਾਲ ਰਹਿਣ ਲਗ ਪਿਆ। ਉਹਨਾਂ ਨਾਲ ਉਹ ਰੁੱਖਾਂ ਉਤੇ ਉਛਲਦਾ, ਕੁੱਦਦਾ, ਵਡੀਆਂ-ਵਡੀਆਂ ਕੰਧਾਂ ਉਤੇ ਚੜ੍ਹਦਾ ਤੇ ਮੰਦਰ ਦੀ ਉਤਲੀ ਛਤ ਉਤੇ ਨਚਦਾ ਟਪਦਾ ਰਹਿੰਦਾ। ਉਹਦੇ ਦਿਨ ਬੜੇ ਚੰਗੇ ਲੰਘ ਰਹੇ ਸਨ। ਇਕ ਦਿਨ ਉਹ ਅਮਰੂਦਾਂ ਦੇ ਬਾਗ਼ ਵਿਚੋਂ ਚੋਰੀਓਂ ਅਮਰੂਦ ਤੋੜ ਕੇ ਖਾਣ ਲੱਗਾ ਹੋਇਆ ਸੀ ਕਿ ਮਾਲੀ ਨੇ ਗਲੇਲ ਸੇਧ ਕੇ ਵੱਟਾ ਮਾਰਿਆ। ਵੱਟਾ ਉਹਦੀ ਪਿੱਠ ਉਤੇ ਏਨੇ ਜ਼ੋਰ ਦੀ ਵਜਿਆ ਕਿ ਉਹਦਾ ਰੋਣ ਨਿਕਲ ਗਿਆ। ਦੋ ਦਿਨ ਬੜੀ ਹੀ ਪੀੜ ਹੁੰਦੀ ਰਹੀ। ਫੇਰ ਉਹ ਥਾਂ ਲਾਲ ਹੋ ਕੇ ਸੁੱਜ ਗਿਆ। ਇਕ ਹਫ਼ਤੇ ਪਿਛੋਂ ਉਥੇ ਜ਼ਖ਼ਮ ਹੋ ਗਿਆ। ਜ਼ਖ਼ਮ ਦੁਆਲਿਓਂ ਵਾਲ ਝੜ ਗਏ। ਜ਼ਖ਼ਮ

ਵਿਚ ਪਾਕ ਪੈ ਗਈ ਤੇ ਲਹੂ ਵੀ ਰਿਸਣ ਲਗ ਪਿਆ। ਪਾਕ ਨਾਲ ਵਾਲ ਗਿੱਲੇ ਹੋ ਗਏ; ਫੇਰ ਪਾਕ ਸੁੱਕ ਗਈ। ਜ਼ਖ਼ਮ ਉਤੇ ਹਮੇਸ਼ਾ ਮੱਖੀਆਂ ਭਿਣਕਦੀਆਂ ਰਹਿੰਦੀਆਂ। ਉਸ ਵਿਚ ਕੀੜੇ ਵੀ ਪੈ ਗਏ। ਬਦਬੂ ਮਾਰਨ ਲਗ ਪਈ। ਉਹ ਸਾਰਿਆਂ ਨਾਲੋਂ ਵਖਰਾ ਰਹਿਣ ਤੇ ਮਜਬੂਰ ਹੋ ਗਿਆ।

ਅਜ ਉਹ ਬਾਂਦਰ ਬੇਸਹਾਰਾ ਹੈ। ਇਕੱਲਾ ਹੈ। ਨਾ ਮਾਂ ਹੈ, ਨਾ ਪਿਉ। ਸਾਂਝਾ, ਪਰਵਾਰ ਵੀ ਨਹੀਂ। ਕੋਈ ਮਿਤਰ-ਬੇਲੀ ਨਹੀਂ। ਬੁੱਢੀ ਪਿਠ ਉਤਲੇ ਨਾਸੂਰ ਨਾਲ ਕਸ਼ਟ ਭੋਗਦਾ ਉਹ ਸੰਢੇ ਦੀ ਉਡੀਕ ਵਿਚ ਦਿਨ ਕਟ ਰਿਹਾ ਸੀ।

ਮੰਦਰ ਦੇ ਸਾਹਮਣੇ ਵਾਲਾ ਬੋਹੜ ਦਾ ਰੁੱਖ ਹੀ ਉਹਦੇ ਲਈ ਲੋਕ-ਪਰਲੋਕ ਹੈ। ਉਹ ਬੋਹੜ ਦਾ ਰੁੱਖ ਇਕ ਅਜਿਹੇ ਚੁਰਸਤੇ ਵਿਚ ਹੈ ਜਿਥੇ ਮੰਦਰ, ਸ਼ਹਿਰ, ਥਾਣੇ ਤੇ ਨਦੀ ਵਲ ਜਾਣ ਵਾਲੀਆਂ ਸੜਕਾਂ ਦਾ ਚੁਰਸਤਾ ਹੈ।

ਅਣਗਿਣਤ ਟਾਹਣੀਆਂ ਤੇ ਟਾਹਣਾਂ ਵਿਚ ਵੰਡਿਆ, ਦੂਰ ਤਕ ਫੈਲਿਆ ਤੇ ਵਿਸ਼ਾਲ ਮੁਢ ਤੇ ਨਰੋਈਆਂ ਜੜ੍ਹਾਂ ਵਾਲਾ ਇਹ ਬੁੱਢਾ ਬੋਹੜ ਪੀੜ੍ਹੀਆਂ ਦੀਆਂ ਲਾਚਾਰੀਆਂ ਨੂੰ ਨਿਸੰਗ ਵਿਹੰਦਾ ਹੋਇਆ ਏਥੇ ਸਥਿਰ ਖੜਾ ਹੈ। ਉਹਦੀਆਂ ਥੋਥੀਆਂ ਖੋੜਾਂ ਵਿਚ ਸੱਪ ਆ ਸ਼ਰਨ ਲੈਂਦੇ ਹਨ। ਟਾਹਣੀਆਂ ਉਤੇ ਚਿੜੀਆਂ ਦੇ ਆਲ੍ਹਣੇ ਹਨ। ਸੰਘਣੀਆਂ ਸ਼ਾਖਾਂ ਵਿਚੋਂ ਹਵਾ ਤੈਰਦੀ ਹੈ। ਟਾਹਣੀਆਂ ਉਤੇ ਪਾਲਾਂ ਬੰਨ੍ਹੀ ਕੀੜੀਆਂ ਤੁਰੀਆ ਫਿਰਦੀਆਂ ਰਹਿੰਦੀਆਂ ਹਨ। ਸਰੀਰ ਉਤੇ ਪਸਰੇ ਹੋਏ ਨਿੱਕੇ-ਨਿੱਕੇ ਪੱਤਰ ਹਵਾ ਨਾਲ ਕੰਬਦੇ, ਤੇ ਹਿਲਦੇ ਰਹਿੰਦੇ ਹਨ।

ਕਈ ਸਾਲਾਂ ਤੋਂ ਬਾਂਦਰ ਏਸ ਬੋਹੜ ਦੇ ਰੁੱਖ ਦੀ ਟਾਹਣੀ ਉਤੇ ਬੈਠਾ ਹੋਇਆ ਹੇਠਾਂ ਵਿਚਰਦੀ ਜ਼ਿੰਦਗੀ ਵੇਖ ਰਿਹਾ ਹੈ।

ਰਾਹ ਵਿਚ ਆਉਂਦੇ ਜਾਂਦੇ ਬੰਦਿਆਂ ਨੂੰ ਤੇ ਜਾਨਵਰਾਂ ਨੂੰ ਤੇ ਨਾਲੇ ਉਡਦੇ ਪੰਛੀਆਂ ਤੇ ਜਹਾਜ਼ਾਂ ਨੂੰ ਉਹ ਪਹਿਲੇ ਜਨਮ ਦੀ ਕਹਾਣੀ ਸੁਣਾਉਣ ਲਈ ਤਰਸਦਾ ਰਿਹਾ ਹੈ। ਮੂੰਹੋਂ ਕੁਝ ਨਹੀਂ ਕਹਿ ਸਕਿਆ। ਉਹਨੇ ਪ੍ਰਛਾਵਾਂ ਨਾਪ ਕੇ ਸਮੇਂ ਦਾ ਫ਼ੈਸਲਾ ਕੀਤਾ ਸੀ। ਰੇਤੇ ਦੀਆਂ ਸ਼ੀਸ਼ੀਆਂ ਦੀ ਮਦਦ ਨਾਲ ਸਮੇਂ ਨੂੰ ਮਿਣਿਆ ਤੇ ਅੰਕਾਂ ਦੀ ਕਾਢ ਕਢੀ ਸੀ। ਕੈਲੰਡਰ (ਪੰਚਾਂਗ) ਵੀ ਉਹਦੀ ਆਪਣੀ ਰਚਨਾ ਸੀ। ਤਪ ਕਰਕੇ ਬ੍ਰਹਮਾ ਨੂੰ ਬੁਲਾਇਆ ਸੀ—ਤੇ ਅਜਿਹੇ ਕਿੰਨੇ ਹੀ ਤੱਥਾ ਦੀ ਛਾਪ ਚਿੱਤਰਾਂ ਦੇ ਰੂਪ ਵਿਚ ਉਹਦੇ ਮਨ ਉਤੇ ਪਈ।

ਰਾਹੀਆਂ ਵਿਚੋਂ ਕੋਈ ਵੀ ਉਸ ਵਲ ਧਿਆਨ ਨਹੀਂ ਸੀ ਦਿੰਦਾ। ਬੱਚੇ ਵੀ ਉਹਨੂੰ ਵੇਖ ਕੇ ਉਹਦਾ ਮਖ਼ੌਲ ਨਹੀਂ ਸਨ ਉਡਾਉਂਦੇ। ਖਾਣ ਨੂੰ ਵੀ ਨਹੀਂ ਸੀ ਮਿਲਦਾ। ਮੰਦਰ ਨੂੰ ਜਾਣ ਵਾਲੇ ਰਾਹ ਉਤੇ ਜਾਂਦੇ ਭਗਤਾਂ ਦੀਆਂ ਪ੍ਰਸ਼ਾਦ ਨਾਲ ਭਰੀਆਂ ਹੋਈਆਂ ਥਾਲੀਆਂ ਵੇਖ ਕੇ ਉਹਦੇ ਮੂੰਹ ਵਿਚ ਪਾਣੀ ਭਰ ਆਉਂਦਾ। ਢਿਡ ਵਿਚ ਭੁੱਖ ਦੀ ਅੱਗ ਮਚ ਉਠਦੀ। ਜਦੋਂ ਮੰਦਰ ਦਾ ਫਾਟਕ ਬੰਦ ਕਰਕੇ ਪੁਜਾਰੀ ਖੀਰ ਪੀਂਦਾ ਤਾਂ ਉਹ ਬਿਨਾਂ ਅੱਖ ਝਪਕਿਆਂ ਉਹਨੂੰ ਵੇਖਦਾ ਰਹਿੰਦਾ ਤੇ ਆਪਣੀ ਭੁੱਖ ਬੁਝਾਉਂਦਾ।

ਰਾਤ ਨੂੰ ਜਦੋਂ ਸਾਰੇ ਸੌਂ ਜਾਂਦੇ ਤਾਂ ਉਹ ਰੁੱਖ ਤੋਂ ਉਤਰ ਕੇ ਮੰਦਰ ਦੇ ਵਿਹੜੇ ਵਿਚ ਚਲਾ ਜਾਂਦਾ। ਭਗਤਾਂ ਦੇ ਭੰਨੇ ਹੋਏ ਨਾਰੀਅਲਾਂ ਦੇ ਟੋਟੇ, ਸੜੇ ਹੋਏ ਫਲ, ਰੇਤੇ ਨਾਲ ਲਿਬੜੀ

ਮਠਿਆਈ ਦੇ ਭੋਰੇ, ਜਾਂ ਕਦੇ-ਕਦੇ ਅੰਬ ਦੀਆਂ ਗੁਠਲੀਆਂ ਲਭ ਜਾਂਦੀਆਂ। ਕੁਝ ਵੀ ਨਾ ਲਭਦਾ ਤਾਂ ਉਹ ਮੰਦਰ ਦੇ ਤਲਾਅ ਵਿਚੋਂ ਪਾਣੀ ਪੀ ਲੈਂਦਾ, ਜੇ ਪੁਜਾਰੀ ਉਥੇ ਨਾ ਹੁੰਦਾ ਤਾਂ ਮੰਦਰ ਦੀ ਛੱਤ ਉਤੇ ਚੜ੍ਹ ਕੇ ਘੰਟੀ ਵਜਾਉਣ ਲਗ ਜਾਂਦਾ। ਫੇਰ ਅੱਖ-ਪਲਕਾਰੇ ਵਿਚ ਨਸ ਕੇ ਬੋਹੜ ਉਤੇ ਜਾ ਬੈਠਦਾ।

ਰਾਤ ਨੂੰ ਨੀਂਦ ਨਹੀਂ ਸੀ ਆਉਂਦੀ। ਪਿਛਲੇ ਜਨਮ, ਸਮੇਂ, ਆਕਾਸ਼, ਪਿਠ ਉਤੇ ਅੱਲਾ ਜ਼ਖ਼ਮ, ਆਦਿ ਨੂੰ ਚੇਤੇ ਕਰਕੇ ਉਹਦਾ ਦਿਲ ਦੁੱਖੀ ਹੋ ਉਠਦਾ। ਪਹੁ-ਫੁਟਾਲੇ ਸਮੇਂ ਉਹਨੂੰ ਨੀਂਦ ਆਉਣ ਲਗ ਪੈਂਦੀ।

ਘੁਗੂ ਦੀ ਵਾਜ ਸੁਣ ਕੇ ਉਹਨੂੰ ਰੋਜ਼ ਜਾਗ ਆਉਂਦੀ ਹੈ। ਨਗਰਪਾਲਕਾ ਦੇ ਵੱਡੇ ਦਫ਼ਤਰ ਦੇ ਫਾਟਕ ਦੇ ਸਾਹਮਣੇ ਘੁਗੂ ਵਜਦਾ ਹੈ। ਉਦੋਂ ਘੜੀ ਤੇ ਛੇ ਵਜੇ ਹੁੰਦੇ ਹਨ।

ਗੋਪੁਰ ਵਿਚ, ਗੋਪੁਰ ਦੇ ਥਣ ਵਾਂਗ ਦਿਸਦੀ ਘੜੀ ਨੂੰ ਜਦੋਂ ਤੋਂ ਉਹ ਵੇਖਦਾ ਆਇਆ ਸੀ ਉਦੋਂ ਤੋਂ ਹੀ ਇਕ ਇੱਛਾ ਉਹਨੂੰ ਬੇਚੈਨ ਕਰੀ ਰਖਦੀ ਸੀ।

ਉਹ ਕਿਸੇ ਦਿਨ ਗੋਪੁਰ ਦੇ ਦਰਵਾਜ਼ੇ ਦੇ ਸਿਖਰ ਉਤੇ ਚੜ੍ਹ ਕੇ ਘੜੀ ਪ੍ਰਾਪਤ ਕਰਨਾ ਚਾਹੁੰਦਾ ਸੀ। ਜੇ ਹੋ ਸਕਿਆ ਤਾਂ ਪਲ ਭਰ ਵਿਚ ਚੰਦ ਨੂੰ ਛੁਹ ਲੈਣ ਦੀ ਵੀ ਇੱਛਾ ਸੀ। ਇਹ ਇੱਛਾ ਧੂਣੀ ਵਾਂਗ ਉਹਦੇ ਦਿਲ ਵਿਚ ਸੁਲਗਦੀ ਰਹਿੰਦੀ ਸੀ। ਉਸੇ ਦਿਲ ਵਿਚ ਜਿਸ ਨੇ ਸਮੇਂ ਬਾਰੇ ਏਨੀ ਸੋਚ ਵਿਚਾਰ ਕਰਕੇ ਉਹਦਾ ਨਖੇੜ ਕੀਤਾ ਸੀ, ਘੜੀ ਦੀ ਕਾਢ ਕਢੀ ਸੀ, ਨਿਰਪੇਖਤਾ ਦੇ ਸਿਧਾਂਤ ਦਾ ਅਧਿਅਨ ਸ਼ੁਰੂ ਕੀਤਾ ਸੀ ਤੇ ਪਹਿਲੇ ਜਨਮ ਵਿਚ ਨੇਕ ਕੰਮ ਕੀਤੇ ਸਨ।

ਕਈ ਰਾਤਾਂ ਨੂੰ ਉਹ ਗੋਪੁਰ ਗਿਆ ਵੀ। ਪਰ ਉਦੋਂ ਤਕ ਗੋਰਖਾ ਪਹਿਰੇਦਾਰ ਗੋਪੁਰ ਦਰਵਾਜ਼ੇ ਦਾ ਫਾਟਕ ਬੰਦ ਕਰਕੇ ਜਿੰਦਰਾ ਮਾਰ ਕੇ ਸੌਂ ਜਾਂਦਾ ਹੈ।

ਅਖ਼ੀਰ ਮਹੱਤਵਪੂਰਨ ਦਿਨ ਆਇਆ। ਸੋਹਣੀ ਚਾਨਣੀ ਰਾਤ। ਗੋਪੁਰ ਦੀ ਛਾਤੀ ਦੀ ਤਿਰਸੂਲ ਸਿੱਧੀ ਅਸਮਾਨ ਵਲ ਉਠੀ ਹੋਈ ਸੀ। ਚੌਂਕੀਦਾਰ ਗੋਪੁਰ ਦੇ ਦਰਵਾਜ਼ੇ ਨੂੰ ਬੰਦ ਕਰਨਾ ਭੁੱਲ ਗਿਆ ਸੀ ਤੇ ਘੁਰਾੜੇ ਮਾਰ ਰਿਹਾ ਸੀ।

ਬੁਢਾਪੇ ਦੀ ਪ੍ਰਵਾਹ ਨਾ ਕਰਦਾ ਹੋਇਆ, ਜ਼ਖ਼ਮ ਦੀ ਪੀੜ ਸਹਿੰਦਾ ਹੋਇਆ, ਭੁੱਖ ਨੂੰ ਭੁੱਲ ਕੇ ਉਹ ਗੋਪੁਰ ਵਲ ਜਾਂਦੀਆਂ ਪੌੜੀਆਂ ਚੜ੍ਹਣ ਲਗ ਪਿਆ।

ਉਹਨੂੰ ਪਤਾ ਨਹੀਂ ਕਿ ਉਹ ਕਿੰਨੀ ਦੇਰ ਵਿਚ ਉਤਾਂਹ ਚੜ੍ਹਿਆ ਸੀ। ਸੈਂਕੜੇ ਹਜ਼ਾਰਾਂ ਪੌੜੀਆਂ। ਪਿੰਡਾ ਪਸੀਨੇ ਨਾਲ ਭਿੱਜ ਗਿਆ। ਚੱਕਰ ਆਇਆ। ਪੈਰ ਥਕਾਵਟ ਨਾਲ ਨਾਲੋਂ ਝੜ ਗਏ ਲਗਦੇ ਸਨ। ਦਿਲ ਦੀ ਧੜਕਣ ਵਧ ਗਈ ਸੀ। ਸਾਹ ਹਨੇਰੀ ਵਾਂਗ ਸ਼ੂਕਦ ਰਿਹਾ ਸੀ।

ਅਖ਼ੀਰ ਉਹ ਆਪਣੇ ਨਿਸ਼ਾਨੇ ਉਤੇ ਪਹੁੰਚ ਹੀ ਗਿਆ। ਉਹ ਤੀਬਰਤਾ ਨਾਲ ਘੜੀ ਨੂੰ ਵਿਕਾਰਾਂ ਦੇ ਵੇਗ ਵਿਚ ਪਲੋਸਦਾ ਰਿਹਾ, ਉਹਦੀਆਂ ਸੂਈਆਂ ਨੂੰ ਉਹਨੇ ਚੁੰਮ ਲਿਆ। ਫੇਰ ਸਾਰਾ ਜ਼ੋਰ ਲਾ ਕੇ ਉਹਨੂੰ ਗੋਪੁਰ ਨਾਲੋਂ ਤੋੜ ਲਿਆ।

ਗੋਪੁਰ ਦਾ ਥਣ ਨਸ਼ਟ ਹੋ ਗਿਆ। ਸਰੂਪਨਖਾ ਦੀ ਪੀੜ। ਉਹਦੀ ਇੱਛਾ ਪੂਰੀ ਹੋ ਗਈ। ਘੜੀ ਦੇ ਖੋਜੀ ਦੇ ਹੱਥ ਘੜੀ ਆ ਗਈ ਸੀ।

ਘੜੀ ਨੂੰ ਆਪਣੀ ਜ਼ਖ਼ਮੀ ਪਿਠ ਉਤੇ ਚੁਕ ਕੇ ਉਹ ਗੋਪੁਰ ਦੇ ਸਿਖਰ ਉਤੇ ਖੜਾ ਰਿਹਾ। ਚਾਨਣ ਧੋਤਾ ਆਕਾਸ਼। ਚੰਦ ਉਸ ਨੋਕ ਤੋਂ ਕੁਝ ਹੀ ਦੂਰੀ ਉਤੇ ਸੀ, ਉਹ ਚਾਹਵੇ ਤਾਂ ਉਹਨੂੰ ਛੋਹ ਸਕਦਾ ਹੈ। ਚੰਦ ਨੂੰ ਛੋਹ ਕੇ ਉਹ ਜਿਸ ਰਾਹ ਉਤੋਂ ਆਇਆ ਸੀ ਉਸੇ ਉਤੋਂ ਵਾਪਸ ਚਲਾ ਜਾਵੇਗਾ।

ਚੰਦ ਨੂੰ ਛੂਹਣ ਲਈ ਉਹਨੇ ਇਕ ਹੱਥ ਵਿਚ ਘੜੀ ਫੜ ਲਈ ਤੇ ਪੈਰਾਂ ਦੇ ਵੱਡੇ ਅੰਗੂਠਿਆਂ ਉਤੇ ਖੜਾ ਹੋ ਕੇ ਦੂਸਰਾ ਹੱਥ ਚੰਦ ਵਲ ਵਧਾਇਆ। ਪੈਰ ਤਿਲਕ ਗਏ, ਬਸ ਏਨੀ ਕੁ ਗੱਲ ਹੀ ਯਾਦ ਹੈ।

ਦੂਜੇ ਦਿਨ ਮੰਦਰ ਵਲ ਜਾਣ ਵਾਲ਼ੇ ਭਗਤਾਂ ਨੇ ਵੇਖਿਆ ਕਿ ਗੋਪੁਰ ਦੇ ਥੱਲੇ ਖ਼ੂਨ ਵਿਚ ਗੜੁਚ ਇਕ ਬਾਂਦਰ ਦੀ ਲਾਸ਼ ਤੇ ਟੁੱਟੀ ਹੋਈ ਘੜੀ ਦੇ ਪੁਰਜ਼ੇ ਖਿਲਰੇ ਪਏ ਹਨ।

ਪਰਲੋ ਦਾ ਅਜੇ ਮੁਢ ਬਝਿਆ ਹੈ।

## 13. ਯਮਰਾਜ

ਮੌਤ ਬਾਰੇ ਮੈਨੂੰ ਸਭ ਤੋਂ ਪਹਿਲਾਂ 'ਕਾਰੱਤੁ' ਨਾਂ ਦੀ ਦਾਈ ਨੇ ਹੀ ਦਸਿਆ ਸੀ— ਝੁਰੜੀਆਂ ਭਰੇ ਚਿਹਰੇ ਤੇ ਢਿਲਕੀਆਂ ਹੋਈਆਂ ਛਾਤੀਆਂ ਵਾਲੀ ਦਾਈ ਕਾਰੱਤੁ ਨੇ।

ਵੀਹ ਵਰ੍ਹੇ ਹੋ ਗਏ। ਉਸ ਰਾਤ ਮੀਂਹ ਵਰ੍ਹ ਰਿਹਾ ਸੀ ਤੇ ਮੈਂ ਆਪਣੀ ਮਾਂ ਨਾਲ ਚੰਬੜ ਕੇ ਸੁੱਤਾ ਪਿਆ ਸਾਂ। ਮੇਰੇ ਚੌਹੀਂ ਪਾਸੀਂ ਜਣੇਪੇ ਦੀ ਬੋ ਸੀ। ਜਣੇਪੇ ਦੀ ਹੀ ਸਿਥਲਤਾ ਵਿਚ ਬੇਸੁਧ ਹੋਈ ਪਈ ਮਾਂ ਦੀ ਮੰਜੀ ਦੇ ਕੋਲ ਬੈਠੀ ਬੁੱਢੀ ਕਾਰੱਤੁ ਪਾਨ ਚਬ ਰਹੀ ਸੀ। ਜਦੋਂ ਉਹ ਸਿਰ ਹਿਲਾਉਂਦੀ ਤਾਂ ਉਹਦੇ ਕੰਨਾਂ ਦੇ ਵਾਲੇ ਵੀ ਹਿਲਦੇ ਸਨ। ਉਹਨੇ ਆਪਣੀ ਸੁੱਕੀ ਤੇ ਝੁਰੜੀਆਂ ਵਾਲੀ ਸੁਕੜੂ ਛਾਤੀ ਇਕੋ ਪਰਨੇ ਨਾਲ ਢੱਕੀ ਹੋਈ ਸੀ। ਉਦੋਂ ਮੈਨੂੰ, ਬਲੂੰਗੜੇ-ਜਿਹੇ ਨੂੰ ਉਹਨੇ ਇਕ ਪੋਤੜੇ ਵਿਚ ਲਪੇਟਿਆ ਹੋਇਆ ਸੀ।

ਕੁਝ ਚਿਰ ਪਿਛੋਂ ਜਦੋਂ ਮਾਂ ਨੇ ਅੱਖਾਂ ਖੋਹਲੀਆਂ ਤਾਂ ਕਾਰੱਤੁ ਨੇ ਮੈਨੂੰ ਮਾਂ ਦੇ ਸਾਹਮਣੇ ਕਰ ਦਿਤਾ।

"ਕਲਿਆਣੀ ਅੰਬੋ ਕਾਕਾ ਹੋਇਆ ਏ।"

ਉਸ ਪਿਛੋਂ ਉਹਨੇ ਆਪਣੇ ਗੰਦੇ ਲਾਲ ਬੁਲ੍ਹ ਮੇਰੇ ਮੱਥੇ ਨਾਲ ਜੋੜ ਦਿਤੇ ਤੇ ਧੀਮੀ ਆਵਾਜ਼ ਵਿਚ ਕਹਿਣ ਲਗੀ।

"ਮੁੰਡਾ ਜੰਮ ਤਾਂ ਪਿਆ ਏ ਪਰ ਮਰਨਾ ਇਹਨੇ ਵੀ ਏ।"

ਮਾਂ ਨੂੰ ਇਹ ਗੱਲ ਨਹੀਂ ਸੁਣੀ। ਪਹਿਲੇ ਜਣੇਪੇ ਦੀ ਤਕਲੀਫ਼ ਮਹਿਸੂਸ ਕਰਦਿਆਂ ਉਹਨੇ ਫੇਰ ਅੱਖਾਂ ਮੀਟ ਲਈਆਂ ਸਨ।

ਕਾਰੱਤੁ ਨੇ ਮੇਰੇ ਕੰਨ ਵਿਚ ਕਿਹਾ, "ਪੁੱਤਰਾ ਕੀ ਤੈਨੂੰ ਮੌਤ ਪਿਆਰੀ ਏ ?"

ਮੈਂ ਸਿਰ ਹਿਲਾ ਦਿਤਾ।

"ਫੇਰ ਤੂੰ ਜੰਮਿਆ ਕਿਉਂ ਏਂ ?"

ਮੈਨੂੰ ਏਸ ਗੱਲ ਦਾ ਉੱਤਰ ਨਾ ਅਹੁੜਿਆ। ਕਾਸ਼ ਮੈਂ ਕਿਤੇ ਇਹ ਕਹਿ ਸਕਦਾ; "ਤੂੰ ਮੈਨੂੰ ਖਿਚ ਲਿਆਈ, ਇਸ ਲਈ ਮੈਂ ਜੰਮ ਪਿਆ।" ਪਰ ਮੈਂ ਬੋਲ ਨਹੀਂ ਸਾਂ ਸਕਦਾ।

ਕਈ ਸਾਲਾਂ ਪਿਛੋਂ ਹੀ ਮੈਂ ਉ, ਆ ਤੇ ਏ, ਬੀ, ਸੀ ਸਿਖਿਆ ਸਾਂ। ਉਦੋਂ ਤਕ ਮੇਰੇ ਵਿਚਾਰ ਅੱਖਰਾਂ ਵਿਚ ਨਹੀਂ ਸਨ ਵਟੇ। ਉਹ ਚਿੱਤਰ ਹੀ ਸਨ। ਭਿੰਨ-ਭਿੰਨ ਰੂਪਾਂ ਤੇ ਰੰਗਾਂ

ਵਿਚ ਉਹ ਚਿੱਤਰ ਮੇਰੇ ਨਿਕਚੂ ਦਿਮਾਗ਼ ਵਿਚ ਪਲਸੇਟੇ ਲੈ ਰਹੇ ਸਨ। ਪੰਜ ਸਾਲ ਪਿਛੋਂ ਮੈਂ ਰੁੱਖ ਉਤੇ ਚੜ੍ਹਨਾ ਸਿਖਿਆ, ਉਹਨਾਂ ਦਿਨਾਂ ਵਿਚ ਹੀ ਮੈਂ ਕਾਰੱਤੁ ਨੂੰ ਮਰਦਿਆਂ ਵੇਖਿਆ।

ਉਹੀ ਕਾਰੱਤੁ ਮਰ ਗਈ ਜਿਸ ਨੇ ਮੇਰੀ ਮੌਤ ਦੀ ਗੱਲ ਕਹੀ ਸੀ। ਮੈਨੂੰ ਉਸ ਉਤੇ ਗ਼ੁੱਸਾ ਵੀ ਆਇਆ ਤੇ ਹਾਸਾ ਵੀ ਆਇਆ। ਮੌਤ ਬੂਹੇ ਉਹਲੇ ਲੁਕੀ ਰਹਿੰਦੀ ਸੀ, ਇਹ ਜਾਣਦਿਆਂ ਹੋਇਆਂ ਵੀ ਮੈਂ ਉਹਦੇ ਮਰਨ ਤੋਂ ਕੁਝ ਚਿਰ ਪਹਿਲਾਂ ਉਹਦੀ ਝੁੱਗੀ ਵਿਚ ਜਾ ਵੜਿਆ ਸਾਂ।

ਗੋਹੇ ਨਾਲ ਲਿਪੀ ਹੋਈ ਥਾਂ ਉਤੇ ਇਕ ਚਟਾਈ ਤੇ ਕੰਬਲ ਵਿਛਾਇਆ ਹੋਇਆ ਸੀ ਤੇ ਉਸ ਉਤੇ ਕਾਰੱਤੁ ਦਾਈ ਮੋਇਆਂ ਵਾਂਗ ਲੇਟੀ ਹੋਈ ਸੀ। ਉਹਦੇ ਸਰ੍ਹਾਂਦੀ ਕਾਂਸੀ ਦਾ ਇਕ ਦੀਵਾ ਜਗ ਰਿਹਾ ਸੀ। ਉਸ ਬੁਢੜੀ ਦੇ ਤਿੰਨ ਪੁੱਤਰ ਬਾਹਰ ਵਰਾਂਡੇ ਵਿਚ ਬੈਠੇ ਬੀੜੀਆਂ ਪੀ ਰਹੇ ਸਨ। ਉਹਦੀ ਧੀ ਭਵਾਨੀ ਦੱਖਣ ਦੇਸ਼ ਵਿਚ ਕਿਤੇ ਰਹਿੰਦੀ ਸੀ। ਉਹਨੂੰ ਕੋਈ ਲੈਣ ਗਿਆ ਹੋਇਆ ਸੀ। ਵਿਹੜੇ ਦੇ ਇਕ ਖੂੰਜੇ ਵਿਚ ਪਾਥੀਆਂ ਤੇ ਨਾਰੀਅਲ ਦੇ ਛਿਲੜ ਰਖੇ ਹੋਏ ਸਨ।

ਚੀਤੀਯਨ ਰਾਮਨ ਨਾਯਰ[1] ਨੇ ਘੜੀ ਬੰਨ੍ਹੀ ਹੋਈ ਸੀ ਤੇ ਉਹ ਦਾਹ-ਸੰਸਕਾਰ ਕਰਨ ਦੀ ਉਡੀਕ ਵਿਚ ਬੈਠਾ ਹੋਇਆ ਸੀ। ਉਹ ਵਾਰੀ-ਵਾਰੀ ਘੜੀ ਵੇਖ ਰਿਹਾ ਸੀ। ਦੱਖਣ ਵਾਲੇ ਪਾਸੇ ਕੁਝ ਗੁਆਂਢੀ ਗਭਰੂ, ਚਿਤਾ ਤਿਆਰ ਕਰਨ ਵਿਚ ਲਗੇ ਹੋਏ ਸਨ।

ਸਾਰੇ ਉਡੀਕ ਵਿਚ ਸਨ।

ਮੈਨੂੰ ਡਰ ਲਗਣ ਲਗ ਪਿਆ। ਮੌਤ ਕਿਸੇ ਕਾਲੀ ਗਿਰਝ ਵਾਂਗ ਖੰਭ ਪਸਾਰੀ ਘਰ ਉਤੇ ਚੱਕਰ ਲਾ ਰਹੀ ਹੈ, ਇਕ ਜੰਗਲੀ ਝੋਟੇ ਵਾਂਗ ਬਾਹਰ ਫੁਕਾਰੇ ਮਾਰਦੀ ਫਿਰਦੀ ਹੈ। ਮੌਤ ਗਲ ਵਿਚ ਪਾਉਣ ਵਾਲੀ ਫਾਹੀ ਬਣ ਕੇ ਬਾਗ਼ ਵਿਚ ਕਿਧਰੇ ਲੁਕੀ ਬੈਠੀ ਹੈ। ਸਾਰੇ ਪਾਸੇ ਮੌਤ ਦੀ ਗੰਧ ਪਸਰੀ ਹੋਈ ਹੈ। ਏਸ ਘਰ ਦੇ ਸਾਰੇ ਬੰਦੇ ਉਹਦੀ ਜਕੜ ਵਿਚ ਹਨ। ਜੇ ਕਿਤੇ ਮੌਤ ਦੀ ਭੈੜੀ ਨਿਗਾਹ ਕਿਸੇ ਹੋਰ ਤੇ ਪੈ ਗਈ ਤਾਂ ਕਾਰੱਤੁ ਬਚ ਜਾਏਗੀ ਤੇ ਉਹ ਮਰ ਜਾਵੇਗਾ। ਕਿਸੇ ਅਜਿਹੀ ਘਟਨਾ ਵਾਪਰਨ ਤੋਂ ਪਹਿਲਾਂ ਹੀ ਮੈਂ ਬੁਰੀ ਤਰ੍ਹਾਂ ਘਬਰਾ ਗਿਆ। ਮੈਂ ਸੋਚਿਆ ਕਿ ਉਥੋਂ ਕਿਧਰੇ ਨਸ ਜਾਵਾਂ।

ਅੰਤਾਂ ਦੀ ਖ਼ੁਸ਼ੀ ਵਿਚ ਮੈਂ ਚੀਕਿਆ, "ਕਾਰੱਤੁ ਅੰਮਾਂ।"

ਮੇਰੀ ਚੀਕ ਸੁਣ ਕੇ ਖੂੰਜੇ ਵਿਚ ਅਹਿਲ ਬੈਠੀਆਂ ਦੋ ਬੁਢੀਆਂ ਨੇ ਸਿਰ ਉਤਾਂਹ ਚੁਕਦਿਆਂ ਪੁਛਿਆ :

"ਕਿਉਂ ਪੁੱਤਰ, ਏਡੇ ਕੁਵੇਲੇ ਤੂੰ ਇਥੇ ਕਿਉਂ ਖੜੋਤਾ ਏਂ ? ਤੈਨੂੰ ਤੇਰੀ ਮਾਂ ਨਹੀਂ ਝਿੜਕੇਗੀ ?"

ਮੈਂ ਹੌਂਸਲਾ ਕਰਕੇ ਕਿਹਾ, "ਨਹੀਂ, ਨਹੀਂ।

---

1. ਕੇਰਲ ਵਿਚ ਚੀਤੀਯਨ ਨਾਯਰ ਵਰਗ ਦਾ, ਚੀਤੀਯਨ ਨਾਮੀ ਹਿੰਦੂ ਦਾਹ-ਸੰਸਕਾਰ ਕਰਦਾ ਹੈ।

ਮੈਂ ਕਾਰੱਤੂ ਨੂੰ ਮਰਦਿਆਂ ਵੇਖਣ ਆਇਆ ਹਾਂ। ਮੇਰੀ ਮੌਤ ਦੀ ਗੱਲ ਇਸੇ ਨੇ ਕਹੀ ਸੀ। ਇਸੇ ਕਰਕੇ ਮੈਂ ਇਹਨੂੰ ਮਰਦਿਆਂ ਵੇਖਣਾ ਏਂ ਤੇ ਇਸ ਤੋਂ ਪੁਛਣਾ ਏਂ।—ਬੁਢੀਏ ਤੂੰ ਮਰ ਰਹੀ ਏਂ ਨਾ ਹੁਣ ?"

ਬੁਢੀਆਂ ਵਿਚੋਂ ਇਕ ਨੇ ਛਿਕ ਮਾਰ ਕੇ ਆਖਿਆ, "ਇੰਜ ਨਾ ਕਹੁ ਪੁੱਤਰ। ਏਸ ਜਹਾਨ ਨੂੰ ਛਡਣਾ ਏਨਾ ਸੌਖਾ ਨਹੀਂ। ਮਾਇਆ ਦੇ ਬੰਧਨ ਦੀ ਜਕੜ ਬੜੀ ਕਰੜੀ ਹੁੰਦੀ ਏ। ਢਿਲਿਆਂ ਕਰਨ ਤੇ ਵੀ ਢਿਲੀ ਨਹੀਂ ਹੁੰਦੀ। ਕਟਣ ਤੇ ਕਟੀ ਵੀ ਨਹੀਂ ਜਾਂਦੀ।"

ਮੈਂ ਬੁੱਢੀ ਦੇ ਕੋਲ ਪੈਰਾਂ-ਭਾਰ ਬੈਠ ਗਿਆ ਤੇ ਧੀਮੀ ਆਵਾਜ਼ ਵਿਚ ਉਹਨੂੰ ਬੁਲਾਇਆ, "ਕਾਰੱਤੂ ਅੰਮਾਂ।" ਕਈ ਵਾਰ ਬੁਲਾਉਣ ਪਿਛੋਂ ਉਹਨੇ ਅੱਖਾਂ ਪੁਟੀਆਂ।

ਮੈਂ ਪੁਛਿਆ—"ਤੂੰ ਕਦੋਂ ਮਰੇਂਗੀ ?"

ਉਹ ਹੌਲੀ-ਜਿਹੀ ਬੋਲੀ, "ਜਦੋਂ ਭਗਵਾਨ ਨੇ ਸਦਿਆ ਉਦੋਂ ਚਲੀ ਜਾਵਾਂਗੀ ਪੁੱਤਰ।"

"ਕੀ ਤੈਨੂੰ ਮੌਤ ਪਿਆਰੀ ਏ ?"

"ਨਾ ਪੁੱਤਰ। ਭਵਾਨੀ ਦੀ ਧੀ ਦਾ ਵਿਆਹ ਵੇਖੇ ਬਿਨਾਂ ਕਿਵੇਂ ਮਰ ਜਾਵਾਂ ?"

"ਫੇਰ ਤੂੰ ਮੇਰੀ ਮੌਤ ਦੀ ਗੱਲ ਕਿਉਂ ਕਹੀ ਸੀ ?"

"ਪੁੱਤਰਾ, ਤੂੰ ਵੀ ਛੇਤੀ ਹੀ ਮਰ ਜਾਵੇਂਗਾ। ਚੱਲਣੈਂ—ਚਲ ਮੈਂ ਤੈਨੂੰ ਲੈ ਚੱਲਾਂ।"

ਬੁੱਢੀ ਕਾਰੱਤੂ ਦੀਆਂ ਨਿੱਕੀਆਂ ਅੱਖਾਂ ਵਿਚ ਚਮਕ ਆ ਗਈ। ਉਹਨਾਂ ਵਿਚ ਅਜੀਬ ਜਿਹਾ ਤੇਜ ਸੀ। ਉਹਨੇ ਮੈਨੂੰ ਡਰਾ ਦਿਤਾ। ਬੁਢੀ ਫੇਰ ਮੇਰੀ ਮੌਤ ਦੀ ਭਵਿਖ ਬਾਣੀ ਕਰ ਰਹੀ ਹੈ। ਉਥੋਂ ਬਚ ਕੇ ਕਿਧਰੇ ਭਜ ਜਾਣ ਨੂੰ ਦਿਲ ਕੀਤਾ। ਜਦੋਂ ਜੰਮਿਆ ਸਾਂ ਤਾਂ ਮੈਂ ਆਖਿਆ ਸੀ ਕਿ ਮੈਨੂੰ ਮਰਨ ਦਾ ਭੈ ਵੀ ਨਹੀਂ, ਪਰ ਹੁਣ ਮਰਨ ਤੋਂ ਡਰ ਲਗਦਾ ਹੈ। ਉਸ ਬੁੱਢੀ ਤੋਂ ਬਹੁਤ ਸਾਰੀਆਂ ਗੱਲਾਂ ਪੁਛਣ ਤੇ ਸਮਝਣ ਦੀ ਇੱਛਾ ਹੋਈ।

"ਮੈਂ ਕਦੋਂ ਮਰਾਂਗਾ ? ਕਿੰਜ ਮਰਾਂਗਾ ?"

ਅਚਾਨਕ ਉਦੋਂ ਕਾਰੱਤੂ ਦਾ ਸਰੀਰ ਕੰਬਿਆ। ਸਿਰ ਇਕ ਪਾਸੇ ਲੁੜਕ ਗਿਆ। ਮੂੰਹ ਖੁਲ੍ਹ ਗਿਆ। ਉਸੇ ਪਲ ਬਾਹਰ ਇਕ ਕਾਲੇ ਮੁਰਗੇ ਨੇ ਬਾਂਗ ਦਿਤੀ। ਮੈਂ ਤ੍ਰਬਕ ਪਿਆ। ਦੂਜਾ ਕਾਲਾ ਮੁਰਗਾ ਵੀ ਕੁੜ ਕੁੜ ਕਰਨ ਲਗ ਪਿਆ।

ਸਾਰੇ ਬਾਗ਼ ਵਿਚ ਜਿਵੇਂ ਯਮਰਾਜ ਦਾ ਸੰਖ ਗੂੰਜ ਪਿਆ। ਬੁੱਢੀਆਂ ਦੀਆਂ ਅੱਖਾਂ ਅਧੀਆਂ ਖੁਲ੍ਹੀਆਂ ਹੋਈਆਂ ਸਨ। ਬੁੱਢੀਆਂ ਨੇ ਉਠ ਕੇ ਆਪੋ ਆਪਣੀਆਂ ਅੱਖਾਂ ਪੂੰਝੀਆਂ ਤੇ ਹੌਲੀ-ਹੌਲੀ ਹਟਕੋਰੇ ਭਰਨ ਲਗ ਪਈਆਂ। ਵਰਾਂਡੇ ਵਿਚ ਬੈਠੇ ਬੀੜੀ ਪੀ ਰਹੇ ਉਹਦੇ ਪੁੱਤਰ ਨੱਸੇ ਆਏ। ਰਾਮਨ ਨਾਯਰ ਨੇ ਘੜੀ ਵਲ ਵਿੰਹਦਿਆਂ ਲੰਮਾ ਸਾਹ ਖਿਚਿਆ। ਮੈਂ ਆਪਣੇ ਆਪ ਨੂੰ ਇੰਜ ਸਿਲ੍ਹ-ਪੱਥਰ ਹੋਇਆ ਮਹਿਸੂਸ ਕਰ ਰਿਹਾ ਸਾਂ ਜਿਵੇਂ ਹੁਣੇ ਕੋਈ ਭਿਆਨਕ ਸੁਪਨਾ ਵੇਖ ਕੇ ਜਾਗਿਆ ਹੋਵਾਂ।

ਉਹ ਬੁੱਢੀ ਦਾਈ ਮਰ ਗਈ ਸੀ ਜਿਸ ਨੇ ਮੈਨੂੰ ਕਿਹਾ ਸੀ ਕਿ ਮੈਂ ਮਰ ਜਾਵਾਂਗਾ। ਉਹਦੇ ਨਾਲ ਹੀ ਉਹ ਰਹੱਸ ਵੀ ਮਰ ਗਿਆ। ਇਸ ਬਾਰੇ ਮੈਂ ਹੁਣ ਕਿਸੇ ਤੋਂ ਕੁਝ ਵੀ ਨਹੀਂ ਪੁਛਣਾ। ਉਹ ਗੱਲ ਹੁਣ ਕੋਈ ਨਹੀਂ ਦਸ ਸਕਦਾ।

ਮੈਨੂੰ ਪਿਛਲੀਆਂ ਗੱਲਾਂ ਯਾਦ ਆਈਆਂ। ਦਸਵੇਂ ਜਨਮ-ਦਿਨ ਦੀਆਂ ਗੱਲਾਂ ਯਾਦ ਆਈਆਂ।

ਜਦੋਂ ਇਕ ਦਿਨ ਸ਼ਾਮ ਨੂੰ ਮੈਂ ਸਕੂਲੋਂ ਵਾਪਸ ਆ ਰਿਹਾ ਸਾਂ ਤੇ ਮੀਂਹ ਵਰ੍ਹ ਰਿਹਾ ਸੀ ਉਦੋਂ ਕੋਟੇਲ ਨਾਂ ਦੀ ਪਹਾੜੀ ਦੇ ਇਕ ਪਾਸਿਓਂ ਮੈਨੂੰ ਕਿਸੇ ਨੇ ਆਵਾਜ਼ ਮਾਰੀ ਸੀ—

"ਅੱਪੂ ਕੁੱਟਾ..."

ਮੈਂ ਚਾਰ-ਚੁਫੇਰੇ ਵੇਖਿਆ ਪਰ ਉਥੇ ਕੋਈ ਵੀ ਨਹੀਂ ਸੀ। ਕੁਝ ਚਿਰ ਪਿਛੋਂ ਰਾਤ ਹੋ ਜਾਣੀ ਸੀ। ਉਸ ਮੰਦਰ ਦਾ ਮੈਦਾਨ ਜਿਸ ਵਿਚ ਮੁੰਡੇ ਖੇਡਣ ਆਉਂਦੇ ਹੁੰਦੇ ਸਨ ਹੁਣ ਖ਼ਾਲੀ ਪਿਆ ਹੈ। ਕਾਜੂ ਦੇ ਰੁੱਖਾਂ ਤੋਂ ਹੁਣ ਵੀ ਪਾਣੀ ਡ੍ਰਿਪ ਰਿਹਾ ਹੈ। ਮੈਂ ਰਤਾ ਡਰ ਗਿਆ। ਮੀਂਹ ਵਰ੍ਹ ਰਿਹਾ ਹੈ। ਸ਼ਾਮ ਦੀ ਕਾਲਖ਼ ਵਧਦੀ ਜਾ ਰਹੀ ਹੈ। ਜੇ ਮੈਂ ਕਾਹਲੀ ਕਾਹਲੀ ਨਾ ਤੁਰਿਆ ਤਾਂ ਹਨੇਰੇ ਦੇ ਮਘੋਰੇ ਵਿਚ ਜਾ ਡਿਗਾਂਗਾ। ਇੰਜ ਘਬਰਾ ਕੇ ਮੈਂ ਹੋਰ ਤੇਜ਼ ਨਸਿਆ। ਫੇਰ ਉਹੋ ਆਵਾਜ਼ ਸੁਣਾਈ ਦਿਤੀ। "ਅੱਪੂ ਕੁੱਟਾ.." ਇਸ ਵਾਰ ਮੈਨੂੰ ਕਾਜੂ ਦੇ ਰੁੱਖ ਦੀ ਇਕ ਟਾਹਣੀ ਉਤੇ ਇਕ ਕਾਲੀ ਚਿੜੀ ਚੁੰਝ ਖੋਹਲੀ ਚੂਕਦੀ ਦਿਸ ਪਈ। ਮੈਂ ਇਕ ਦਮ ਮੁੜ ਕੇ ਪੁਛਿਆ, "ਕੀ ਚਾਹੁਨੀ ਏਂ ਤੂੰ ?"

"ਕੀ ਤੂੰ ਮੈਨੂੰ ਪਛਾਣਦਾ ਏਂ ?"

"ਨਹੀਂ।"

"ਨਹੀਂ ? ਇਕ ਵਾਰੀ ਫੇਰ ਚੇਤਾ ਕਰ।"

ਉਹ ਪੰਛੀ ਚੁੰਝ ਖੋਹਲ ਕੇ ਬੜਾ ਭੱਦਾ ਜਿਹਾ ਹਾਸਾ ਹੱਸਿਆ। ਉਦੋਂ ਹੀ ਕਾਜੂਆਂ ਦੇ ਬਾਗ਼ ਵਿਚ ਤੇਜ਼ ਮੀਂਹ ਵਰ੍ਹਨ ਲਗ ਪਿਆ। ਪੰਛੀਆਂ ਦੀ ਇਕ ਡਾਰ ਚਿਚਲਾਂਦੀ ਹੋਈ ਉਡ ਗਈ। ਮੀਂਹ ਦੀ ਵਾਛੜ ਨਾਲ ਪੱਤੇ ਝੜ ਗਏ। ਉਤੋਂ ਆਏ ਹਵਾ ਦੇ ਬੁੱਲ੍ਹਿਆਂ ਨਾਲ ਪੱਤੇ ਉਡਦੇ ਰਹੇ। ਮੇਰਾ ਸਾਰਾ ਪਿੰਡਾ ਭਿਜ ਗਿਆ ਤੇ ਮੈਂ ਠੰਡ ਨਾਲ ਕੰਬਣ ਲਗ ਪਿਆ। ਦੰਦ ਵੱਜਣ ਲਗ ਪਏ।

"ਮੈਨੂੰ ਪਛਾਣਦਾ ਨਹੀਂ ? ਹਾ...ਹਾ...ਹਾ...ਮੈਂ ਹੀ ਤੈਨੂੰ ਮਾਂ ਦੀ ਕੁੱਖ ਵਿਚੋਂ ਬਾਹਰ ਲਿਆਈ ਸਾਂ। ਤੂੰ ਭੁੱਲ ਗਿਆ ਏਂ ?"

ਡਰਦਾ ਮਾਰਿਆ ਮੈਂ ਕੁਝ ਬੋਲ ਨਹੀਂ ਸਕਿਆ ਤੇ ਖੜਾ-ਖੜੋਤਾ ਹੀ ਸੁੰਨ ਹੋ ਗਿਆ। ਮੀਂਹ ਤੋਂ, ਕੋਟੇਲ ਨਾਮੀ ਪਹਾੜ ਦੀ ਹਵਾ ਤੋਂ, ਕਾਲੀ ਚਿੜੀ ਤੋਂ ਬਚਣ ਲਈ, ਮੈਂ ਇਕ ਅੰਬਾਂ ਦੇ ਰੁੱਖ ਥੱਲੇ ਕੋਈ ਸੁਰਖਿਅਤ ਥਾਂ ਲਭ ਹੀ ਰਿਹਾ ਸਾਂ ਕਿ ਇਕ ਵਾਰੀ ਫੇਰ ਉਹੋ ਸ਼ਬਦ ਸੁਣਾਈ ਦਿਤੇ। "ਅੱਪੂ ਕੁੱਟਾ, ਇਕ ਵਾਰ ਫੇਰ ਏਧਰ ਵੇਖੀਂ।"

ਮੈਂ ਉਧਰ ਵੇਖਿਆ।

ਪੰਛੀ ਦੇ ਲੰਮੇ ਕੰਨਾਂ ਵਿਚ ਵਾਲੇ ਹਿਲਦੇ ਦਿੱਸੇ। ਪਾਨ ਨਾਲ ਰੰਗੇ ਹੋਏ ਲਾਲ ਬੁਲ੍ਹਾਂ ਉਤੇ ਝੁਰੜਾਇਆ ਮਾਸ ਦਿਸਿਆ।

ਯਾਦਾਂ ਨੇ ਮੈਨੂੰ ਫੇਰ ਘੇਰ ਲਿਆ।

"ਅੱਪੂ ਕੁੱਟਾ, ਆ ਮੈਂ ਤੈਨੂੰ ਲੈ ਚੱਲਾਂ ?"

"ਨਹੀਂ, ਨਹੀਂ," ਮੈਂ ਨਸਿਆ। ਬਿਨਾਂ ਪਿਛਾਂਹ ਝਾਕੇ ਨਸਦਾ ਰਿਹਾ, ਪਰ ਫੇਰ ਵੀ ਪਿਛੋਂ ਕੋਝਾ ਹਾਸਾ ਸੁਣਦਾ ਰਿਹਾ।

"ਬਚਣ ਦੀ ਕੋਸ਼ਿਸ਼ ਨਾ ਕਰੀਂ, ਮੈਂ ਫੇਰ ਆਵਾਂਗੀ।"

ਘਰ ਪਹੁੰਚਦਿਆਂ ਹੀ ਮੇਰੇ ਮੂੰਹ ਵਿਚੋਂ ਝਗ ਵਗਣ ਲਗ ਪਈ। ਮੈਂ ਸਿਥਲ ਹੋ ਕੇ ਡਿਗ ਪਿਆ। ਤਿੰਨ ਦਿਨ ਉਹੀ ਹਾਲਤ ਰਹੀ। ਬੁਖ਼ਾਰ ਦੀ ਗਰਮੀ ਵਿਚ ਝੁਲਸੀਂਦਾ ਰਿਹਾ। ਮਾਂ ਨੇ ਕਿਹਾ, "ਡਰ ਗਿਆ ਹੋਣੈ।" ਉਹ ਫੁਟ-ਫੁਟ ਕੇ ਰੋਣ ਲਗ ਪਈ।

ਫੇਰ ਗੋਪਾਲ ਗਣਕ ਆਇਆ। ਭੈਂਗਾ ਗੋਪਾਲ ਗਣਕ। ਉਹਨੇ ਰਾਸ਼ੀ-ਚੱਕਰ ਉਲੀਕਿਆ। ਕੌਡੀਆਂ ਆਹਮਣੇ-ਸਾਹਮਣੇ ਧਰੀਆਂ। ਫੇਰ ਮੇਰੇ ਗ੍ਰਹਿਆਂ ਦੀ ਚਾਲ ਉਸ ਸਮਝ ਲਈ। ਉਹਨਾਂ ਉਹਦੇ ਮਨ ਵਿਚ ਰੰਗੀਨ ਚਿਤਰ ਉਘਾੜੇ। ਉਹਨੇ ਉਹ ਚਿਤਰ ਜ਼ਮੀਨ ਉਤੇ ਵੀ ਬਣਾਏ ਸਨ। ਮੋਏ ਹੋਏ ਬੰਦਿਆਂ ਦੀਆਂ ਰੂਹਾਂ ਤੇ ਕਾਲੇ ਪੰਛੀਆਂ ਨੂੰ ਡਰਾਵੇ ਦਿਤੇ ਤੇ ਉਹਨਾਂ ਦਾ ਸ਼ਿਕਾਰ ਕੀਤਾ।

ਅਖ਼ੀਰ ਮੈਨੂੰ ਪਤਾ ਲਗ ਗਿਆ।

"ਉਮਰ ਦੀ ਦੁਰਦਸ਼ਾ ਹੈ। ਮੌਤ ਕਦੇ ਵੀ ਆ ਸਕਦੀ ਹੈ। ਅਜ ਭਾਵੇਂ ਕਲ੍ਹ।"

ਮਾ ਹੁਬਕੀਂ ਹੁਬਕੀਂ ਰੋਈ। ਬੜੀ ਲੰਮੀ ਉਡੀਕ ਪਿਛੋਂ ਤੇ ਮਿੰਨਤਾਂ-ਮਨੌਤਾਂ ਪਿਛੋਂ ਝੋਲੀ ਪਏ ਪੁੱਤਰ ਦਾ ਜਿਉਣ ਸਮਾਂ ਅਨਿਸਚਤ ਹੈ। ਅਜ ਜਾਂ ਕਲ੍ਹ। ਬੜੀ ਭਿਆਨਕ ਮੌਤ ਹੋਣ ਵਾਲੀ ਹੈ।

ਦਾਈ ਕਾਰੱਤੂ ਨੇ ਜੋ ਕੁਝ ਵੀ ਆਖਿਆ ਸੀ ਉਹ ਠੀਕ ਹੀ ਹੈ।

ਕਾਜੂਆਂ ਦੇ ਬਾਗ਼ ਵਾਲੀ ਦਿੜੀ ਨੇ ਜੋ ਕਿਹਾ ਸੀ ਉਹ ਵੀ ਠੀਕ ਹੈ।

ਅਜ ਜਾਂ ਕਲ੍ਹ...ਬਿਨਾਂ ਦੇਰ ਤੋਂ।

ਮੈਂ ਆਪਣੀ ਜ਼ਿੰਦਗੀ ਦੇ ਪਲ ਗਿਣੇ, ਜਿਹੜੇ ਪਤੰਗਿਆਂ ਵਾਂਗ ਨਿਕਲ ਕੇ ਉਡਦੇ-ਉਡਦੇ ਝੜ ਵੀ ਗਏ।

ਗੋਪਾਲ ਗਣਕ ਨੇ ਯਕੀਨ ਨਾਲ ਆਖਿਆ, ਮੌਤ ਜ਼ਮੀਨ ਉਤੇ ਹੀ ਹੋਵੇਗੀ, ਪਾਣੀ ਵਿਚ ਸੁਰਖਿਅਤ ਰਹੇਗਾ।

ਉਸੇ ਸ਼ਾਮ ਮੈਨੂੰ ਪਾਬੰਦ ਕਰ ਦਿਤਾ ਗਿਆ। ਮੇਰੇ ਉਤੇ ਪਹਿਰੇਦਾਰ ਲਾ ਦਿਤਾ ਗਿਆ। ਸਕੂਲ ਆਉਂਦਿਆਂ-ਜਾਂਦਿਆਂ ਗੁਆਂਢੀਆਂ ਦੇ ਦੋ ਬੱਚੇ ਮੇਰੇ ਨਾਲ ਪਹਿਰੇਦਾਰਾਂ ਵਾਂਗ ਹੁੰਦੇ ਸਨ। ਛੁਟੀਆਂ ਵਾਲੇ ਦਿਨੀਂ ਘਰ ਦੇ ਨੌਕਰ ਪੰਕੁਣੀ ਨਾਯਰ ਦੀਆਂ ਲਾਲ ਅੱਖਾਂ ਮੇਰੀ ਰਾਖੀ ਲਈ ਚੌਹੀਂ ਪਾਸੀਂ ਘੁੰਮਦੀਆਂ ਰਹਿੰਦੀਆਂ। ਰੁੱਖ ਉਤੇ ਚੜ੍ਹਣ ਦੀ ਆਗਿਆ ਨਹੀਂ ਸੀ। ਕਟਹਲ, ਅੰਬਾਂ ਤੇ ਅਮਰੂਦਾਂ ਦੇ ਰੁੱਖਾਂ ਉਤੇ ਮੌਤ ਦਾ ਖ਼ਤਰਾ ਹੈ। ਪਾਣੀ ਵਿਚ ਕੋਈ ਡਰ ਨਹੀਂ। ਨਹਾ ਸਕਦਾ ਹਾਂ। ਤੈਰ ਸਕਦਾ ਹਾਂ।

ਇੰਜ ਦਿਨ ਅਗਾਂਹ ਵਧਦੇ ਗਏ—ਕਿਸ਼ੋਰ-ਉਮਰ ਦੀ ਸ਼ਾਮ ਵਲ ਯਾਦਾਂ ਦੀ ਸ਼ਾਮ ਵਲ।

ਫੇਰ ਮੇਰੀ ਪੰਦਰ੍ਹਵੀਂ ਵਰ੍ਹੇ ਗੰਢ ਦਾ ਦਿਨ ਆਇਆ।

ਉਸ ਦਿਨ ਇਕ ਗੋਸਾਈਂ ਮੈਨੂੰ ਲਭਦਾ ਲਭਦਾ ਪਹੁੰਚਿਆ। ਉਹ ਅਣਸੱਦੇ ਮਹਿਮਾਨ ਵਾਂਗ ਹੀ ਆ ਗਿਆ ਸੀ। ਆ ਕੇ ਡਿਉਢੀ ਦੇ ਫ਼ਰਸ਼ ਤੇ ਬੈਠ ਗਿਆ। ਗੰਠੜੀ ਹੇਠ ਰਖ ਦਿਤੀ। ਉਹਦੇ ਮੱਥੇ ਉਤੇ ਭਬੂਤੀ ਮਲੀ ਹੋਈ ਸੀ। ਮੱਥੇ ਦੇ ਵਿਚਕਾਰ ਕੇਸਰ ਦਾ ਵੱਡਾ ਸਾਰਾ ਟਿੱਕਾ ਵੀ ਲਾਇਆ ਹੋਇਆ ਸੀ। ਉਹਦਾ ਚਿਹਰਾ, ਬੁਲ੍ਹ ਅਤੇ ਕੰਨਾਂ ਦੇ ਕੁੰਡਲ ਵੀ ਲਾਲ ਸਨ।

ਉਹਨੇ ਮੇਰੇ ਵਲ ਘੂਰ-ਘੂਰ ਵਿਹੰਦਿਆਂ ਬਣਾਉਟੀ-ਜਿਹੀ ਹਾਸੀ ਹੱਸਦਿਆਂ ਪੁਛਿਆ—

"ਯਾਦ ਏ ਕੁਝ ?"

"ਨਹੀਂ।"

"ਯਾਦ ਕਰਨ ਦਾ ਜਤਨ ਕਰ।"

"ਨਹੀਂ, ਉਕਾ ਯਾਦ ਨਹੀਂ ਆ ਰਿਹਾ।"

ਉਹਨੇ ਆਪਣੇ ਥੈਲੇ ਵਿਚੋਂ ਚੂੰਢੀ ਭਰ ਰਾਖ਼ ਕਢੀ ਤੇ ਮੇਰੇ ਮੂੰਹ ਉਤੇ ਮਾਰੀ। ਮੇਰੀਆਂ ਅੱਖਾਂ ਅੱਗੇ ਧੁੰਦ ਜਿਹੀ ਛਾ ਗਈ। ਚਿਹਰਾ ਸਿਲ-ਪੱਥਰ ਹੋ ਗਿਆ।

ਮੈਨੂੰ ਵਰ੍ਹਿਆਂ ਪਹਿਲਾਂ ਬੀਤੀ ਕੇਲੇ ਦੇ ਛਿਲੜਾਂ ਵਾਲੀ ਗੱਲ ਚੇਤੇ ਆ ਗਈ। ਉਦੋਂ ਹੀ ਮੈਨੂੰ ਉਹਦੇ ਚਿਹਰੇ ਵਿਚੋਂ ਕਾਰੱਤੁ ਦਾਈ ਦਾ ਮੁਹਾਂਦਰਾ ਦਿਸਿਆ। ਉਸੇ ਟੁਟੀ-ਖੁਸੀ ਝੁੱਗੀ ਵਿਚ ਮੰਜੀ ਉਤੇ ਪਈ ਕਾਰੱਤੁ ਦਾ ਚਿਹਰਾ; ਮੂੰਹ ਉਤੇ ਮਲੀ ਹੋਈ ਸੁਆਹ; ਅੱਧ-ਖੁਲ੍ਹੀਆਂ ਅੱਖਾਂ। ਉਹਨੇ ਮੇਰੇ ਵਲ ਘੂਰੀ ਵੱਟੀ। ਅੱਖਾਂ ਚਾਰ ਹੋਈਆਂ। ਉਸ ਚੁੰਬਕੀ ਸ਼ਕਤੀ ਨੇ ਮੈਨੂੰ ਮੋਹ ਲਿਆ।

"ਹੁਣ ਆ ਗਿਆ ਨਾ ਯਾਦ।"

"ਹਾਂ।"

"ਤੂੰ ਕਦੋਂ, ਕਿੱਥੇ, ਮੈਨੂੰ ਮਿਲਿਆ ਸੈਂ ?"

"ਵਰ੍ਹਿਆਂ ਤੋਂ...ਜਨਮਾਂ ਤੋਂ...।"

ਅੱਖਾਂ ਨੇ ਆਪੋ ਵਿਚ ਰਹੱਸ ਭਰਪੂਰ ਗੱਲਾਂ ਕਰਨੀਆਂ ਸ਼ੁਰੂ ਕਰ ਦਿਤੀਆਂ। ਬੁੱਢੀ ਕਾਰੱਤੁ ਦੀ ਭਰੜਾਈ ਆਵਾਜ਼ ਸੁਣਾਈ ਦਿਤੀ। ਜਿਵੇਂ ਇਕ ਵਾਰ ਫੇਰ ਉਹ ਚੇਤਾ ਕਰਾਉਣ ਆਈ ਹੋਵੇ। ਜਾਪਦਾ ਸੀ ਜਿਵੇਂ ਬੁੱਢੀ ਦੀ ਆਵਾਜ਼ ਸਰਾਪ ਦੀ ਜ਼ੰਜੀਰ ਬਣ ਕੇ ਮੇਰੇ ਪਿਛੇ-ਪਿਛੇ ਆ ਰਹੀ ਸੀ।

ਜਦੋਂ ਮੈਂ ਜੰਮਿਆ ਸਾਂ ਉਹਨੇ ਉਦੋਂ ਹੀ ਮੈਨੂੰ ਮੌਤ ਬਾਰੇ ਕਿਹਾ ਸੀ। ਮਰਨ ਤੋਂ ਪਹਿਲਾਂ ਇਕ ਵਾਰ ਫੇਰ ਚੇਤਾ ਕਰਾਇਆ ਸੀ। ਹੁਣ ਫੇਰ ਯਾਦ ਕਰਾ ਰਹੀ ਸੀ।

ਦਾਈ ਕਾਰੱਤੁ ਪ੍ਰੇਤ ਬਣ ਕੇ ਕਿਉਂ ਮੇਰੇ ਜੀਵਨ ਨੂੰ ਪ੍ਰਭਾਵਿਤ ਕਰਦੀ ਹੈ ? ਕੀ ਮੇਰੀ ਜ਼ਿੰਦਗੀ ਤੇ ਮੌਤ ਦਾ ਸਮਾਂ ਨਿਸ਼ਚਿਤ ਕਰਨ ਦਾ ਅਧਿਕਾਰ ਇਸ ਲਈ ਉਸਨੂੰ ਦੇ ਦਿਤਾ ਗਿਆ ਹੈ ਕਿ ਉਹੀ ਮੈਨੂੰ ਏਸ ਜਗ ਵਿਚ ਧੂ ਕੇ ਲਿਆਈ ਸੀ ? ਜੇ ਉਹ ਦਾਈ ਇੰਜ ਨਾ ਕਰਦੀ ਤਾਂ ਕੀ ਮਾਂ ਮੈਨੂੰ ਜਨਮ ਨਹੀਂ ਸੀ ਦੇ ਸਕਦੀ ? ਕੀ ਮਾਂ ਦੀ ਵਡੀ ਕੁੱਖ ਵਿਚ ਹੀ ਦਮ ਘੁਟਣ ਨਾਲ ਕਿਸੇ ਸੜੇ-ਗਲੇ ਬੀ ਵਾਂਗ ਮੇਰਾ ਨਾਂ-ਨਮੂਜ ਮਿਟ ਜਾਂਦਾ ?

ਗੋਸਾਈਂ ਨੇ ਇਕ ਵਿਅੰਗਮਈ ਹਾਸਾ ਹਸਿਆ। ਚੁਟਕੀ ਵਜਾ ਕੇ ਇਸ਼ਾਰੇ ਨਾਲ ਮੇਰਾ ਧਿਆਨ ਆਪਣੇ ਵਲ ਖਿਚਦਿਆਂ ਪੁਛਿਆ, "ਚਲਣਾ ਏ ਮੇਰੇ ਨਾਲ ?"

"ਨਹੀਂ, ਨਹੀਂ।"

"ਫੇਰ ਕਦੋਂ ਆਏਂਗਾ ?"

"ਦਸਵੀਂ ਦੇ ਇਮਤਿਹਾਨ ਦਾ ਨਤੀਜਾ ਨਿਕਲਣ ਤੋਂ ਪਿਛੋਂ।"

"ਅੱਛਾ, ਮੈਂ ਉਦੋਂ ਵੀ ਆਵਾਂਗਾ। ਚੇਤੇ ਰਖੀਂ।"

"ਨਹੀਂ, ਨਹੀਂ...ਇਥੇ ਫੇਰ ਤੂੰ ਕਦੇ ਨਾ ਆਈਂ। ਮੈਂ ਤੇਰੀ ਸ਼ਕਲ ਕਦੇ ਵੀ ਨਹੀਂ ਵੇਖਣਾ ਚਾਹੁੰਦਾ। ਇਕ ਵਾਰੀ ਕਾਰੱਤੁ ਇਕ ਕਾਲੀ ਚਿੜੀ ਬਣ ਕੇ ਕਾਜੂਆਂ ਦੇ ਰੁੱਖ ਤੇ ਆ ਬੈਠੀ ਸੀ। ਹੁਣ ਇਕ ਗੋਸਾਈਂ ਦਾ ਰੂਪ ਧਾਰ ਕੇ ਆਈ ਹੈ। ਇਸ ਘਰ ਵਿਚ ਫੇਰ ਹੁਣ ਕਦੇ ਨਾ ਆਈਂ। ਜੇ ਏਧਰ ਆਈ ਤਾਂ ਮੈਂ ਚੀਕ-ਚੀਕ ਕੇ ਰੌਲਾ ਪਾ ਦੇਣਾ ਏਂ। ਲੋਕ ਤੈਨੂੰ ਮਾਰ ਦੇਣਗੇ।"

"ਹਾ...ਹਾ...ਹਾ..." ਉਹਦਾ ਸਖਣਾ ਹਾਸਾ ਸਾਰੇ ਬਾਗ਼ ਵਿਚ ਗੂੰਜਿਆ। ਕਈ ਵਰ੍ਹੇ ਪਹਿਲਾਂ ਝੁੱਗੀ ਦੇ ਬਾਹਰ ਜਿਹੜੇ ਸ਼ਬਦ ਸੁਣੇ ਸਨ ਉਹੀ ਸ਼ਬਦ, ਬਾਹਰ ਕਾਲੇ ਮੁਰਗੇ ਬਾਂਗਾਂ ਦਿੰਦਿਆਂ ਕੂਕਣ ਲਗ ਪਏ। ਯਮਰਾਜ ਦੇ ਸੰਖ ਦੀ ਗੂੰਜ।

ਝੋਟੇ ਦਾ ਅੜਾਟ।

ਮੈਂ ਧਾਹਾਂ ਮਾਰ ਮਾਰ ਕੇ ਰੋਣ ਲਗ ਪਿਆ।

ਮਾਂ ਤੇ ਵਡੀ ਭੈਣ ਭੱਜੀਆਂ ਆਈਆਂ।

"ਕੀ ਗੱਲ ਏ ਅੱਪੂ ਕੁੱਟਾ ?"

"ਗੋਸਾਈਂ...ਗੋਸਾਈਂ..." ਮੈਂ ਫਾਟਕ ਵਲ ਇਸ਼ਾਰਾ ਕੀਤਾ।

"ਕਿਥੇ ਏ ਗੋਸਾਈਂ ?"

ਫਾਟਕ ਖੁਲ੍ਹਾ ਪਿਆ ਸੀ। ਉਹ ਜਾ ਚੁਕਾ ਸੀ।

"ਕਿਤੇ ਕੁਝ ਹੋਰ ਈ ਵੇਖ ਕੇ ਡਰ ਗਿਆ ਹੋਣੈ। ਇੰਜ ਵੀ ਡਰੀਦਾ ਹੁੰਦਾ ਏ ਭਲਾ! ਅਜਿਹਾ ਡਰਪੋਕ ਮੁੰਡਾ ਵੀ ਕਦੇ ਕਿਸੇ ਵੇਖਿਆ ਏ।"

ਮੈਂ ਕੰਬ ਰਿਹਾ ਸਾਂ। ਪੁਰਾਣੀਆਂ ਯਾਦਾਂ ਮੇਰੇ ਵਾਸਤੇ ਸਰਾਪ ਬਣ ਗਈਆਂ ਸਨ।

ਮੈਂ ਫੇਰ ਅਗਾਂਹ ਵਧਿਆ। ਯਾਦਾਂ ਦੀ ਸ਼ਾਮ ਵਲ।

ਮੇਰੀ ਉਮਰ ਦੇ ਪਲ ਝੜਦੇ ਰਹੇ ਸਨ। ਮੁਰਝਾਏ ਹੋਏ ਫੁੱਲਾਂ ਵਾਂਗ। ਸੁਕ ਚੁਕੇ ਪੱਤਿਆਂ ਵਾਂਗ।

ਮਨ ਅੰਦਰ ਧਸ ਗਈਆਂ ਯਾਦਾਂ ਲੈ ਕੇ ਮੈਂ ਅਲ੍ਹੜ ਉਮਰ ਦੀਆਂ ਸ਼ਾਮਾਂ ਵਿਚ ਭੌਂਦਾ ਫਿਰਿਆ।

ਸਕੂਲ ਛਡ ਕੇ ਕਾਲਜ ਵਿਚ ਦਾਖ਼ਲ ਹੋ ਗਿਆ। ਨਿੱਕਰ ਦੀ ਥਾਂ ਧੋਤੀ ਬੰਨ੍ਹਣ ਲਗ ਪਿਆ। ਜੁਆਨੀ ਆਈ। ਨਕ ਦੇ ਹੇਠ ਲੂੰਈਂ ਫੁਟ ਪਈ ਤੇ ਫੇਰ ਵਾਲ ਸੰਘਣੇ ਹੋ ਗਏ। ਜੇ ਕਿਤੇ ਮੌਤ ਸੀ ਤਾਂ ਹੁਣ ਉਹ ਆ ਕੇ ਤਾਂ ਵੇਖੇ ਮੈਂ ਉਹਦੇ ਸਿੱਧਾ ਮੱਥੇ ਲੱਗਾਂਗਾ।

ਮਾਂ ਇਕ ਨਵੇਂ ਜੋਤਸ਼ੀ ਨੂੰ ਮਿਲੀ ਤੇ ਉਹਨੇ ਹੋਰ ਹੀ ਗੱਲ ਦਸੀ ਕਿ ਮੈਂ ਧਰਤੀ ਉਤੇ ਨਹੀਂ ਸਗੋਂ ਪਾਣੀ ਵਿਚ ਹੀ ਕਿਸੇ ਖ਼ਤਰੇ ਵਿਚ ਪਵਾਂਗਾ। ਇਸ ਲਈ ਪਾਣੀ ਤੋਂ ਸੁਚੇਤ ਰਹਿਣ ਦੀ ਲੋੜ ਹੈ। "ਤੇਰਾ ਪੁਤਰ ਕਿੰਨਾ ਈ ਤਕੜਾ ਹੋ ਜਾਏ ਉਹਨੂੰ ਕਦੇ ਵੀ ਪਾਣੀ ਵਲ ਇਕਲਾ ਨਾ ਜਾਣ ਦੇਵੀਂ। ਜੇ ਇਹ ਪਾਣੀ ਵਿਚ ਵੜਿਆ, ਪਾਣੀ ਭਾਵੇਂ ਗੋਡਿਆਂ ਤਕ ਹੀ ਹੋਵੇ ਪਾਣੀ ਦਾ ਰਾਕਸ਼ ਇਸਨੂੰ ਘਸੀਟ ਕੇ ਡੂੰਘੇ ਥਾਂ ਲੈ ਜਾਏਗਾ।"

ਮੈਨੂੰ ਨਦੀ ਵਲ ਜਾਣ ਤੋਂ ਵਰਜ ਦਿਤਾ ਗਿਆ ਸੀ। ਵੀਹਵੀਂ ਵਰ੍ਹੇ ਗੰਢ ਵਾਲੇ ਦਿਨ ਮੈਨੂੰ ਰੁੱਖਾਂ ਉਤੇ ਚੜ੍ਹਣ ਦੀ ਆਗਿਆ ਮਿਲ ਗਈ।

ਉਸੇ ਦਿਨ 'ਬੇਲਿੱਚਪੱਾਡ'[1] ਦੀ ਧੀ ਰਾਧਾ ਨਾਲ ਮੇਰੀ ਜਾਣ-ਪਛਾਣ ਹੋਈ। ਮਨਮੋਹਣਾ ਚਿਹਰਾ ਤੇ ਚਿਹਰੇ ਉਤੇ ਜਵਾਨੀ ਦੇ ਕਿਲ; ਜਾਪਦਾ ਸੀ ਉਹਦੀ ਜਵਾਨੀ ਡੁਲ੍ਹ ਡੁਲ੍ਹ ਪੈ ਰਹੀ ਸੀ। ਮੇਲੇ ਵਾਲੇ ਮੈਦਾਨ ਦੇ ਪਰਲੇ ਪਾਸੇ, ਦੁਰਗਾ ਦੇ ਮੰਦਰ ਤੋਂ ਪਰ੍ਹਾਂ, ਟੁਟੇ-ਭਜੇ ਪਥਰਾਂ ਦੇ ਚੌਂਤਰੇ ਦੇ ਉਹਲੇ ਅਸੀਂ ਦੋਏ ਸ਼ਾਮ ਨੂੰ ਰੋਜ਼ ਮਿਲਿਆ ਕਰਦੇ ਸਾਂ। ਸ਼ਾਮ ਨੂੰ ਰਾਧਾ ਨਹਾਉਣ ਆਉਂਦੀ ਹੁੰਦੀ ਸੀ। ਨਦੀ ਕਿਨਾਰੇ ਹੋਰ ਕੋਈ ਨਹੀਂ ਸੀ ਹੁੰਦਾ। ਭਰਵੇਂ, ਗੱਦਲ ਸਰੀਰ ਵਾਲੀ ਰਾਧਾ। ਉਹ ਲਕ-ਲਕ ਪਾਣੀ ਵਿਚ ਇਕਲੀ ਅੰਗੀ ਨਾਲ ਹੀ ਨਹਾਉਂਦੀ ਹੁੰਦੀ। ਮੈਂ ਕਿਨਾਰੇ ਉਤੇ ਬੈਠਾ ਉਹਦਾ ਇੰਤਜ਼ਾਰ ਕਰਦਾ ਰਹਿੰਦਾ, ਕਿਉਂਕਿ ਮੈਨੂੰ ਪਾਣੀ ਵਿਚ ਵੜਣ ਦੀ ਆਗਿਆ ਜੋ ਨਹੀਂ ਸੀ। ਮੈਨੂੰ ਦਸ ਦਿਤਾ ਗਿਆ ਸੀ ਕਿ ਮੈਂ ਪਾਣੀ ਵਿਚ ਹੀ ਮਰਾਂਗਾ। ਮੇਰੇ ਤੇ ਰਾਧਾ ਵਿਚਕਾਰ ਇਕ ਸੀਮਾ-ਰੇਖਾ ਹੈ, ਪਾਣੀ ਦੀ ਪਤਲੀ ਜਿਹੀ ਲੀਕ। ਉਹਨੂੰ ਟਪਿਆ ਤਾਂ ਮਰ ਜਾਵਾਂਗਾ।

ਉਹ ਭਿਜੇ ਕਪੜਿਆਂ ਨਾਲ ਪਾਣੀ ਵਿਚ ਹੀ ਖੜੋਤੀ ਇਕ ਵਿਅੰਗਮਈ ਹਾਸਾ ਹਸ ਕੇ ਇਸ਼ਾਰੇ ਨਾਲ ਮੈਨੂੰ ਆਪਣੇ ਕੋਲ ਬੁਲਾਉਂਦੀ। ਉਹਦੇ ਵਿਅੰਗ ਦੀ ਮਾਰ ਤੋਂ ਬਚਦਾ ਹੋਇਆ ਮੈਂ ਕਿਨਾਰੇ ਉਤੇ ਹੀ ਦ੍ਰਿੜ੍ਹਤਾ ਨਾਲ ਖੜਾ ਰਹਿੰਦਾ ਸਾਂ। ਉਹਦੇ ਨਹਾ ਲੈਣ ਪਿਛੋਂ ਉਹ ਬਿਨਾਂ ਮੇਰੇ ਵਲ ਤਕਿਆਂ ਤੁਰ ਜਾਂਦੀ। ਉਹਨੂੰ ਪਾਣੀ ਵਿਚ ਹੀ ਮੇਰੀ ਲੋੜ ਹੁੰਦੀ। ਬਾਹਰ ਆ ਕੇ ਨਹੀਂ।

ਤੇ ਉਦੋਂ ਇਕ ਸ਼ਾਮ ਜਦੋਂ ਉਹਨੇ ਪਹਿਲੀ ਵਾਰ ਆਪਣੀ ਅੰਗੀ ਲਾਹੀ ਸੀ ਤਾਂ ਮੈਂ ਵੀ ਸੀਮਾ-ਰੇਖਾ ਦਾ ਉਲੰਘਣ ਕਰ ਗਿਆ।

ਹਫੀ ਹੋਈ ਰਾਧਾ ਨਦੀ ਕਿਨਾਰੇ ਦੀ ਰੇਤ ਉਤੇ ਆ ਕੇ ਲੇਟ ਗਈ। ਅਸਾਂ ਦੋਹਾਂ ਨੇ ਇਕ ਦੂਜੇ ਨੂੰ ਗਲਵਕੜੀ ਪਾ ਲਈ। ਮੇਰੇ ਸਰੀਰ ਦੀ ਗਰਮੀ ਨਾਲ ਉਹਨੂੰ ਝਲ ਜਿਹਾ ਚੜ੍ਹਣ ਲਗ ਪਿਆ। ਪ੍ਰੇਮ ਦੇ ਫੁਹਾਰੇ ਫੁਟ ਨਿਕਲੇ। ਕਿਸੇ ਪਾਣੀ ਦੇ ਰਾਕਸ਼ ਵਾਂਗ ਉਹ ਲੋਟਣੀਆਂ ਖਾਂਦੀ ਹੋਈ ਨਦੀ ਵਲ ਰਿੜ੍ਹਦੀ ਗਈ। ਮੈਂ ਵੀ ਨਾਲ ਹੀ ਰੁੜ੍ਹਿਆ ਗਿਆ।

---

1. ਬੇਲਿੱਚਪੱਾਡ—ਦੇਵਤਾ ਦੇ ਆਵੇਸ਼ ਵਿਚ ਆਉਣ ਤੇ ਨਚ-ਨਚ ਕੇ ਭਵਿਖ ਬਾਰੇ ਦਸਣ ਵਾਲੇ।

ਪਹਿਲੇ ਮਿਲਣ ਦੀ ਮਸਤੀ ਵਿਚ ਉਹਨੇ ਪਾਣੀ ਵਿਚ ਛਾਲ ਮਾਰ ਦਿਤੀ। ਉਹ ਪਾਣੀ ਵਿਚ ਕਲੋਲ ਕਰਦੀ ਰਹੀ। ਪਾਣੀ ਕਿਸੇ ਫੁਲਝੜੀ ਵਾਂਗ ਖਿਲਰ ਗਿਆ। ਫੇਰ ਉਹਦਾ ਮੂੰਹ ਵੀ ਦਿਸਣੋਂ ਹਟ ਗਿਆ ਪਰ ਉਹਦਾ ਮਸਤ ਹਾਸਾ ਤੇ ਤੇਜ਼ ਸਾਹ ਦੀ ਸਾਂ-ਸਾਂ ਸੁਣ ਰਹੀ ਸੀ। ਸ਼ਾਮ ਦੀ ਅੰਤਲੀ ਕਿਰਨ ਵੀ ਪਾਣੀ ਵਿਚ ਅਲੋਪ ਹੋ ਚੁਕੀ ਸੀ। ਹਲਕੇ ਹਨੇਰੇ ਵਿਚ ਸਿਰਫ਼ ਕਾਲਾ ਪਾਣੀ ਹੀ ਛਲਕਦਾ ਤੇ ਖਿਲਰਦਾ ਲਗਦਾ ਸੀ। ਮੈਂ ਬੇਸਬਰਾ ਜਿਹਾ ਹੋ ਕੇ ਕਾਹਲ ਨਾਲ ਆਪਣੀਆਂ ਹੱਦਾਂ ਉਲਾਂਘ ਗਿਆ ਤੇ ਪਾਣੀ ਦੇ ਵਿਚੇ ਵਿਚ ਅਗਾਂਹ ਵਧਣ ਲਗ ਪਿਆ। ਹਥ ਪੈਰ ਮਾਰਦਾ ਉਹਨੂੰ ਲਭਣ ਲਈ ਬੜੀ ਦੂਰ ਤਕ ਪਾਣੀ ਦੇ ਅੰਦਰ ਚਲਾ ਗਿਆ।

ਹਨੇਰੇ ਕਾਰਨ ਮੈਨੂੰ ਧੁੰਦਲਾ ਦਿਸਣ ਲਗ ਪਿਆ।

ਪਾਣੀ ਦੀਆਂ ਲਹਿਰਾਂ ਵਿਚੋਂ ਮੈਨੂੰ ਫੇਰ ਉਹੋ ਸ਼ਬਦ ਸੁਣੇ, "ਅੱਪੂ ਕੁੱਟਾ ਯਾਦ ਏ ਉਹ ਗੱਲ ?"

ਮੈਂ ਤ੍ਰਬਕ ਪਿਆ। ਕਿੰਨੇ ਭਿਆਨਕ ਸਨ ਉਹ ਪਲ। ਉਹ ਪਲ ਜਿਹੜੇ ਮੇਰਾ ਸ਼ਿਕਾਰ ਕਰ ਰਹੇ ਸਨ। ਪਾਣੀ ਦੀਆਂ ਕਾਲੀਆਂ ਫੁਲਝੜੀਆਂ ਅੱਖਾਂ ਮੂਹਰੇ ਖਿਲਰ ਗਈਆਂ। ਮੇਰੇ ਚਿਹਰੇ ਉਤੇ ਉਛਲਦੇ ਪਾਣੀ ਦੀ ਛਲ ਫੇਰ ਆਣ ਵਜੀ।

ਔਰਤ ਦੀ ਭਰੜਾਈ ਆਵਾਜ਼—"ਅੱਪੂ ਕੁੱਟਾ। ਮੇਰੇ ਨਾਲ ਆਏਂਗਾ ?"

ਹ...ਹ...ਹ...

ਮੈਂ ਸਿਰ ਤੋਂ ਪੈਰਾਂ ਤਕ ਕੰਬਣ ਲਗ ਪਿਆ। ਸਿਰ ਭਾਰਾ-ਭਾਰਾ ਹੋ ਗਿਆ ਸੀ। ਹਥਾਂ ਉਤੇ ਰਾਕਸ਼ ਪੂਰੇ ਜ਼ੋਰ ਨਾਲ ਨਹੁੰਦਰਾਂ ਮਾਰ ਰਿਹਾ ਸੀ। ਨਹੀਂ, ਇਹਨੂੰ ਮੈਂ ਮੁੜ ਉਹੋ ਗਲ ਦੁਹਰਾਣ ਨਹੀਂ ਦਿਆਂਗਾ ਜਿਹੜੀ ਇਨੇ ਕਦੇ ਕਾਰੱਤੂ ਦਾਈ ਬਣ ਕੇ, ਕਦੇ ਕਾਲੀ ਚਿੜੀ ਬਣ ਕੇ, ਕਦੇ ਗੋਸਾਈਂ ਬਣ ਕੇ ਤੇ ਕਦੇ ਰਾਧਾ ਰੂਪੀ ਪਾਣੀ ਦਾ ਰਾਕਸ਼ ਬਣ ਕੇ...।

ਨਹੀਂ।

ਨਹੀਂ।

ਨਹੀਂ।

ਪਾਗਲਾਂ ਵਾਂਗ ਮੈਂ ਬੜੇ ਜ਼ੋਰ ਨਾਲ ਅਗਾਂਹ ਵਲ ਛਾਲ ਮਾਰੀ। ਪਾਣੀ ਦੀਆਂ ਲਹਿਰਾਂ ਕੇਲੇ ਦੇ ਛਿਲੜਾਂ ਵਾਂਗ ਪਾਟ ਗਈਆਂ। ਕਾਲੀ ਚਿੜੀ ਦਾ ਸੰਘ ਘੁਟਿਆ ਗਿਆ ਸੀ। ਮੇਰਾ ਸਿਰ ਭਾਰਾ ਭਾਰਾ ਹੋ ਗਿਆ ਸੀ। ਮੈਂ ਕਿਨਾਰੇ ਵਲ ਨਸ ਆਇਆ। ਭਾਵੇਂ ਉਸ ਵੇਲੇ ਮੈਨੂੰ ਕੰਬਣੀ ਛਿੜੀ ਹੋਈ ਸੀ ਪਰ ਫੇਰ ਮੇਰੇ ਮਨ ਨੂੰ ਅੰਤਾਂ ਦੀ ਸ਼ਾਂਤੀ ਮਹਿਸੂਸ ਹੋ ਰਹੀ ਸੀ। ਮੈਂ ਮੌਤ ਦੀ ਫਾਹੀ ਕਟ ਕੇ ਬਚ ਨਿਕਲਿਆ ਸਾਂ। ਪਿਛਾਂਹ ਪਿਆ ਹੋਇਆ ਪਰਛਾਵਾਂ ਦੂਰ ਰਹਿ ਗਿਆ ਸੀ।

ਜਦੋਂ ਹੁਣ ਮੈਂ ਪੂਰੀ ਤਰ੍ਹਾਂ ਸ਼ਾਂਤ ਸਾਂ ਤਾਂ ਕਲ੍ਹ ਮੇਰਾ ਵਕੀਲ ਆਇਆ। ਕਟਹਿਰੇ ਦੇ ਪਰਲੇ ਪਾਸੇ ਇਕ ਦਾਰਸ਼ਨਿਕ ਵਾਂਗ ਉਹਨੇ ਕਿਹਾ ਮੌਤ ਤੋਂ ਬਚਣਾ ਅਸੰਭਵ ਹੈ। ਅਖ਼ੀਰੀ ਅਰਜ਼ੀ ਵੀ ਤਿਰਸਕਾਰ ਨਾਲ ਰਦ ਕਰ ਦਿਤੀ ਗਈ।

ਕਲ੍ਹ ਰਾਤ ਮੈਂ ਫੇਰ ਕਾਰੱਤੂ ਦਾਈ ਦੀ ਭਰੜਾਈ ਹੋਈ ਆਵਾਜ਼ ਸੁਣੀ। ਕਟਹਿਰੇ ਤੋਂ ਬਾਹਰਲੇ ਪਾਸਿਓਂ ਕੰਧ ਤੋਂ ਬਾਹਰਵਾਰ, ਇਹ ਆਵਾਜ਼ ਮੈਨੂੰ ਲਭਦੀ ਫਿਰ ਰਹੀ ਸੀ।

"ਅੱਪੂ ਕੁੱਟਾ, ਮੇਰੇ ਨਾਲ ਚਲਣਾ ਏਂ ?"

"ਹਾਂ, ਹਾਂ," ਮੈਂ ਚੀਕ ਕੇ ਕਿਹਾ।

## 14. ਯਸ਼ੂਪੁਰਮ ਪਬਲਿਕ ਲਾਇਬਰੇਰੀ ਦੇ ਸੰਬੰਧ ਵਿਚ ਇਕ ਸ਼ਕਾਇਤ

ਸ੍ਰੀਮਾਨ ਜੀਓ,

ਸਦੀਆਂ ਪੁਰਾਣੀ ਇਕ ਸੰਸਥਾ ਹੈ ਯੇਸ਼ੂਪੁਰਮ ਪਬਲਿਕ ਲਾਇਬਰੇਰੀ। ਇਹ ਸੰਸਥਾ ਹੁਣ ਢਹਿੰਦੀਆਂ ਕਲਾਂ ਵਲ ਜਾ ਰਹੀ ਹੈ। ਵਰਤਮਾਨ ਹਾਲਾਤ ਜੇ ਇੰਜ ਹੀ ਰਹੇ ਤਾਂ ਇਹਦੀ ਪੱਟੀ ਮੇਸ ਹੋ ਜਾਣ ਵਿਚ ਬਹੁਤਾ ਸਮਾਂ ਨਹੀਂ ਲਗੇਗਾ। ਅਧਿਕਾਰੀਆਂ ਤੇ ਆਮ ਜਨਤਾ ਦੇ ਧਿਆਨ ਗੋਚਰ ਕਰਨ ਲਈ ਮੈਂ ਯੇਸ਼ੂਪੁਰਮ ਲਾਇਬਰੇਰੀ ਨਾਲ ਸੰਬੰਧਿਤ ਕੁਝ ਤੱਥ ਪੇਸ਼ ਕਰ ਰਿਹਾ ਹਾਂ।

ਮੈਂ ਇਸ ਲਾਇਬਰੇਰੀ ਦਾ ਜੀਵਨ-ਮੈਂਬਰ ਹਾਂ। ਭਾਵ ਇਹ ਕਿ ਮਰਨ ਤਕ ਮੈਂ ਇਹਦਾ ਮੈਂਬਰ ਰਹਾਂਗਾ। ਇਕ ਦਿਨ ਮੇਰੀ ਮੌਤ ਹੋ ਜਾਏਗੀ। ਪਰ ਏਸ ਲਾਇਬਰੇਰੀ ਦੀ ਮੌਤ ਕਦੇ ਨਹੀਂ ਹੋਣੀ ਚਾਹੀਦੀ। ਇਹਨੂੰ ਜਾਰੀ ਰਹਿਣਾ ਚਾਹੀਦਾ ਹੈ। ਯੇਸ਼ੂਪੁਰਮ ਪਬਲਿਕ ਲਾਇਬਰੇਰੀ ਦੇ ਹੋਰ ਵੀ ਕਈ ਬੰਦੇ ਜੀਵਨ-ਮੈਂਬਰ ਹਨ। ਹੋਰ ਮੈਂਬਰਾਂ ਤੇ ਆਪਣੇ ਨਾਲ ਸੰਬੰਧਿਤ ਇਕ ਮੁੱਖ ਸਮੱਸਿਆ ਨੂੰ ਮੈਂ ਪਹਿਲਾਂ ਪੇਸ਼ ਕਰ ਰਿਹਾ ਹਾਂ। ਮੇਰਾ ਹੀ ਹਾਲ ਵੇਖ ਲਵੋ। ਏਸ ਲਾਇਬਰੇਰੀ ਦਾ ਹੋ ਰਿਹਾ ਪਤਨ ਵੇਖ ਕੇ ਮੇਰੇ ਵਰਗੇ ਜੀਵਨ-ਮੈਂਬਰ ਨੂੰ ਬੜਾ ਦੁਖ ਹੁੰਦਾ ਹੈ ਕਿਉਂਕਿ ਇਹ ਲਾਇਬਰੇਰੀ ਦਾ ਭਵਿਖ ਮੇਰੀ ਹੋਂਦ ਦਾ ਸਵਾਲ ਹੈ। ਜਦੋਂ ਦਾ ਮੈਂ ਇਸ ਲਾਇਬਰੇਰੀ ਦਾ ਜੀਵਨ-ਮੈਂਬਰ ਬਣਿਆ ਹਾਂ, ਉਦੋਂ ਤੋਂ ਹੀ ਮੇਰੇ ਜੀਵਨ ਦਾ ਇਸ ਕਿਤਾਬ ਘਰ ਨਾਲ ਅਟੁੱਟ ਰਿਸ਼ਤਾ ਬਣ ਚੁਕਿਆ ਹੈ। ਦਿਲ ਖੋਹਲ ਕੇ ਕਹਾਂ ਤਾਂ ਕਹਿ ਨਹੀਂ ਸਕਦਾ ਕਿ ਇਸ ਗਲ ਦਾ ਸਬੂਤ ਕੀ ਹੈ ਕਿ ਜੇ ਇਹ ਲਾਇਬਰੇਰੀ ਨਾ ਰਹੀ ਤਾਂ ਮੈਂ ਤੇ ਮੇਰੇ ਵਰਗੇ ਕਈ ਹੋਰ ਜੀਵਨ-ਮੈਂਬਰਾਂ ਦੀ ਹੋਂਦ ਬਣੀ ਰਹੇਗੀ ਜਾਂ ਨਹੀਂ ; ਮੈਂ ਚੋਖਾ ਚਿਰ ਜੀਉਂਦਾ ਰਹਿਣਾ ਚਾਹੁੰਦਾ ਹਾਂ। ਮੈਂ ਮਰ ਨਹੀਂ ਸਕਦਾ। ਕੀ ਤੈਨੂੰ ਮੌਤ ਪਸੰਦ ਹੈ ? ਹੋ ਹੀ ਨਹੀਂ ਸਕਦੀ। ਅਸੀਂ ਸਾਰੇ ਮੌਤ ਤੋਂ ਡਰਦੇ ਹਾਂ। ਮੈਂ ਤੁਸਾਂ ਲੋਕਾਂ ਨੂੰ ਬੇਨਤੀ ਕਰਦਾ ਹਾਂ ਕਿ ਕ੍ਰਿਪਾ ਕਰਕੇ ਤੁਸੀਂ ਇਸ ਗਲ ਉਤੇ ਰਤਾ ਵਿਚਾਰ ਕਰੋ ਕਿ ਇਸ ਲਾਇਬਰੇਰੀ ਦਾ ਨਾਸ਼ ਹੋ ਜਾਣ ਪਿਛੋਂ ਇਹਦੇ ਜੀਵਨ-ਮੈਂਬਰਾਂ ਦਾ ਕੀ ਹਾਲ ਹੋਏਗਾ ? ਯੇਸ਼ੂਪੁਰਮ ਲਾਇਬਰੇਰੀ ਦੇ ਆਮ ਪਾਠਕਾਂ ਲਈ ਮੇਰੀ ਇਕ ਖ਼ਾਸ ਅਰਜ਼ ਹੈ। ਤੁਹਾਡਾ ਕੁਝ ਨਹੀਂ ਵਿਗੜਣ ਲਗਾ, ਪਰ ਤੁਸੀਂ ਸਾਨੂੰ ਭੁਲ ਨਾ ਜਾਣਾ। ਤੁਹਾਨੂੰ ਹਕ ਹੈ ਕਿ ਕਿਸੇ ਵੀ ਮਹੀਨੇ ਇਸ ਲਾਇਬਰੇਰੀ

ਤੋਂ ਵਖ ਹੋ ਜਾਓ। ਤੁਹਾਨੂੰ ਇਹ ਵੀ ਹਕ ਹੈ ਕਿ ਉਸ ਪਿਛੋਂ ਜਦੋਂ ਵੀ ਚਾਹੋ ਮੈਂਬਰ ਬਣ ਕੇ ਸਹਿਯੋਗ ਦੇ ਸਕਦੇ ਹੋ। ਪਰ ਸਾਨੂੰ ਅਜਿਹਾ ਕੋਈ ਹਕ ਨਹੀਂ। ਸਾਡਾ ਜੀਵਨ ਯੇਸ਼ੁਪੁਰਮ ਲਾਇਬਰੇਰੀ ਦੇ ਨਾਲ ਬਝਿਆ ਹੋਇਆ ਹੈ। ਯੇਸ਼ੁਪੁਰਮ ਲਾਇਬਰੇਰੀ ਦੀ ਸਥਿਰਤਾ ਸਾਡੀ ਅਟੱਲ ਮੰਗ ਹੈ। ਮੈਂ ਸਾਰੇ ਜੀਵਨ-ਮੈਂਬਰਾਂ ਦੀ ਮੀਟਿੰਗ ਸਦਣ ਬਾਰੇ ਕੁਝ ਦਿਨ ਪਹਿਲਾਂ ਹੀ ਬੇਨਤੀ ਕਰ ਚੁਕਾ ਹਾਂ। ਮੈਂ ਚਾਹੁੰਦਾ ਹਾਂ ਕਿ ਇਸ ਲਾਇਬਰੇਰੀ ਨਾਲ ਸੰਬੰਧਿਤ ਆਮ ਲੋਕ ਤੇ ਲਾਇਬਰੇਰੀ ਦੇ ਆਮ ਸਾਧਾਰਨ ਮੈਂਬਰ ਵੀ ਦਰਸ਼ਕਾਂ ਦੇ ਰੂਪ ਵਿਚ ਆਉਣ। ਯੇਸ਼ੁਪੁਰਮ ਲਾਇਬਰੇਰੀ ਦੇ ਹਨੇਰੇ ਭਵਿਖ ਨੇ ਜਿਹੜੇ ਡਰ, ਦੁਖ ਤੇ ਘਬਰਾਹਟ ਦਾ ਪਰਛਾਵਾਂ ਸਾਡੇ ਚਿਹਰਿਆਂ ਉਤੇ ਪਾਇਆ ਹੈ, ਜੇ ਤੁਸੀਂ ਵੀ ਉਹਨੂੰ ਵੇਖ ਲਓ ਤਾਂ ਤਰਸ ਦੇ ਤੌਰ ਤੇ ਹੀ ਸਹੀ, ਇਸ ਲਾਇਬਰੇਰੀ ਨੂੰ ਬਰਬਾਦ ਨਹੀਂ ਹੋਣ ਦਿਓਗੇ।

ਜੀਵਨ-ਮੈਂਬਰਾਂ ਦੀ ਸਭਾ ਵਿਚ ਇਕ ਮੈਂਬਰ ਨੇ ਖ਼ਾਸ ਤੌਰ ਉਤੇ ਇਕ ਤਥ ਨੂੰ ਸਾਹਮਣੇ ਲਿਆਂਦਾ ਹੈ ਜਿਸਨੂੰ ਮੈਂ ਬੜਾ ਹੀ ਮਹੱਤਵਪੂਰਨ ਵਿਸ਼ਾ ਸਮਝਦਾ ਹਾਂ। ਤਥ ਇਹ ਕਿ ਜੇ ਇਹ ਲਾਇਬਰੇਰੀ ਸਦਾ ਵਾਸਤੇ ਕਾਇਮ ਰਹੇ ਤਾਂ ਸਾਡੇ ਵਰਗੇ ਜੀਵਨ-ਮੈਂਬਰਾਂ ਦੀ ਹੋਂਦ ਵੀ ਸਦੀਵੀ ਰਹਿ ਸਕਦੀ ਹੈ। ਕੀ ਇਹ ਸਚ ਨਹੀਂ ?...ਸਾਡੀ ਲਾਇਬਰੇਰੀ ਦੇ ਹੀ ਇਕ ਵਡੇਰੀ ਉਮਰ ਦੇ ਵਿਦਵਾਨ ਮੈਂਬਰ ਨੇ ਇਹ ਰਾਏ ਪ੍ਰਗਟ ਕੀਤੀ ਸੀ। ਜੇ ਅਸੀਂ ਉਮਰ ਭਰ ਲਈ ਬਣੇ ਹੋਏ ਸਾਰੇ ਮੈਂਬਰ ਤਨ, ਮਨ, ਧਨ ਨਾਲ ਪੂਰੀ ਪੂਰੀ ਕੋਸ਼ਿਸ਼ ਕਰੀਏ ਤਾਂ ਸ਼ਾਇਦ ਇਸ ਲਾਇਬਰੇਰੀ ਦੇ ਨਾਲ ਸਾਡੀ ਹੋਂਦ ਵੀ ਕਾਇਮ ਰਹਿ ਸਕੇ। ਅਸੀਂ ਅਜਿਹੇ ਦਲੇਰਾਨਾ ਇਮਤਿਹਾਨ ਲਈ ਤਿਆਰ ਹਾਂ, ਪਰ ਪਹਿਲਾਂ ਸਵਾਲ ਲਾਇਬਰੇਰੀ ਦੀ ਹੋਂਦ ਨੂੰ ਕਾਇਮ ਰਖਣ ਦਾ ਹੈ।

ਪਰ ਕਿਰਪਾ ਕਰਕੇ ਤੁਸੀਂ ਇੰਜ ਨਾ ਸਮਝ ਲੈਣਾ ਕਿ ਮੈਂ ਤੇ ਇਸ ਲਾਇਬਰੇਰੀ ਦੇ ਦੂਜੇ ਸਾਰੇ ਜੀਵਨ-ਮੈਂਬਰ ਸਵਾਰਥੀ ਹਾਂ। ਤੁਹਾਡੇ ਵਾਂਗ ਹੀ ਅਸੀਂ ਵੀ ਹਸਤੀ ਦੇ ਕੱਚ ਤੋਂ ਡਰੇ ਹੋਏ ਬੰਦੇ ਹੀ ਹਾਂ। ਗੱਲ ਬਸ ਏਨੀ ਹੀ ਹੈ ਕਿ ਅਸੀਂ ਉਚੇਚੇ ਤੌਰ ਉਤੇ ਉਸ ਨਾਲ ਬਝੇ ਰਹਿੰਦੇ ਹਾਂ! ਤੁਸੀਂ ਯਕੀਨ ਮੰਨੋ, ਜਿਵੇਂ ਤੁਹਾਨੂੰ ਜਿਉਂਦੇ ਰਹਿਣ, ਖਾਣ-ਪੀਣ ਤੇ ਅਰੋਗ ਰਹਿਣ ਨਾਲ ਪਿਆਰ ਹੈ, ਐਨ ਉਵੇਂ ਹੀ ਅਸੀਂ ਲੋਕ ਲਾਇਬਰੇਰੀ ਦੀ ਹੋਂਦ ਨੂੰ ਕਾਇਮ ਰਖਣ ਦੇ ਚਾਹਵਾਨ ਹਾਂ। ਹੋਂਦ ਮਿਟ ਜਾਣ ਦਾ ਡਰ ਕਿਸ ਨੂੰ ਨਹੀਂ ਹੁੰਦਾ ? ਜੇ ਤੁਸੀਂ ਵੀ ਕਿਸੇ ਸਭਾ ਦੇ ਜੀਵਨ-ਮੈਂਬਰ ਬਣੇ ਹੁੰਦੇ ਤਾਂ ਤੁਸੀਂ ਵੀ ਸਾਡੇ ਦਿਲਾਂ ਦੇ ਦੁਖ ਨੂੰ ਚੰਗੀ ਤਰ੍ਹਾਂ ਸਮਝ ਸਕਣਾ ਸੀ। ਤੁਸੀਂ ਤਾਂ ਬਸ ਜ਼ਿੰਦਗੀ ਦੇ ਜੀਵਨ-ਮੈਂਬਰ ਹੋ। ਤੁਹਾਡੀ ਮੈਂਬਰੀ ਦਾ ਆਖ਼ਰੀ ਦਿਨ ਕਿਤੇ ਦੂਰ ਭਵਿਖ ਦੀਆਂ ਤਹਿਆਂ ਵਿਚ ਲੁਕਿਆ ਹੋਇਆ ਹੈ। ਤੁਸੀਂ ਆਪਣੀ ਸੌਖ ਮੁਜਬ ਇਸ ਗਲ ਨੂੰ ਭੁਲ ਵੀ ਸਕਦੇ ਹੋ। ਪਰ ਅਸੀਂ ਇੰਜ ਨਹੀਂ ਕਰ ਸਕਦੇ। ਅਸੀਂ ਅਜਿਹੇ ਰੋਗੀ ਹਾਂ ਜਿਨ੍ਹਾਂ ਦੀ ਮੌਤ ਦਾ ਨੁਸਖ਼ਾ ਡਾਕਟਰ ਲਿਖ ਚੁਕਾ ਹੈ। ਇਕ ਰੋਗੀ ਦੇ ਜੀਵਨ ਵਾਂਗ ਲਾਇਬਰੇਰੀ ਬਰਬਾਦ ਹੋ ਰਹੀ ਹੈ। ਇਹਦੇ ਮਿਟਣ ਪਿਛੋਂ ਸਾਡਾ ਹਾਲ ਕੀ ਹੋਏਗਾ ? ਰੋਗੀ ਨੂੰ ਘਟੋ ਘਟ ਮੌਤ ਜ਼ਰੂਰ ਆਉਂਦੀ ਹੈ। ਸਾਡੀ ਹਾਲਤ ਇਸਦੇ ਉਲਟ ਅਨਿਸਚਤ ਤੇ ਬੜੀ ਅਫ਼ਸੋਸਨਾਕ ਹੈ।

ਯੇਸ਼ੂਪੁਰਮ ਪਬਲਿਕ ਲਾਇਬਰੇਰੀ ਦੀ ਬਰਬਾਦੀ ਕਈ ਢੰਗਾਂ ਨਾਲ ਹੋਣੀ ਸ਼ੁਰੂ ਹੋ ਗਈ ਹੈ। ਕਿਤਾਬਾਂ ਦੇਣ ਵਾਲੇ ਵਿਭਾਗ ਦਾ ਹਾਲ ਹੀ ਵੇਖ ਲਓ। ਇਹ ਵਿਭਾਗ ਕਿਸੇ ਪਾਗਲਖ਼ਾਨੇ ਜਿਹਾ ਲਗਦਾ ਹੈ। ਕਿਤਾਬਾਂ ਦਾ ਢੇਰ ਲੱਗਿਆ ਪਿਆ ਹੈ। ਅਲਮਾਰੀਆਂ ਵਿਚ ਰੱਖੀਆਂ ਹੋਈਆਂ ਕਿਤਾਬਾਂ ਦੀ ਕੋਈ ਤਰਤੀਬ ਨਹੀਂ। ਵਰਣਾਵਲੀ ਜਾਂ ਵਿਸ਼ੇ ਦੀ ਗੱਲ ਤਾਂ ਕਿਤੇ ਰਹੀ, ਆਕਾਰ ਜਾਂ ਰੰਗ ਦੇ ਪੱਖੋਂ ਵੀ ਯੇਸ਼ੂਪੁਰਮ ਲਾਇਬਰੇਰੀ ਦੀਆਂ ਕਿਤਾਬਾਂ ਦਾ ਇਕ-ਦੂਜੀ ਨਾਲ ਕੋਈ ਸੰਬੰਧ ਨਹੀਂ। ਕਿਤਾਬਾਂ ਨੂੰ ਤਰਤੀਬਵਾਰ ਠੀਕ ਥਾਂ ਉਤੇ ਰਖਣਾ, ਇਸ ਕੰਮ ਉਤੇ ਲਾਏ ਹੋਏ ਸਿੱਧੜ ਚਪੜਾਸੀ ਦੀ ਸੂਝ-ਬੂਝ ਉਤੇ ਨਿਰਭਰ ਹੁੰਦਾ ਹੈ। ਮੈਂ ਕਈ ਵਾਰੀ ਇਕੋ ਪ੍ਰਕਾਸ਼ਕ ਦੀਆਂ ਛਾਪੀਆਂ ਦੋ ਕਿਤਾਬਾਂ ਕੋਲ-ਕੋਲ ਪਈਆਂ ਵੇਖੀਆਂ ਹਨ। ਪਰ ਇਹ ਸਿਰਫ਼ ਇਕ ਅਜਿਹੇ ਸੰਜੋਗ ਦੀ ਗੱਲ ਹੈ ਜਿਵੇਂ ਸਾਡੇ ਜੀਵਨ ਵਿਚ ਕਦੇ ਕਦਾਈਂ ਸੰਜੋਗ ਨਾਲ ਹੀ ਕੋਈ ਘਟਨਾ ਵਾਪਰ ਜਾਂਦੀ ਹੈ। ਕਿਸੇ ਇਕ ਅਲਮਾਰੀ ਵਿਚ ਇਕ ਵਾਰ 'ਸੰਜਯਨ' ਦੇ ਪਹਿਲੇ ਤੇ ਪੰਜਵੇਂ ਭਾਗ ਨੂੰ ਕੋਲੋਂ-ਕੋਲ ਪਿਆਂ ਵੇਖ ਕੇ ਮੇਰੇ ਮਨ ਨੂੰ ਜਿਹੜੀ ਖ਼ੁਸ਼ੀ ਹੋਈ ਸੀ ਉਹ ਮੈਨੂੰ ਅਜ ਤਕ ਯਾਦ ਹੈ। ਇਕ ਵਾਰ ਸ਼ੈਕਸਪੀਅਰ ਦੇ ਦੋ ਨਾਟਕ ਕੋਲੋ-ਕੋਲ ਪਏ ਵੇਖੇ ਸਨ। ਉਹ ਗੱਲ ਮੈਨੂੰ ਅਜ ਤਕ ਯਾਦ ਹੈ ਕਿ ਇਕ ਨੌਜਵਾਨ ਚਪੜਾਸੀ ਨੇ ਇਕੋ ਰੰਗ ਤੇ ਇਕੋ ਆਕਾਰ ਦੀਆਂ ਕਿਤਾਬਾਂ ਇਕੱਠੀਆਂ ਸਜਾ ਕੇ ਰੱਖੀਆਂ ਸਨ। ਉਹਨਾਂ ਦਿਨਾਂ ਵਿਚ ਉਹ ਅਲਮਾਰੀ ਦੀ ਸ਼ਾਨ ਹੀ ਕਮਾਲ ਦੀ ਵਖਰੀ ਸੀ। ਪਰ ਥੋੜ੍ਹੇ ਚਿਰ ਪਿਛੋਂ ਹੀ ਹੌਲੀ-ਹੌਲੀ ਅਣਜਾਣ ਮੈਂਬਰਾਂ ਦੇ ਦੂਜੇ ਚਪੜਾਸੀਆਂ ਨੇ ਇਸ ਤਰਤੀਬ ਨੂੰ ਵਿਗਾੜ ਛੱਡਿਆ। ਉਸ ਨੌਜਵਾਨ ਚਪੜਾਸੀ ਨੇ ਉਹਨੂੰ ਦੁਬਾਰਾ ਤਰਤੀਬ ਵਿਚ ਲਿਆਉਣ ਦੀਆਂ ਬਹੁਤ ਕੋਸ਼ਿਸ਼ਾਂ ਕੀਤੀਆਂ। ਪਰ ਉਹਦੇ ਯਤਨ ਕਦੇ ਵੀ ਇਕ-ਦੋ ਦਿਨਾਂ ਤੋਂ ਵਧੇਰੇ ਸਫ਼ਲ ਨਹੀਂ ਸੀ ਰਹਿ ਸਕੇ। ਪਤਾ ਨਹੀਂ ਕਿਉਂ ਉਹ ਇਕ ਦਿਨ ਆਪਣੀ ਨੌਕਰੀ ਤੋਂ ਅਸਤੀਫ਼ਾ ਦੇ ਕੇ ਕਿਧਰੇ ਚਲਾ ਗਿਆ।

ਕਿਤਾਬਾਂ ਵੰਡਣ ਵਾਲੇ ਵਿਭਾਗ ਦੇ ਇਸ ਪ੍ਰਬੰਧ ਸੰਬੰਧੀ ਕੁਝ ਹੋਰ ਤਰ੍ਹਾਂ ਵਿਚਾਰ ਕਰਨ ਵਾਲੇ ਲੋਕ ਵੀ ਹਨ। ਉਹਨਾਂ ਦੀ ਨਜ਼ਰ ਵਿਚ ਯੇਸ਼ੂਪੁਰਮ ਲਾਇਬਰੇਰੀ ਦੀ ਹਰੇਕ ਅਲਮਾਰੀ ਇਕ ਸੰਸਾਰ ਹੈ, ਬਾਹਰਲੇ ਸੰਸਾਰ ਦੀ ਹਰੇਕ ਵੰਨਗੀ ਨਾਲ ਭਰੇ ਹੋਏ ਕਾਗ਼ਜ਼ਾਂ ਤੇ ਲਕੜ ਦਾ ਸੰਸਾਰ। ਅਸੀਂ ਇਹਨੂੰ ਯੇਸ਼ੂਪੁਰਮ ਲਾਇਬਰੇਰੀ ਦੀ ਇਕ ਵੱਡੀ ਵਿਸ਼ੇਸ਼ਤਾ ਜਾਂ ਗੁਣ ਮੰਨ ਸਕਦੇ ਹਾਂ। ਕਿਸੇ ਹੋਰ ਲਾਇਬਰੇਰੀ ਵਿਚ ਤੁਹਾਨੂੰ ਅਜਿਹਾ ਸੰਸਾਰ-ਵਿਆਪੀ ਦ੍ਰਿਸ਼ਟੀਕੋਣ ਵੇਖਣ ਲਈ ਨਹੀਂ ਮਿਲੇਗਾ। ਇਕ ਅਲਮਾਰੀ ਵਿਚੋਂ ਕਿਸੇ ਇਕ ਕਿਤਾਬ ਨੂੰ ਲਭਣ ਵਾਲਾ ਬੰਦਾ, ਲਭਦਿਆਂ ਲਭਦਿਆਂ ਕਿੰਨੇ ਹੀ ਹੋਰ ਗਿਆਨ ਤੇ ਵਿਗਿਆਨ ਦੇ ਵਿਸ਼ਿਆਂ ਤੋਂ ਜਾਣੂ ਹੋ ਜਾਂਦਾ ਹੈ। ਇਹਨਾਂ ਲੋਕਾਂ ਦਾ ਵਿਚਾਰ ਹੈ ਕਿ ਇਹ ਪ੍ਰਬੰਧ ਭਾਲਣ ਵਾਲਿਆਂ ਵਿਚ ਘਟੋ ਘਟ ਇਹ ਗਿਆਨ ਪੈਦਾ ਕਰਨ ਵਿਚ ਤਾਂ ਸਹਾਈ ਹੁੰਦਾ ਹੈ ਕਿ ਤੁਹਾਡੇ ਜਾਣੇ-ਪਛਾਣੇ ਵਿਸ਼ੇ ਤੋਂ ਛੁਟ ਹੋਰ ਕਈਆਂ ਵਿਸ਼ਿਆਂ ਦਾ ਇਕ ਮਹਾਂ-ਸਾਗਰ ਹੀ ਉਥੇ ਛੱਲਾਂ ਉਛਾਲ ਰਿਹਾ ਹੈ। ਭੂਗੋਲ ਸ਼ਾਸਤਰ ਵਾਲੀ ਅਲਮਾਰੀ ਵਿਚ ਰੱਖੀਆਂ ਕਿਤਾਬਾਂ ਹੇਠ ਲਿਖੇ ਸਾਰੇ ਵਿਸ਼ਿਆਂ ਨਾਲ ਸੰਬੰਧ ਰੱਖਦੀਆਂ ਹਨ : ਜੀਵਨੀ, ਸਫ਼ਰਨਾਮਾ, ਜੀਵ-ਵਿਗਿਆਨ, ਸਾਹਿਤ-ਆਲੋਚਨਾ,

ਗਣਿਤ, ਦਰਸ਼ਨ, ਸੰਗੀਤ, ਸਮਾਜ ਸ਼ਾਸਤਰ, ਸਮੁੰਦਰੀ-ਵਿਗਿਆਨ, ਕਹਾਣੀਆਂ, ਬਨਸਪਤੀ-ਵਿਗਿਆਨ, ਹਾਸ ਰਸ, ਅਰਥ-ਸ਼ਾਸਤਰ, ਯੌਨ-ਵਿਗਿਆਨ, ਨ੍ਰਿਤ-ਪਾਠ, ਸੈਨਿਕ ਵਿਦਿਆ, ਇਤਿਹਾਸ, ਜੋਤਸ਼, ਆਤਮ-ਕਥਾ, ਸੰਵਿਧਾਨ ਦਾ ਅਧਿਅਨ, ਕ੍ਰਿਕਟ, ਇੰਦਰ ਜਾਲ, ਜੀਵਨ-ਜਿੱਤ, ਚਿਕਿਤਸਾ ਵਿਗਿਆਨ, ਨਾਟਕ, ਪ੍ਰਕ੍ਰਿਤਿਕ ਚਿਕਿਤਸਾ, ਮਨੋਵਿਗਿਆਨ, ਸਰਕਸ, ਬੰਦੂਕ ਬਣਾਉਣ ਦੀ ਕਲਾ, ਐਕਸ-ਰੇ ਵਿਗਿਆਨ ਆਦਿ ।

ਇਹਨਾਂ ਵਿਸ਼ਿਆਂ ਦੀਆਂ ਕਿਤਾਬਾਂ ਭੂਗੋਲ ਸ਼ਾਸਤਰ ਵਾਲੀ ਅਲਮਾਰੀ ਵਿਚ ਇਕੱਠੀਆਂ ਕਰਕੇ ਧਰੀਆਂ ਪਈਆਂ ਹਨ । ਪਰ ਉਸ ਅਲਮਾਰੀ ਵਿਚ ਭੂਗੋਲ-ਸ਼ਾਸਤਰ ਦੀ ਇਕ ਵੀ ਕਿਤਾਬ ਨਹੀਂ ।

ਮੈਂ ਇਹ ਗੱਲ ਮੰਨਣੋਂ ਝਿਜਕਦਾ ਨਹੀਂ ਕਿ ਸਰਸਰੀ ਨਜ਼ਰ ਨਾਲ ਦੇਖਣ ਤੇ ਏਸ ਉਲਝਣ ਵਿਚ ਵੀ ਕਈ ਗੁਣ ਦਿਸਦੇ ਹਨ । ਪਰ ਅਸੀਂ ਇਸ ਗੱਲ ਦਾ ਵੀ ਚੇਤਾ ਰਖਣਾ ਹੈ ਕਿ ਹਰੇਕ ਬੰਦੇ ਕੋਲ ਲਾਇਬਰੇਰੀ ਵਾਸਤੇ ਸਮਾਂ ਕਿੰਨਾ ਕੁ ਹੁੰਦਾ ਹੈ । ਇਕ ਕਿਤਾਬ ਲੱਭਣ ਵਾਸਤੇ, ਹਜ਼ਾਰਾਂ ਬੇਮਤਲਬੀਆਂ ਕਿਤਾਬਾਂ ਤੇ ਵਿਸ਼ਿਆਂ ਦੇ ਗੇੜ-ਚੱਕਰ ਵਿਚ ਪਏ ਰਹਿਣਾ ਕੀ ਜ਼ੁਲਮ ਨਹੀਂ ? ਅਸੀਂ ਤਾਂ ਚਾਹੁੰਦੇ ਹਾਂ ਕਿ ਸਾਨੂੰ ਛੇਤੀ ਤੋਂ ਛੇਤੀ ਉਹ ਕਿਤਾਬ ਮਿਲ ਜਾਏ ਜਿਸ ਦੀ ਸਾਨੂੰ ਲੋੜ ਹੈ ਤਾਂ ਜੋ ਸਾਡਾ ਕੀਮਤੀ ਸਮਾਂ ਬਰਬਾਦ ਨਾ ਹੋਵੇ । ਐਵੇਂ ਵਾਧੂ-ਜਿਹੀ ਢੂੰਡ-ਭਾਲ ਵਿਚ ਜਿੰਨਾ ਸਾਡਾ ਸਮਾਂ ਬਰਬਾਦ ਹੁੰਦਾ ਹੈ ਉਸਦਾ ਸਾਡੇ ਵਾਸਤੇ ਬੜਾ ਮੁੱਲ ਹੈ । ਜੇ ਅਲਮਾਰੀ ਵਿਚਲੇ ਦੂਜੇ ਸਾਰੇ ਵਿਸ਼ੇ ਸਾਨੂੰ ਸਾਰੇ ਸੰਸਾਰ ਦਾ ਗਿਆਨ ਕਰਵਾਉਂਦੇ ਹਨ ਤਾਂ ਅਸੀਂ ਇਸ ਤੋਂ ਕੀ ਲੈਣਾ ਹੈ ? ਜੇ ਏਸ ਢੂੰਡ-ਭਾਲ ਪਿੱਛੋਂ ਵੀ ਸਾਨੂੰ ਉਹ ਕਿਤਾਬ ਨਹੀਂ ਲਭਦੀ ਜਿਸ ਦੀ ਸਾਨੂੰ ਲੋੜ ਹੈ ਤੇ ਏਨੇ ਚਿਰ ਵਿਚ ਲਾਇਬਰੇਰੀ ਬੰਦ ਹੋਣ ਦਾ ਸਮਾਂ ਹੋ ਜਾਂਦਾ ਹੈ ਤਾਂ ਸਾਨੂੰ ਵਾਧੂ ਕਿਤਾਬਾਂ ਫੋਲਣ ਨਾਲ ਕੀ ਲਭਿਆ ? ਅਸਲ ਵਿਚ ਕਈ ਮੈਂਬਰਾਂ ਨੇ ਤਾਂ ਹੁਣ ਆਪਣੀ ਪਸੰਦ ਦੀਆਂ ਕਿਤਾਬਾਂ ਲਭਣੀਆਂ ਹੀ ਛੱਡ ਦਿਤੀਆਂ ਹਨ । ਉਹ ਅਲਮਾਰੀਆਂ ਦੇ ਵਿਚਕਾਰੋਂ ਇਧਰ-ਉਧਰ ਝਾਕਦੇ ਹੋਏ ਇਸ ਆਸ ਨਾਲ ਤੁਰੇ ਫਿਰਦੇ ਹਨ ਕਿ ਸ਼ਾਇਦ ਸਬੱਬੋਂ ਹੀ ਕੋਈ ਮਤਲਬ ਦੀ ਕਿਤਾਬ ਮਿਲ ਪਵੇ । ਪਰ ਇਸ ਗੱਲ ਦਾ ਵੀ ਹੁਣ ਸਾਨੂੰ ਕੋਈ ਯਕੀਨ ਨਹੀਂ ।

ਸਾਡੇ ਕੀਮਤੀ ਸਮੇਂ ਨੂੰ ਇਸ ਬੇਫ਼ਾਇਦਾ ਤੇ ਵਾਧੂ ਜਿਹੀ ਭਾਲ ਵਿਚ ਬਰਬਾਦ ਕਰਨਾ ਯੇਸ਼ੂਪੁਰਮ ਲਾਇਬਰੇਰੀ ਦੀ ਬਰਬਾਦੀ ਦਾ ਇਕ ਚਿੰਨ੍ਹ ਹੀ ਹੈ । ਖੋਜ ਤਾਂ ਬੜੀ ਜ਼ਰੂਰੀ ਹੈ । ਪਰ ਖੋਜੀਆਂ ਦੀ ਮਦਦ ਕਰਨ ਦੇ ਬਹਾਨੇ, ਵਿਸ਼ਾ-ਸੂਚੀ ਰੂਪੀ ਮਾਰਗ-ਨਿਰਦੇਸ਼ਕ ਜੇ ਗ਼ਲਤ ਨਿਕਲੇ ਤਾਂ ਖੋਜੀਆਂ ਦਾ ਕੀ ਹਾਲ ਹੋਏਗਾ ?

ਇਹ ਵੀ ਇਕ ਦੁਖਦਾਈ ਤੱਥ ਹੈ ਕਿ ਇਹ ਲਾਇਬਰੇਰੀ ਕਈ ਕਿਤਾਬਾਂ ਸਾਡੇ ਕੋਲੋਂ ਲੁਕਾ ਕੇ ਰਖਦੀ ਹੈ । ਇਹ ਵੀ ਇਕ ਵਾਧੂ ਜਿਹੀ ਤਸੱਲੀ ਦੇਣ ਵਾਲੀ ਗੱਲ ਹੈ ਕਿ ਅਲਮਾਰੀਆਂ ਦੀਆਂ ਕਿਤਾਬਾਂ ਦੇ ਖੁਲ੍ਹੇ ਢੇਰ ਵਿਚੋਂ ਅਟਕਲੋਂ ਹੀ ਸਾਡੀ ਮਿਹਨਤ ਦਾ ਫਲ ਕਿਸੇ ਦਿਨ ਜ਼ਰੂਰ ਮਿਲੇਗਾ । ਇਹ ਸੰਭਾਵਨਾ ਹੀ ਸਾਨੂੰ ਜਿਉਂਦਿਆਂ ਰਹਿਣ ਦੀ ਆਸ ਬਨ੍ਹਾਉਂਦੀ ਹੈ । ਪਰ ਯੇਸ਼ੂਪੁਰਮ ਲਾਇਬਰੇਰੀ ਵਿਚ ਹੁਣ ਕਿਸੇ ਅਜਿਹੀ ਆਸ ਦੀ ਗੁੰਜਾਇਸ਼

ਬਾਕੀ ਨਹੀਂ ਰਹੀ ਕਿਉਂਕਿ ਕਿਸੇ ਦੇ ਧਿਆਨ ਵਿਚ ਆਏ ਤੋਂ ਬਿਨਾਂ ਹੀ ਜਿਹੜੀਆਂ ਕਿਤਾਬਾਂ ਬਾਹਰ ਜਾਂਦੀਆਂ ਹਨ ਉਹ ਪਿਛੋਂ ਵਾਪਸ ਨਹੀਂ ਆਉਂਦੀਆਂ। ਹਜ਼ਾਰਾਂ ਹੋਰ ਵੀ ਕਿਤਾਬਾਂ ਅਲਮਾਰੀਆਂ ਤਕ ਪਹੁੰਚਦੀਆਂ ਹੀ ਨਹੀਂ। ਪੁਰਾਣੇ ਅਣਲੱਭ ਗ੍ਰੰਥ ਵੀ ਅਕਸਰ ਅਲੋਪ ਹੋ ਜਾਂਦੇ ਹਨ। ਨਵੇਂ ਗ੍ਰੰਥ ਵੀ ਅਲਮਾਰੀਆਂ ਤਕ ਪਹੁੰਚਦੇ ਹੀ ਨਹੀਂ। ਇੰਜ ਏਸ ਲਾਇਬਰੇਰੀ ਦੀ ਬਰਬਾਦੀ ਦੋ ਪੱਖੋਂ ਹੋ ਰਹੀ ਹੈ। ਜਿਹੜੀਆਂ ਕਿਤਾਬਾਂ ਪਈਆਂ ਹਨ ਉਹ ਅਲੋਪ ਹੋ ਰਹੀਆਂ ਹਨ ਤੇ ਨਵੀਆਂ ਕਿਤਾਬਾਂ ਆਉਂਦੀਆਂ ਹੀ ਨਹੀਂ। ਇਹ ਲਾਇਬਰੇਰੀ ਦੇ ਮੈਂਬਰਾਂ ਦਾ ਦੂਹਰਾ ਨੁਕਸਾਨ ਹੋ ਰਿਹਾ ਹੈ। ਪੁਰਾਣੇ ਸਮੇਂ ਦੀਆਂ ਛਪੀਆਂ ਤੇ ਅਜੋਕੀਆਂ ਨਵੀਆਂ ਆ ਰਹੀਆਂ ਰਚਨਾਵਾਂ ਦੋਵੇਂ ਇਕੋ ਸਮੇਂ ਨਸ਼ਟ ਹੋ ਰਹੀਆਂ ਹਨ। ਜੇ ਭਵਿਖ ਵਿਚ ਵੀ ਇੰਜ ਹੀ ਹੁੰਦਾ ਰਿਹਾ ਤਾਂ ਇਸ ਦਾ ਮੈਂਬਰ ਬਣੇ ਰਹਿਣ ਦਾ ਕੀ ਲਾਭ ? ਬਹੁਤੇ ਮੈਂਬਰਾਂ ਨੇ ਇਸੇ ਕਰਕੇ ਆਪਣੀ ਮੈਂਬਰਸ਼ਿਪ ਜਾਰੀ ਨਹੀਂ ਰੱਖੀ। ਮੁਕਦੀ ਗੱਲ ਇਹ ਕਿ ਉਹ ਲੋਕ ਹੁਣ ਏਸ ਵਿਗੜੀ ਹੋਈ ਵਰਤਮਾਨ ਹਾਲਤ ਵਿਚ ਬਿਨਾਂ ਕਿਸੇ ਰੋਕ ਟੋਕ ਤੋਂ ਇੰਜ ਕਰ ਸਕਦੇ ਹਨ। ਪਰ ਸਾਡਾ ਜੀਵਨ-ਮੈਂਬਰਾਂ ਦਾ ਕੀ ਹਾਲ ? ਅਸੀਂ ਤਾਂ ਸਮੇਂ ਦੇ ਏਸ ਵਿੰਗੇ-ਟੇਢੇ ਪਹੀਏ ਨਾਲ ਬੱਝੇ ਹੀ ਹੋਏ ਹਾਂ। ਜੇ ਅਸੀਂ ਇਹਨੂੰ ਸਿਧਾ ਨਾ ਕਰ ਸਕੇ ਤਾਂ ਅਸੀਂ ਪਾਗਲ ਹੋ ਜਾਵਾਂਗੇ। ਜੇ ਕਿਤੇ ਇਹਦੀ ਚਾਲ ਰੁਕ ਗਈ ਤਾਂ ਕੀ ਹੋਵੇਗਾ ? ਸ੍ਰੀਮਾਨ ਜੀ, ਇਹ ਨਿਰਾ ਹਾਸਾ-ਮਜ਼ਾਕ ਨਹੀਂ। ਮੈਨੂੰ ਪਤਾ ਲੱਗ ਚੁਕਾ ਹੈ ਕਿ ਪੁਰਾਣੇ ਗ੍ਰੰਥ ਕਿੰਜ ਅਲੋਪ ਹੁੰਦੇ ਹਨ। ਜਦੋਂ ਵੀ ਕੋਈ ਮੈਂਬਰ ਕਿਤਾਬ ਪੜ੍ਹ ਕੇ ਵਾਪਸ ਕਰਨ ਆਉਂਦਾ ਹੈ ਤਾਂ ਉਦੋਂ ਹੀ ਉਹ ਕਿਤਾਬ ਕਾਊਂਟਰ ਹੇਠ ਲੱਗੇ ਢੇਰ ਉਤੇ ਸੁੱਟ ਦਿਤੀ ਜਾਂਦੀ ਹੈ। ਕਈ ਦਿਨਾਂ ਪਿਛੋਂ ਉਹ ਢੇਰ ਕਿਸੇ ਵੱਡੇ ਸਾਰੇ ਮੁਨਾਰੇ ਦਾ ਰੂਪ ਧਾਰ ਲੈਂਦਾ ਹੈ ਤੇ ਅੰਤ ਜਦੋਂ ਕਾਊਂਟਰ ਕੋਲ ਕਈ ਮੁਨਾਰੇ ਉਸਰ ਜਾਂਦੇ ਹਨ ਜਿਹੜੇ ਹੱਥ ਲਗਦਿਆਂ ਹੀ ਡਿੱਗ-ਡਿੱਗ ਪੈਂਦੇ ਹਨ, ਤੇ ਜਦੋਂ ਇਹਨਾ ਮੁਨਾਰਿਆਂ ਦਾ ਅੱਧਾ ਚੱਕਰ ਬਣ ਜਾਂਦਾ ਹੈ ਉਦੋਂ ਕਿਤਾਬਾਂ ਦੀਆਂ ਪੰਡਾਂ ਬੰਨ੍ਹ ਕੇ ਦਫ਼ਤਰ ਦੇ ਅੰਦਰਲੇ ਵੱਡੇ ਕਮਰੇ ਵਿਚ ਰੱਖ ਦਿਤੀਆਂ ਜਾਂਦੀਆਂ ਹਨ। ਇਸ ਲਈ ਇਹ ਵਿਚਾਰ ਪ੍ਰਚਲਤ ਹੈ ਕਿ ਥਾਂ ਦੀ ਇਹ ਬਦਲੀ ਕੁਝ ਸਮੇਂ ਲਈ ਹੀ ਹੈ। ਭਾਵ ਇਹ ਕਿ ਏਸ ਥਾਂ ਦੀ ਬਦਲੀ ਦਾ ਮੰਤਵ ਸਿਰਫ਼ ਇਹੀ ਹੈ ਕਿ ਉਹਨਾਂ ਨੂੰ ਸੌਖ ਨਾਲ ਕਈ ਹਿੱਸਿਆਂ ਵਿਚ ਵੰਡ ਕੇ ਫੇਰ ਅਲਮਾਰੀਆਂ ਵਿਚ ਰੱਖ ਦਿਤਾ ਜਾਵੇਗਾ।

ਪਰ ਵਰ੍ਹਿਆਂ ਬੱਧੀ ਇਸ ਗੱਲ ਉਤੇ ਅਮਲ ਨਹੀਂ ਹੁੰਦਾ। ਜੇ ਕੋਈ ਪੁੱਛ ਲਏ ਕਿ ਵਾਪਸ ਆਏ ਹੋਏ ਇਨ੍ਹਾਂ ਗ੍ਰੰਥਾਂ ਨੂੰ ਮੁੜ ਉਸ ਕਮਰੇ ਵਿਚ ਲੈ ਜਾਣ ਦਾ ਮੰਤਵ ਕੀ ਹੈ ? ਤਾਂ ਮੰਤਵ ਕਿਸੇ ਨੂੰ ਪਤਾ ਨਹੀਂ ਹੁੰਦਾ। ਬਸ ਉਥੇ ਉਧਰ ਲਿਜਾਣ ਦਾ ਕੰਮ ਜਾਰੀ ਰਹਿੰਦਾ ਹੈ। ਉਹ ਗ੍ਰੰਥ ਕਈ ਵਰ੍ਹਿਆਂ ਵਿਚ ਕਮਰੇ ਦੇ ਏਸ ਫ਼ਰਸ਼ ਉਤੇ ਇਕੱਠੇ ਕੀਤੇ ਗਏ ਹਨ। ਇਕ ਤੋਂ ਪਿੱਛੋਂ ਦੂਜੇ ਵੱਡੇ ਢੇਰ ਨਾਲ ਫ਼ਰਸ਼ ਤੋਂ ਛੱਤ ਤਕ ਸਾਰਾ ਕਮਰਾ ਭਰਿਆ ਪਿਆ ਹੈ। ਕਮਰੇ ਵਿਚ ਵੜਣ ਜੋਗੀ ਵੀ ਕੋਈ ਥਾਂ ਨਹੀਂ ਰਹੀ। ਬੂਹਾ ਅੱਧਾ ਹੀ ਖੋਹਲਿਆ ਜਾ ਸਕਦਾ ਹੈ। ਇਸ ਲਈ ਇਸ ਉਤੇ ਲਾਇਆ ਹੋਇਆ ਚਪੜਾਸੀ ਪਹਿਲਾਂ ਕਿਤਾਬਾਂ

ਲਿਆ ਕੇ ਬੂਹਿਓਂ ਬਾਹਰ ਹੀ ਰੱਖ ਲੈਂਦਾ ਹੈ ਤੇ ਫੇਰ ਇਕ-ਇਕ ਕਰਕੇ ਅੱਧ-ਖੁਲ੍ਹੇ ਬੂਹੇ ਵਿਚੋਂ ਏਧਰ ਉਧਰ ਉਤਾਂਹ ਵਲ ਸੁੱਟ ਦਿੰਦਾ ਹੈ। ਉਹ ਕਿਤਾਬਾਂ ਸਦਾ ਲਈ ਅਲੋਪ ਹੋ ਜਾਂਦੀਆਂ ਹਨ। ਛੇਤੀ ਹੀ ਇਸ ਕਮਰੇ ਦਾ ਬੂਹਾ ਖੁਲ੍ਹਣੋਂ ਬੰਦ ਹੋ ਜਾਏਗਾ। ਸ਼ਾਇਦ ਇਸੇ ਲਈ ਲਾਗਲੇ ਕਾਰਡ-ਇੰਡੇਕਸ ਰਹਿਤ ਸਟੈਂਡਾਂ ਨਾਲ ਭਰੇ ਕਮਰੇ ਨੂੰ ਖ਼ਾਲੀ ਕੀਤਾ ਜਾ ਰਿਹਾ ਹੈ। ਅਸੀਂ ਸਾਰੇ ਜੀਵਨ-ਮੈਂਬਰ ਦੁਖੀ ਮਨ ਨਾਲ ਇਸ ਗੱਲ ਬਾਰੇ ਅੰਦਾਜ਼ੇ ਲਾਉਂਦੇ ਰਹਿੰਦੇ ਹਾਂ ਕਿ ਲਾਇਬਰੇਰੀ ਦੀਆਂ ਸਾਰੀਆਂ ਕਿਤਾਬਾਂ ਨੂੰ ਇਸ ਕਮਰੇ ਵਿਚੋਂ ਇੰਜ ਅਲੋਪ ਹੋਣ ਲਈ ਕਿੰਨੇ ਵਰ੍ਹੇ ਲੱਗਣਗੇ? ਕਿਸੇ ਦਿਨ ਇਸ ਦੂਜੇ ਕਮਰੇ ਦਾ ਬੂਹਾ ਖੁਲ੍ਹਣਾ ਵੀ ਮੁਸ਼ਕਲ ਹੋ ਜਾਏਗਾ ਤੇ ਫੇਰ ਇਹ ਵੀ ਸਦਾ ਵਾਸਤੇ ਬੰਦ ਹੋ ਜਾਵੇਗਾ। ਫੇਰ ਵੀ ਸਾਡੇ ਦਿਲ ਵਿਚ ਕਈ ਵਿਚਾਰ ਉਠਦੇ ਹਨ। ਇਸ ਲਾਇਬਰੇਰੀ ਦਾ ਹਵਾਲਾ-ਪੁਸਤਕ ਵਿਭਾਗ ਤੇ ਉਸ ਵਿਚਲਾ ਇਹ ਹਨੇਰਾ ਕਮਰਾ ਸਾਡੀ ਆਸ ਦਾ ਮੁਖ ਕੇਂਦਰ ਹੈ। ਇਹ ਅਜੇ ਤਕ ਉਥੇ ਹੀ ਸੀ। ਫੇਰ ਲਾਇਬਰੇਰੀ ਦੇ ਕਰਮਚਾਰੀ ਵੀ ਹਨ। ਲਾਇਬਰੇਰੀ ਦੀਆਂ ਸਾਰੀਆਂ ਕਿਤਾਬਾਂ ਦੇ ਗੁਆਚਣ ਪਿਛੋਂ ਵੀ ਕੀ ਉਹ ਕਰਮਚਾਰੀ ਸਰਕਾਰ ਦੇ ਤਨਖ਼ਾਹ ਰਜਿਸਟਰ ਵਿਚੋਂ ਲਾਇਬਰੇਰੀ ਦਾ ਨਾਂ ਕੱਟਣ ਦੇਣਗੇ? ਮੈਨੂੰ ਤਾਂ ਇੰਜ ਨਹੀਂ ਲਗਦਾ। ਕਿਉਂਕਿ ਪੁਰਾਣੇ ਕਰਮਚਾਰੀਆਂ ਦੇ ਛੁੱਟੀ ਉਤੇ ਜਾਣ ਤੇ ਜਾਂ ਪੈਨਸ਼ਨੀਏ ਹੋ ਜਾਣ ਤੇ ਨਵੇਂ ਕਰਮਚਾਰੀ ਇਨ੍ਹਾਂ ਖ਼ਾਲੀ ਅਲਮਾਰੀਆਂ ਦੀ ਨਿਗਰਾਨੀ ਰਖਣ ਲਈ ਲਾ ਦਿਤੇ ਜਾਂਦੇ ਹਨ। ਮੈਂ ਸਮਝਦਾ ਹਾਂ ਕਿ ਚਲੋ ਚੰਗਾ ਹੀ ਹੋਇਆ ਕਿ ਸਰਕਾਰ ਨੇ ਏਸ ਸੰਸਥਾ ਦੀ ਜ਼ਿੰਮੇਵਾਰੀ ਲੈ ਲਈ ਹੈ। ਪਰ ਸਾਡਾ ਧਿਆਨ ਤੇ ਸਭ ਆਸਾਂ ਉਹਨਾਂ ਕਿਤਾਬਾਂ ਉਤੇ ਹੀ ਹਨ ਜਿਨ੍ਹਾਂ ਨੂੰ ਲਾਪ੍ਰਵਾਹ ਮੈਂਬਰ ਜਾਂ ਤਾਂ ਵਾਪਸ ਕਰਨਾ ਭੁੱਲ ਜਾਂਦੇ ਹਨ ਜਾਂ ਜਾਣ-ਬੁਝ ਕੇ ਵਾਪਸ ਨਹੀਂ ਕਰਦੇ। ਜਦੋਂ ਤਕ ਇਹਨਾਂ ਕਿਤਾਬਾਂ ਦੇ ਮੁੜ ਆਉਣ ਦੀ ਝਾਕ ਹੈ ਉਦੋਂ ਤਕ ਏਸ ਲਾਇਬਰੇਰੀ ਦੀ ਹੋਂਦ ਦੀ ਵੀ ਆਸ ਹੈ, ਇਹੋ ਸਾਡੀ ਦਲੀਲ ਹੈ ਤੇ ਇਹੋ ਸਾਡੀ ਆਸ-ਉਮੀਦ ਹੈ। ਇਸ ਗੱਲ ਦਾ ਵੀ ਫ਼ੈਸਲਾ ਕੌਣ ਕਰ ਸਕਦਾ ਹੈ? ਸਾਨੂੰ ਨਹੀਂ ਪਤਾ, ਪਰ ਅਸੀਂ ਧੀਰਜ ਰੱਖ ਕੇ ਸਿਰਫ਼ ਆਸ ਹੀ ਲਾਈ ਬੈਠੇ ਹਾਂ।

ਉਸੇ ਮੀਟਿੰਗ ਵਿਚ ਸਾਡੇ ਵਿਚੋਂ ਕੁਝ ਕਰਾਂਤੀਕਾਰੀ ਵਿਚਾਰਵਾਨਾਂ ਨੇ ਇਕ ਗੱਲ ਕਹੀ ਸੀ। ਉਹਨਾਂ ਦਾ ਖ਼ਿਆਲ ਹੈ ਕਿ ਕਿਤਾਬਾਂ ਵਾਲੀਆਂ ਅਲਮਾਰੀਆਂ ਨੂੰ ਖ਼ਾਲੀ ਹੋਣ ਵਿਚ ਵਧੇਰੇ ਸਮਾਂ ਨਹੀਂ ਲਗੇਗਾ; ਇਸ ਗੱਲ ਬਾਰੇ ਪਤਾ ਲਗਦਿਆਂ ਹੀ ਜੀਵਨ-ਮੈਂਬਰਾਂ ਨੂੰ ਕਿਵੇਂ ਨਾ ਕਿਵੇਂ ਕਿਤਾਬਾਂ ਆਪੋ-ਆਪਣੇ ਘਰੀਂ ਲੈ ਜਾਣੀਆਂ ਚਾਹੀਦੀਆਂ ਹਨ। ਲਾਇਬਰੇਰੀ ਦੀ ਹਸਤੀ ਨੂੰ ਮਿਟਣ ਤੋਂ ਬਚਾਉਣ ਲਈ ਇਕੋ ਇਕ ਉਪਾਅ ਦੇ ਰੂਪ ਵਿਚ ਉਹਨਾਂ ਨੇ ਅਜਿਹਾ ਹੁਕਮ ਦਿਤਾ ਸੀ। ਉਹਨਾਂ ਨੇ ਇਕ ਇਹ ਤਰਕ ਵੀ ਪੇਸ਼ ਕੀਤਾ ਸੀ ਕਿ ਕਿਤਾਬਾਂ ਵਾਪਸ ਨਾ ਕਰਨ ਵਾਲਿਆਂ ਦੀ ਫੋਕੀ ਆਸ ਨਾਲੋਂ ਸਾਡਾ ਆਪਣਾ ਫ਼ੈਸਲਾ ਵਧੇਰੇ ਠੀਕ ਹੈ। ਪਰ ਮੈਂ ਤੇ ਕਈ ਹੋਰ ਮੈਂਬਰਾਂ ਨੇ ਕਿਹਾ ਕਿ ਇਹ ਕੰਮ ਨੈਤਿਕਤਾ ਦੇ ਵਿਰੁਧ ਹੈ। ਪਰ ਸਾਡੇ ਅੰਦਰਲਾ ਹੁਣ ਵੀ ਇਹੀ ਬੋਲਦਾ ਹੈ ਕਿ ਕ ਹੋਂਦ ਦੇ ਸਵਾਲ ਸਾਹਮਣੇ ਵੀ ਨੈਤਿਕ ਤੇ ਅਨੈਤਿਕ ਦਾ ਸਵਾਲ ਪੈਦਾ ਹੁੰਦਾ ਹੈ? ਇਸ ਲਾਇਬਰੇਰੀ

ਵਿਚ ਹੁਣ ਬੜੀਆਂ ਥੋੜੀਆਂ ਕਿਤਾਬਾਂ ਬਾਕੀ ਬਚੀਆਂ ਹਨ। ਸ੍ਰੀਮਾਨ ਜੀਓ, ਪਹਿਲਾਂ ਬੰਦੇ ਨੇ ਜਿਉਂਦਾ ਰਹਿਣਾ ਹੈ, ਧਰਮ ਤੇ ਅਧਰਮ ਦੀ ਗੱਲ ਤਾਂ ਮਗਰੋਂ ਆਉਂਦੀ ਹੈ।

ਮੈਂ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਨਵੀਆਂ ਕਿਤਾਬਾਂ ਦਾ ਕੀ ਹਾਲ ਹੁੰਦਾ ਹੈ। ਭੂਰੇ ਰੰਗ ਦੇ ਕਾਗ਼ਜ਼ ਵਿਚ ਬੱਝੇ ਹੋਏ ਬੰਡਲ ਖੋਲ੍ਹੇ ਹੀ ਨਹੀਂ ਜਾਂਦੇ। ਹਰ ਸਾਲ ਹਵਾਲਾ-ਪੁਸਤਕ ਵਿਭਾਗ ਦੇ ਨਾਲ ਵਾਲੇ ਕਮਰੇ ਵਿਚ ਉਹਨਾਂ ਦਾ ਢੇਰ ਜਿਹਾ ਲਗ ਜਾਂਦਾ ਹੈ। ਮੈਂ ਤਾਂ ਪੁਰਾਣੇ ਜ਼ਮਾਨੇ ਦਾ ਬੰਦਾ ਹਾਂ। ਮੈਂ ਅਜ ਕਲ ਦੇ ਚਿੰਤਨ ਤੇ ਲੇਖਣ ਦੇ ਢੰਗਾਂ ਤੋਂ ਬਿਲਕੁਲ ਅਣਭਿੱਜ ਹਾਂ। ਫੇਰ ਵੀ ਇਕ ਵਾਰੀ ਮੈਂ ਹਨੇਰੇ ਵਿਚ ਵੜ ਕੇ ਉਸ ਅੰਦਰ ਪਏ ਇਕ-ਦੋ ਬੰਡਲਾਂ ਨੂੰ ਆਪਣੀਆਂ ਚਾਬੀਆਂ ਦੇ ਗੁੱਛੇ ਨਾਲ ਲੱਗੀ ਹੋਈ ਪੈਨ-ਟਾਰਚ ਦੀ ਮਦਦ ਨਾਲ ਖੋਹਲ ਕੇ ਵੇਖਿਆ ਸੀ। ਏਨੀਆਂ ਨਵੀਆਂ ਤੋਂ ਨਵੀਆਂ ਰਚਨਾਵਾਂ, ਨਵੀਆਂ ਵਿਧਾਵਾਂ, ਵਿਚਾਰਧਾਰਾਵਾਂ, ਭਾਵ ਤੇ ਸੌਂਦਰਯ ਤੋਂ ਭਾਵੇਂ ਮੈਂ ਕਿੰਨਾ ਵੀ ਅਣਜਾਣ ਕਿਉਂ ਨਾ ਹੋਵਾਂ ਪਰ ਫੇਰ ਵੀ ਇਹਨਾਂ ਨੂੰ ਇਕ ਹਨੇਰ-ਕੋਠੜੀ ਵਿਚ ਪਏ ਵੇਖ ਕੇ ਮੈਨੂੰ ਬੜਾ ਦੁਖ ਹੋਇਆ ਸੀ। ਪਰ ਦੂਜੇ ਪਾਸੇ ਇਸ ਦ੍ਰਿਸ਼ ਨਾਲ ਮੈਨੂੰ ਇਕ ਬੜੀ ਹੀ ਰਹੱਸਮਈ ਜਾਂ ਸਵਾਰਥੀ-ਜਿਹੀ ਤਸੱਲੀ ਹੋਈ ਸੀ ਕਿਉਂਕਿ ਜਦੋਂ ਤਕ ਇਹ ਕਿਤਾਬਾਂ ਦੇ ਬੰਡਲ ਅਣਖੁੱਲ੍ਹੇ ਰਹਿਣਗੇ ਉਦੋਂ ਤਕ ਲਾਇਬਰੇਰੀ ਦਾ ਭਵਿਖ ਵੀ ਉੱਜਲ ਬਣੇ ਰਹਿਣ ਦੀ ਆਸ ਹੈ। ਜਦੋਂ ਉਪਰ ਅਲਮਾਰੀਆਂ ਦੇ ਖ਼ਾਲੀ ਹੋਣ ਪਿਛੋਂ ਲਾਇਬਰੇਰੀ ਨੂੰ ਜੰਦਰਾ ਮਾਰ ਦਿਤਾ ਜਾਏਗਾ ਤਾਂ ਉਸੇ ਵੇਲੇ ਤੁਰੰਤ ਹੀ ਉਹਨਾਂ ਨੂੰ ਹੇਠਾਂ ਬੁਲਾ ਕੇ ਬੜੇ ਮਾਣ ਨਾਲ ਕਿਤਾਬਾਂ ਦੇ ਇਹ ਬੰਡਲ ਵਿਖਾਵਾਂਗਾ ਜਿਹੜੇ ਅਸਾਂ ਜੀਵਨ-ਮੈਂਬਰਾਂ ਦੀ ਸੁਰੱਖਿਅਤ ਜਾਇਦਾਦ ਹਨ।

ਸੱਚੀ ਗੱਲ ਤਾਂ ਇਹ ਹੈ ਕਿ ਹਵਾਲਾ-ਪੁਸਤਕ ਵਿਭਾਗ ਨਾਲ ਸੰਬੰਧਿਤ ਇਹ ਕੋਠੜੀ ਇਕ ਵੱਡਾ ਸਾਰਾ ਕਮਰਾ ਹੈ। ਇਹਦਾ ਨਾਂ ਹਵਾਲਾ-ਪੁਸਤਕ ਵਿਭਾਗ ਹੈ। ਪਰ ਵਰ੍ਹਿਆਂ ਤੋਂ ਇਸ ਵਿਚ ਪਏ ਕਿਤਾਬਾਂ ਦੇ ਬੰਡਲਾਂ ਤੇ ਹਨੇਰੇ ਕਰਕੇ ਇਹ ਇਕ ਨਿੱਕੀ ਜਿਹੀ ਕੋਠੜੀ ਹੀ ਲੱਗਦੀ ਹੈ। ਮੈਂ ਕਈ ਵਾਰ ਉਹਦੇ ਮੂਹਰੇ ਖੜੋ ਕੇ ਸੋਚਿਆ ਹੈ ਕਿ ਪਿਛਲੇ ਕਿੰਨੇ ਹੀ ਵਰ੍ਹਿਆਂ ਦੀ ਨਵੀਨਤਾ ਇਸ ਹਨੇਰੇ ਕਮਰੇ ਦੀ ਧੂੜ ਵਿਚ ਦੱਬੀ ਪਈ ਹੈ। ਮੇਰੇ ਮਨ ਵਿਚ ਕਦੇ-ਕਦੇ ਹੁਣ ਇਹ ਵਿਚਾਰ ਵੀ ਉਠਦਾ ਰਹਿੰਦਾ ਹੈ ਕਿ ਹਨੇਰੇ ਵਿਚ ਲੁਕੀ ਪਈ ਇਹ ਨਵੀਨਤਾ ਕਿਸੇ ਦਿਨ ਜ਼ਰੂਰ ਸਾਡੀ ਹੋਂਦ ਦੀ ਧੀਮੀ ਦੀਵੇ ਦੀ ਲੋਅ ਨੂੰ ਦੁਬਾਰਾ ਚਾਨਣ ਦੇਣ ਵਾਲੀ ਲਾਟ ਬਣੇਗੀ। ਘੰਟਿਆਂ ਬੱਧੀ ਬੂਹੇ ਅੱਗੇ ਖੜੋਤੇ ਰਹਿਣ ਪਿਛੋਂ ਹੀ ਅੱਖਾਂ ਅੰਦਰਲੇ ਹਨੇਰੇ ਵਿਚ ਕੁਝ ਵੇਖਣ ਦੇ ਯੋਗ ਹੁੰਦੀਆਂ ਹਨ। ਫੇਰ ਹੀ ਹਨੇਰੇ ਦੀਆਂ ਹੱਦਾਂ ਵਿਚ ਚੌਰਸ ਆਕਾਰ ਦੀਆਂ ਕਿਤਾਬਾਂ ਦੇ ਬੰਡਲਾਂ ਦੀ ਕੰਧ ਤੇ ਉਸਦੇ ਬੂਹੇ ਦੇ ਵਿਚਕਾਰਲੀ ਤੰਗ ਥਾਂ ਵਿਚ ਇਕ ਮੇਜ਼, ਕੁਰਸੀ ਤੇ ਉਸ ਉਤੇ ਬੈਠਾ ਹੋਇਆ ਇਕ ਬੰਦਾ ਦਿਸਦਾ ਹੈ। ਇਹੀ ਆਦਮੀ ਹਵਾਲਾ-ਪੁਸਤਕ ਵਿਭਾਗ ਦਾ ਕਲਰਕ ਹੈ। ਮੈਨੂੰ ਉਹ ਦਿਨ ਅਜ ਵੀ ਉਂਜ ਹੀ ਯਾਦ ਹੈ ਜਦੋਂ ਇਕ ਵਾਰ ਮੈਂ ਇਕੱਲਾ ਇਥੋਂ ਦੇ

ਸੈਂਕੜੇ ਥੰਮਾਂ ਦੇ ਵਿਚਕਾਰ ਭੌਂਦਾ ਹੋਇਆ ਏਸ ਕਮਰੇ ਵਲ ਆ ਗਿਆ ਸਾ ਤੇ ਏਸ ਹਨੇਰੀ ਗੁਪਤ ਕੋਠੜੀ ਨੂੰ ਆਪਣੀ ਪੈਨ ਟਾਰਚ ਦੇ ਚਾਨਣ ਵਿਚ ਵੇਖ ਕੇ ਡਰ ਨਾਲ ਕੰਬਣ ਲੱਗ ਪਿਆ ਸਾਂ। ਉਸ ਮੇਜ਼ ਦੇ ਪਿਛਲੇ ਪਾਸੇ ਡੱਠੀ ਹੋਈ ਕੁਰਸੀ ਉਤੇ ਬਹਿ ਕੇ ਦੂਰ ਤੱਕੀ ਜਾਣ ਵਾਲੇ ਇਕ ਸਥਿਰ ਮੂਰਤੀ-ਜਿਹੇ ਬੰਦੇ ਦੇ ਏਥੇ ਹੋਣ ਦਾ ਮੈਨੂੰ ਖ਼ਿਆਲ ਤਕ ਨਹੀਂ ਸੀ ਆਇਆ। ਮੈਂ ਇਹ ਕਦੇ ਸੋਚਿਆ ਵੀ ਨਹੀਂ ਸੀ ਕਿ ਮੇਰੇ ਪਿਛੇ ਇਹਨਾਂ ਕਦੇ ਨਾ ਖੁੱਲ੍ਹੀਆਂ ਕਿਤਾਬਾਂ ਦੇ ਢੇਰ ਉਤੇ ਹਵਾਲਾ-ਪੁਸਤਕ ਵਿਭਾਗ ਰੂਪੀ ਏਸ ਧੁੰਦਲੇ ਹਨੇਰੇ ਵਿਚ ਕੋਈ ਬੰਦਾ ਪਹਿਰਾ ਵੀ ਦੇ ਰਿਹਾ ਹੋਵੇਗਾ। ਮੈਨੂੰ ਕਦੇ ਵੀ ਇੰਜ ਨਹੀਂ ਸੀ ਲੱਗਾ ਕਿ ਉਹਦਾ ਕੋਈ ਸੰਬੰਧ ਆਪਣੇ ਸਾਹਮਣੇ ਬੂਹੇ ਵਿਚੋਂ ਦਿਸਦੇ ਸੈਂਕੜੇ ਥੰਮ੍ਹਾਂ ਜਾਂ ਉਹਨਾਂ ਦੇ ਵਿਚਕਾਰ ਪਏ ਖ਼ਾਲੀ ਮੇਜ਼-ਕੁਰਸੀਆਂ ਜਾਂ ਅਗੜ-ਦੁਘੜੇ ਰੂਪ ਵਿਚ ਦਿੱਸਣ ਵਾਲੀਆਂ ਅਲਮਾਰੀਆਂ ਜਾਂ ਆਪਣੇ ਪਿਛੇ ਹਨੇਰੇ ਚੱਕਰਾਂ ਜਿਹਿਆਂ ਵਿਚ ਪਏ ਕਿਤਾਬਾਂ ਦੇ ਢੇਰਾਂ ਨਾਲ ਹੈ। ਪਰ ਮੇਰੇ ਜਿਹੇ ਜੀਵਨ-ਮੈਂਬਰ ਦੀ ਚਿੰਤਾ ਤੇ ਦੁੱਖ ਉਹਨੂੰ ਵੇਖ ਕੇ ਘਟ ਹੋ ਗਿਆ ਸੀ। ਮੈਨੂੰ ਇੰਜ ਜਾਪਿਆ ਕਿ ਉਹ ਬੰਦਾ ਅਸਾਂ ਜੀਵਨ-ਮੈਂਬਰਾਂ ਦੀ ਰਾਖੀ ਲਈ ਇਕ ਅਦਭੁਤ ਸ਼ਕਤੀ ਹੈ। ਉਹ ਉਸ ਧੁੰਦਲੇ ਸਾਮਰਾਜ ਦੀਆਂ ਕਦੇ ਵੀ ਬਾਹਰ ਨਾ ਜਾਣ ਵਾਲੀਆਂ ਹਵਾਲਾ-ਪੁਸਤਕਾਂ ਤੇ ਹਨੇਰੇ ਵਿਚ ਪਏ ਕਿਤਾਬਾਂ ਦੀ ਢੇਰ ਰੂਪੀ ਅਣਮੁੱਲੀ ਸੰਪਤੀ ਨੂੰ ਸੁਰੱਖਿਅਤ ਰਖਣ ਵਾਲਾ ਇਕ ਪਹਿਰੇਦਾਰ ਦੇ ਰੂਪ ਵਿਚ ਬੈਠਾ ਜਾਪਿਆ ਸੀ। ਮੈਂ ਕਦੇ ਉਸ ਨਾਲ ਕੋਈ ਗੱਲ ਨਹੀਂ ਸੀ ਕੀਤੀ। ਜਦੋਂ ਵੀ ਕਦੇ ਮੇਰਾ ਜੀ ਕਰਦਾ ਕਿ ਉਸ ਨਾਲ ਕੋਈ ਗੱਲ ਕਰਾਂ ਤਾਂ ਮੈਨੂੰ ਡਰ ਲੱਗਣ ਲੱਗ ਪੈਂਦਾ ਕਿ ਜੇ ਮੈਂ ਉਸ ਨਾਲ ਗੱਲ ਕਰਕੇ ਉਸ ਰਹੱਸਮਈ ਕਮਰੇ ਦੀ ਖ਼ਾਮੋਸ਼ੀ ਨੂੰ ਭੰਗ ਕਰਾਂਗਾ ਤਾਂ ਖ਼ਬਰੇ ਕੀ ਹੋ ਜਾਏਗਾ। ਸਿਰਫ਼ ਇਹੋ ਨਹੀਂ ਮੈਨੂੰ ਤਾਂ ਇਹ ਆਸ ਵੀ ਨਹੀਂ ਸੀ ਕਿ ਮੇਰੀ ਗੱਲ ਦਾ ਕੋਈ ਉਤਰ ਵੀ ਦੇਵੇਗਾ ਕਿ ਨਹੀਂ। ਉਸਨੂੰ ਵੇਖਿਆਂ ਵੀ ਕੋਈ ਬਹੁਤਾ ਸਮਾਂ ਨਹੀਂ ਸੀ ਹੋਇਆ। ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਉਸ ਨਾਲ ਮੁਲਾਕਾਤ ਕਿੰਜ ਅਚਾਨਕ ਹੀ ਹੋ ਗਈ ਸੀ। ਇਹ ਹਾਲਤ ਇਸ ਹਵਾਲਾ-ਪੁਸਤਕ ਵਿਭਾਗ ਦੀ ਹੈ।

ਹਵਾਲਾ-ਪੁਸਤਕ ਵਿਭਾਗ ਕਈ ਥੰਮ੍ਹਾਂ ਨਾਲ ਘਿਰਿਆ ਇਕ ਤਹਿਖ਼ਾਨਾ ਹੈ। ਉਹਦੇ ਦੋਏ ਪਾਸੇ ਲਗਿਆ ਹੋਇਆ ਇਕ ਇਕ ਬੱਲਬ ਆਪਣੇ ਧੁੰਦਲੇ ਚਾਨਣ ਨਾਲ ਇਸ ਕੋਠੜੀ ਦਾ ਹਨੇਰਾ ਰਤਾ ਵਧਾਂਦਾ ਹੀ ਲਗਦਾ ਹੈ। ਏਸ ਧੁੰਦਲੇ ਚਾਨਣ ਵਿਚ ਦਿਓ ਵਰਗੇ ਥੰਮ੍ਹਾਂ ਦੇ ਪ੍ਰਛਾਵਿਆਂ ਵਿਚਕਾਰ ਏਧਰ-ਉਧਰ ਪਈਆਂ ਅਲਮਾਰੀਆਂ ਵਿਚ ਕਦੇ ਕਦੇ ਕਿਸੇ ਮੋਟੀ ਕਿਤਾਬ ਦਾ ਧੁੰਦਲਾ ਜਿਹਾ ਆਕਾਰ ਦਿੱਸ ਪੈਂਦਾ ਹੈ। ਇਥੇ ਲਗਾਤਾਰ ਪੰਜ ਮਹੀਨੇ ਰੈਫ਼ਰੈਂਸ ਦਾ ਕੰਮ ਕਰਨ ਪਿਛੋਂ ਮੇਰਾ ਇਕ ਦੋਸਤ ਛੇ ਮਹੀਨੇ ਇਕ ਅੱਖਾਂ ਦੇ ਹਸਪਤਾਲ ਵਿਚ ਇਲਾਜ ਲਈ ਪਿਆ ਰਿਹਾ ਸੀ ਤੇ ਹੁਣ ਵੀ ਉਹਨੂੰ ਇਕ ਅੱਖੋਂ ਚੰਗੀ ਤਰ੍ਹਾਂ ਨਹੀਂ ਦਿਸਦਾ। ਇਥੇ ਪੰਜ ਮਹੀਨੇ ਆਉਣ ਮਗਰੋਂ ਵੀ ਸ਼ਾਇਦ ਅਜੇ ਤਕ ਸੋਧ ਵਿਭਾਗ ਦੇ ਕਲਰਕ ਬਾਰੇ ਕੋਈ ਪਤਾ ਨਹੀਂ ਹੋਣਾ। ਬੜੇ ਲੋਕਾਂ ਨੇ ਤਾਂ ਸੋਧ ਵਿਭਾਗ ਵੇਖਿਆ ਵੀ ਨਹੀਂ ਹੋਣਾ। ਏਧਰ ਕੋਈ ਇਕ-ਅੱਧਾ ਹਿੰਮਤੀ ਬੰਦਾ ਹੀ ਆਉਂਦਾ ਸੀ। ਕਈ ਵਾਰੀ ਮੈਂ ਹਿੰਮਤ

ਕਰਕੇ ਇਹਨਾਂ ਥੰਮਾਂ ਦੇ ਸਥਿਰ ਰੂਪਾਂ ਵਿਚਕਾਰੋਂ ਲੰਘਿਆ ਹਾਂ। ਮੇਰੇ ਧੁੰਦਲੇ ਜਿਹੇ ਪ੍ਰਛਾਵੇਂ ਨੇ ਇਹਨਾਂ ਥੰਮ੍ਹਾਂ ਦੀ ਖ਼ਾਮੋਸ਼ੀ ਨੂੰ ਹਿੱਕ ਨਾਲ ਲਾਇਆ, ਤੇ ਮੇਰੇ ਪੈਰਾਂ ਦਾ ਖੜਾਕ ਇਕ ਵਿਸ਼ਵਾਸ਼ ਵਾਂਗ ਉਸ ਧੁੰਦਲੇ ਹਨੇਰੇ ਵਿਚ ਉਤਾਂਹ ਵੀ ਉਠਿਆ ਹੈ। ਮੈਂ ਇਹਨਾਂ ਅਲਮਾਰੀਆਂ ਦੇ ਕਾਲੇ ਆਕਾਰਾਂ ਨੂੰ ਛੋਹਣ ਤੇ ਨਿਰਖਣ ਦੀ ਕੋਸ਼ਿਸ਼ ਵੀ ਕਰ ਚੁੱਕਾ ਹਾਂ। ਨਿਰਖਣ ਮਗਰੋਂ ਪਤਾ ਲੱਗਿਆ ਕਿ ਉਨ੍ਹਾਂ ਵਿਚ ਵਧੇਰੇ ਪੁਸਤਕਾਂ, ਸ਼ਬਦ-ਕੋਸ਼ ਹੀ ਹਨ। ਛੋਟੇ ਵੱਡੇ ਸ਼ਬਦ-ਕੋਸ਼ਾਂ ਦੇ ਨਾਲ ਇਕ ਵੱਡੀ ਸਾਰੀ ਮਾਨਵ-ਸਰੀਰ-ਵਿਗਿਆਨ ਦੀ ਪੁਸਤਕ ਸੀ। ਦੂਜਾ ਗ੍ਰੰਥ ਇਕ ਬੜੀ ਵੱਡੀ ਮੂਰਤਾਂ ਵਾਲੀ ਬਾਈਬਲ ਸੀ। ਉਹਨਾਂ ਵਿਚ ਇਕ ਤਾਂ ਹੈਵਲੌਕ ਏਲੀਸ ਦੀ ਪੁਸਤਕ 'ਸਾਈਕਲਾਜੀ ਆਫ਼ ਸੈਕਸ' ਦੇ ਵੀ ਦੋਏ ਭਾਗ ਸਨ। ਹੋਰ ਇਧਰ-ਉਧਰ ਪਈਆਂ ਕਿਤਾਬਾਂ ਵੀ ਮੈਂ ਆਪਣੀ ਪੈਨ-ਟਾਰਚ ਦੀ ਸਹਾਇਤਾ ਨਾਲ ਵੇਖੀਆਂ ਸਨ। ਉਹਨਾਂ ਵਿਚ ਵਧੇਰੇ ਕਿਤਾਬਾਂ ਡੈਣਾਂ ਦੀਆਂ ਕਹਾਣੀਆਂ ਵਾਲੀਆਂ ਸਨ। ਮੈਨੂੰ ਇਸ ਗੱਲ ਦਾ ਆਪ ਵੀ ਪਤਾ ਨਹੀਂ! ਇਕ ਕਿਤਾਬ ਵਿਚ, ਉਸ ਮੂਰਤ ਨੂੰ ਵੇਖ ਕੇ ਜਿਸ ਵਿਚ ਇਕ ਡੈਣ, ਸੁੰਨੇ ਰਾਹ ਤੁਰੇ ਜਾਂਦੇ ਇਕ ਇਕੱਲੇ ਆਦਮੀ ਦੇ ਮਗਰ ਮਗਰ ਚੁਪ ਕਰਕੇ ਤੁਰੀ ਜਾ ਰਹੀ ਸੀ, ਮੈਨੂੰ ਉਸ ਹਨੇਰੇ ਵਿਚ ਕਿੰਜ ਕਾਂਬਾ ਛਿੜ ਪਿਆ ਸੀ। ਮੈਂ ਪਿਛਾਂਹ ਵਲ ਮੁੜ-ਮੁੜ ਕੇ ਝਾਕਦਾ ਹੋਇਆ ਪੌੜੀਆਂ ਚੜ੍ਹ ਕੇ ਉਤੇ ਪਹੁੰਚ ਗਿਆ ਸਾਂ। ਉਦੋਂ ਮੈਂ ਜੇ. ਕ੍ਰਿਸ਼ਨ ਮੂਰਤੀ ਦੀ 'ਕਮੇਂਟਰੀਜ਼ ਆਨ ਲਿਵਿੰਗ' ਨਾਮੀ ਕਿਤਾਬ ਦਾ ਦੂਜਾ ਭਾਗ ਵੀ ਵਖਿਆ ਸੀ। ਉਹਨਾਂ ਦਿਨਾਂ ਵਿਚ ਮੈਨੂੰ ਇਹ ਪਤਾ ਨਹੀਂ ਸੀ ਕਿ ਮੈਥੋਂ ਬਿਨਾਂ ਇਕ ਹੋਰ ਬੰਦਾ ਵੀ ਏਸ ਤਹਿਖਾਨੇ ਦੀ ਇਕੱਲ ਤੇ ਹਨੇਰੇ ਵਿਚ ਲੁਕਿਆ ਬੈਠਾ ਰਹਿੰਦਾ ਹੈ। ਭਾਵੇਂ ਕੁਝ ਵੀ ਹੋਵੇ, ਜੀਵਨ-ਮੈਂਬਰ ਹੋਣ ਕਰਕੇ ਸਾਨੂੰ ਏਸ ਹਵਾਲਾ-ਪੁਸਤਕ ਵਿਭਾਗ ਤੇ ਇਹਦੇ ਪਹਿਰੇਦਾਰ ਨਾਲ ਸੁਭਾਵਿਕ ਹੀ ਹਮਦਰਦੀ ਹੋ ਗਈ ਹੈ ਕਿਉਂਕਿ ਜਿਵੇਂ ਮੈਂ ਪਹਿਲਾਂ ਕਹਿ ਚੁਕਿਆ ਹਾਂ ਕਿ ਕਦੇ ਵੀ ਖੁਰਦ-ਬੁਰਦ ਨਾ ਹੋਣ ਵਾਲੀਆਂ ਤੇ ਉਪਰਲੇ ਕਮਰੇ ਵਿਚ ਕਦੇ ਵੀ ਨਾ ਪਹੁੰਚਣ ਵਾਲੀਆਂ ਕਿਤਾਬਾਂ ਇਸੇ ਹਨੇਰੇ ਤਹਿਖ਼ਾਨੇ ਵਿਚ ਪਈਆਂ ਹਨ। ਭਵਿਖ ਵਿਚ ਖੋਹਲੀਆਂ ਜਾਣ ਵਾਲੀਆਂ ਕਿਤਾਬਾਂ ਦੇ ਢੇਰ ਵੀ ਇਥੇ ਹੀ ਸਾਂਭੇ ਪਏ ਹਨ।

ਪਰ ਸ੍ਰੀਮਾਨ ਜੀ, ਅਜ ਮੇਰੀਆਂ ਸਾਰੀਆਂ ਆਸਾਂ-ਉਮੀਦਾਂ ਮਿੱਟੀ ਵਿਚ ਮਿਲ ਗਈਆਂ ਹਨ। ਇਸੇ ਲਈ ਕਾਹਲ ਕਾਹਲ ਵਿਚ ਮੈਂ ਇਹ ਸ਼ਕਾਇਤ—ਇਹ ਸਨਿਮਰ ਬੇਨਤੀ ਲਿਖ ਰਿਹਾ ਹਾਂ। ਹੋਰ ਉਡੀਕ ਮੈਥੋਂ ਨਹੀਂ ਹੋ ਸਕਦੀ। ਮੈਨੂੰ ਸ਼ੱਕ ਹੈ ਕਿ ਹੁਣ ਹਵਾਲਾ-ਪੁਸਤਕ ਵਿਭਾਗ ਦੀ ਬਰਬਾਦੀ ਵੀ ਹੋਣੀ ਸ਼ੁਰੂ ਹੋ ਗਈ। ਮੈਂ ਅੱਜ ਸਵੇਰੇ ਜਦੋਂ ਹਵਾਲਾ-ਪੁਸਤਕ ਵਿਭਾਗ ਵਿਚ ਗਿਆ ਤਾਂ ਮੈਨੂੰ ਉਥੋਂ ਇਕ ਅਜੀਬ ਜਿਹੀ ਬੋ ਆਈ। ਮੈਂ ਇਸ ਬੋ ਦਾ ਕਾਰਨ ਲਭਣ ਲਈ ਜਦੋਂ ਆਪਣੀ ਪੈਨ-ਟਾਰਚ ਜਗਾਈ ਤੇ ਉਸ ਕਮਰੇ ਦੇ ਨੇੜੇ ਪਹੁੰਚਿਆ ਤਾਂ ਪਤਾ ਲਗਿਆ ਕਿ ਹਵਾਲਾ-ਪੁਸਤਕ ਵਿਭਾਗ ਦੇ ਉਸ ਕਲਰਕ ਨੇ ਆਤਮ-ਹੱਤਿਆ ਕਰ ਲਈ ਸੀ। ਉਹ ਉਤਾਂਹ ਛੱਤ ਨਾਲ ਲਮਕ ਰਿਹਾ ਸੀ। ਉਹਨੂੰ ਇੰਜ ਲਮਕਦਿਆਂ ਘਟੋ-ਘਟ ਤਿੰਨ ਦਿਨ ਹੋ ਗਏ ਹੋਣਗੇ। ਤੁਹਾਨੂੰ ਪਤਾ ਹੈ ਕਿ ਭਵਿਖ ਵਿਚ ਇਹਦਾ ਕੀ ਸਿੱਟਾ ਨਿਕਲੇਗਾ? ਹੁਣ ਹਵਾਲਾ-ਪੁਸਤਕ ਵਿਭਾਗ ਦੀ ਜ਼ਿੰਮੇਵਾਰੀ ਨੂੰ ਸੰਭਾਲਣ ਲਈ ਕੋਈ ਦੂਜਾ ਬੰਦਾ ਪਤਾ

ਨਹੀਂ ਤਿਆਰ ਹੋਵੇਗਾ ਕਿ ਨਹੀਂ । ਕੋਈ ਤਸੱਲੀ ਨਹੀਂ । ਹੁਣ ਡਰ ਹੈ ਕਿ ਉਥੇ ਪਈਆਂ ਕਿਤਾਬਾਂ ਲੋਕ ਚੁਕ ਕੇ ਲੈ ਜਾਣਗੇ । ਮੈਂ ਹੁਣ ਬਹੁਤ ਛੇਤੀ ਸਾਰੇ ਜੀਵਨ-ਮੈਂਬਰਾਂ ਦੀ ਇਕ ਵਿਸ਼ੇਸ਼ ਇਕੱਤਰਤਾ ਕਰਾਂਗਾ । ਭਵਿਖ ਦੇ ਕਾਰਜ-ਕਰਤਿਆਂ ਲਈ ਵੀ ਇਕ ਵਿਸ਼ੇਸ਼ ਇਕੱਤਰਤਾ ਸੱਦਾਂਗਾ । ਭਵਿਖ ਵਿਚ ਇਸ ਲਾਇਬਰੇਰੀ ਦਾ ਪ੍ਰਬੰਧ ਸੰਭਾਲਣ ਵਾਲੇ ਲੋਕਾਂ ਉਤੇ ਵਿਚਾਰ ਕਰਨਾ ਬਹੁਤ ਜ਼ਰੂਰੀ ਹੋ ਗਿਆ ਹੈ । ਇਸ ਸਾਰੇ ਪ੍ਰੋਗਰਾਮ ਦੇ ਇਕ ਪੱਖ ਵਜੋਂ ਹੀ ਮੈਂ ਤੁਹਾਡੇ ਸਾਹਮਣੇ ਇਕ ਸਨਿਮਰ ਸ਼ਕਾਇਤ ਪੇਸ਼ ਕਰ ਰਿਹਾ ਹਾਂ । ਹੇ ਭਗਵਾਨ ! ਅੱਗੋਂ ਦਾ ਕਿਸ ਨੂੰ ਪਤਾ ਹੈ ।

# 15. ਦੋਸ਼ ਪੱਤਰ ਦਾ ਉੱਤਰ

ਮੈਂ, ਕੇ. ਸਤਰੂਪ, ਪਿਛਲੇ ਪੰਦਰਾਂ ਵਰ੍ਹਿਆਂ ਤੋਂ ਤੁਹਾਡੇ ਦਫ਼ਤਰ ਵਿਚ ਚਪੜਾਸੀ ਹਾਂ। ਮੇਰਾ ਦਿਲ ਗਵਾਹ ਹੈ ਕਿ ਏਸ ਅਰਸੇ ਵਿਚ ਮੈਨੂੰ ਜਿਹੜਾ ਵੀ ਕੰਮ ਦਿਤਾ ਗਿਆ ਹੈ ਮੈਂ ਉਹਨੂੰ ਪੂਰੇ ਜੀਅ-ਜਾਨ ਤੇ ਲਗਨ ਨਾਲ ਕੀਤਾ ਹੈ। ਮੇਰੀ ਉਮਰ ਚਾਲ੍ਹੀ ਵਰ੍ਹਿਆਂ ਦੀ ਹੈ। ਹੁਣ ਤਕ ਜਿਹੜੀ ਮੇਰੀ ਦੁਰਦਸ਼ਾ ਹੋਈ ਹੈ, ਉਸ ਲਈ ਮੈਂ ਆਪਣੇ ਮੰਦੇ-ਭਾਗਾਂ ਨੂੰ ਹੀ ਦੋਸ਼ ਦੇ ਸਕਦਾ ਹਾਂ, ਹੋਰ ਕਿਸੇ ਨੂੰ ਦੋਸ਼ ਕਿਉਂ ਦੇਵਾਂ ? ਜਿਸ ਦਿਨ ਮੈਨੂੰ ਸਸਪੈਂਡ ਕਰਕੇ ਨੌਕਰੀ ਤੋਂ ਹਟਾਇਆ ਗਿਆ ਉਸੇ ਦਿਨ ਤੋਂ ਮੇਰੀ ਨੀਂਦ ਹਰਾਮ ਹੋਈ ਹੋਈ ਹੈ। ਤੁਸੀਂ ਖ਼ੁਦ ਹੀ ਅੰਦਾਜ਼ਾ ਲਾ ਸਕਦੇ ਹੋ ਕਿ ਕੁਲ ਇਕ ਸੌ ਚੁਰੰਜਾ ਰੁਪਈਏ ਮਹੀਨਾ ਤਨਖ਼ਾਹ ਲੈਣ ਵਾਲਾ ਇਕ ਚਪੜਾਸੀ ਸਸਪੈਨਸ਼ਨ ਦੇ ਦਿਨਾਂ ਵਿਚ ਸਿਰਫ਼ ਗੁਜ਼ਾਰੇ-ਭੱਤੇ ਨਾਲ ਇਸ ਸ਼ਹਿਰ ਵਿਚ ਕਿੰਜ ਗੁਜ਼ਾਰਾ ਕਰ ਸਕਦਾ ਹੈ। ਮੈਂ ਕਦੇ ਸੁਪਨੇ ਵਿਚ ਵੀ ਨਹੀਂ ਸੀ ਸੋਚਿਆ ਕਿ ਤੁਹਾਡੇ ਜਿਹਾ ਭਗਵਾਨ, ਉਚ ਅਹੁਦੇ ਉਤੇ ਲਗਿਆ ਹੋਇਆ ਨੌਜਵਾਨ ਮੇਰੇ ਨਾਲ ਅਜਿਹਾ ਸਲੂਕ ਕਰੇਗਾ। ਪੜ੍ਹਾਈ ਦੇ ਦਿਨਾਂ ਵਿਚ ਤੁਸੀਂ ਪ੍ਰਗਤੀਵਾਦੀ ਵਿਦਿਆਰਥੀਆਂ ਦੀ ਸਭਾ ਦੇ ਆਗੂ ਹੁੰਦੇ ਸੀ ਤੇ ਹੁਣ ਵੀ ਮਜ਼ਦੂਰਾਂ ਦੇ ਹਮਦਰਦ ਹੋ। ਇਸੇ ਲਈ ਮੇਰੀਆਂ ਉਹਨਾਂ ਧਾਰਨਾਵਾਂ ਨੂੰ ਬੜਾ ਧੱਕਾ ਲਗਾ ਹੈ।

ਜਿਸ ਦਿਨ ਮੈਨੂੰ ਦੋਸ਼-ਪੱਤਰ ਦਿਤਾ ਗਿਆ ਸੀ ਉਸ ਦਿਨ ਮੈਂ ਤੁਹਾਨੂੰ ਮਿਲਣ ਦੀ ਕੋਸ਼ਿਸ਼ ਕੀਤੀ ਪਰ ਬੜੀ ਲੰਮੀ ਉਡੀਕ ਪਿਛੋਂ ਤੁਹਾਨੂੰ ਮਿਲਣ ਦਾ ਮੌਕਾ ਮਿਲਿਆ ਸੀ। ਤੁਸੀਂ ਘੁੰਮਣ ਵਾਲੀ ਕੁਰਸੀ ਉਤੇ ਬੈਠੇ ਅੰਗਰੇਜ਼ੀ ਦਾ ਅਖ਼ਬਾਰ ਪੜ੍ਹ ਰਹੇ ਸੀ। ਮੈਨੂੰ ਵੇਖ ਕੇ ਤੁਸੀਂ ਗੁੱਸੇ ਤੇ ਨਫ਼ਰਤ ਨਾਲ ਅਖ਼ਬਾਰ ਮੇਜ਼ ਉਤੇ ਪਟਕਾ ਮਾਰਿਆ ਸੀ। ਉਸ ਦਿਨ ਤੁਸੀਂ ਜੋ ਕੁਝ ਵੀ ਮੈਨੂੰ ਕਿਹਾ ਸੀ ਸ਼ਾਇਦ ਹੁਣ ਤੁਹਾਨੂੰ ਯਾਦ ਨਾ ਹੋਵੇ। ਪਰ ਸਾਹਬ ! ਮੈਂ ਉਹ ਸ਼ਬਦ ਭੁੱਲ ਨਹੀਂ ਸਕਦਾ ਕਿਉਂਕਿ ਉਹ ਤੀਰਾਂ ਵਾਂਗ ਮੇਰੇ ਤਨ-ਮਨ ਨੂੰ ਵਿੰਨ੍ਹ ਗਏ ਸਨ।

ਮੈਂ ਜੋ ਕੁਝ ਵੀ ਅਰਜ਼ ਕਰਨਾ ਸੀ ਉਹ ਸੁਣਨ ਦੀ ਨਾ ਤਾਂ ਤੁਹਾਡੀ ਇੱਛਾ ਸੀ ਤੇ ਨਾ ਹੀ ਤੁਹਾਡੇ ਕੋਲ ਵਿਹਲ ਸੀ। ਤੁਸੀਂ ਕਿਹਾ ਸੀ, "ਕਮਰੇ ਵਿਚੋਂ ਤੁਰਤ ਨਿਕਲ ਜਾ ਨਹੀਂ ਤਾਂ ਤੈਨੂੰ ਬਾਹਰ ਕਢਣ ਲਈ ਮੈਨੂੰ ਮਜਬੂਰਨ ਕੋਈ ਹੋਰ ਕਦਮ ਚੁਕਣਾ ਪਏਗਾ।" ਮੈਂ ਹੱਥ ਜੋੜੀ

ਖੜਾ ਹੀ ਰਹਿ ਗਿਆ ਸਾਂ। ਤੁਹਾਡੇ ਚਪੜਾਸੀ ਨੇ ਤੁਹਾਡੇ ਦਸਖ਼ਤਾਂ ਵਾਲੀਆਂ ਫ਼ਾਈਲਾਂ ਬਾਹਰ ਲਿਜਾਂਦਿਆਂ ਆਪਣੇ ਬੂਟ ਨਾਲ ਮੇਰਾ ਅੰਗੂਠਾ ਮਿੱਧ ਦਿਤਾ ਸੀ। ਮੈਂ ਵੀ ਇਕ ਚਪੜਾਸੀ ਹਾਂ; ਬੂਟਾਂ ਦਾ ਜੋੜਾ ਖ਼ਰੀਦਣ ਤੋਂ ਵੀ ਅਸਮਰਥ ਚਪੜਾਸੀ। ਫੇਰ ਵੀ ਉਸ ਵਲ ਮੈਂ ਕੈਰੀ ਨਜ਼ਰ ਨਾਲ ਨਹੀਂ ਸਾਂ ਝਾਕਿਆ ਕਿਉਂਕਿ ਉਸ ਵੇਲੇ ਮੈਂ ਦੋਸ਼ੀ ਦੇ ਰੂਪ ਵਿਚ ਕਟਹਿਰੇ ਵਿਚ ਖੜਾ ਹੋਇਆ ਸਾਂ ਤੇ ਸਜ਼ਾ ਤੋਂ ਬਚਣ ਦੇ ਖ਼ਿਆਲਾਂ ਵਿਚ ਗੁੰਮ ਸਾਂ।

ਜਦੋਂ ਮੈਂ ਤੁਹਾਡੇ ਅੱਗੇ ਅਰਜ਼ ਕੀਤੀ ਕਿ ਸਾਹਬ ਮੈਨੂੰ ਬਚਾਓ ਤਾਂ ਤੁਸੀਂ ਮੇਜ਼ ਉਤੇ ਹੱਥ ਮਾਰ ਕੇ ਚੀਕ ਪਏ ਸੀ, "ਗੇਟ ਆਊਟ।"

ਉਸੇ ਪਲ ਮੈਂ ਬਾਹਰ ਆ ਕੇ ਕਮਰੇ ਦੇ ਬਾਹਰ ਉਸੇ ਪਾਏਦਾਨ ਉਤੇ ਦੋਸ਼-ਪੱਤਰ ਹੱਥ ਵਿਚ ਫੜੀ ਆ ਖੜੋਤਾ ਸਾਂ ਜਿਸ ਉਤੇ "ਗਾਡ ਇਜ਼ ਟਰੁੱਥ" ਲਿਖਿਆ ਹੋਇਆ ਹੈ। ਉਦੋਂ ਤੁਹਾਡੇ ਚਪੜਾਸੀ ਨੇ ਆ ਕੇ ਮੈਨੂੰ ਖ਼ਬਰ ਦਿਤੀ ਕਿ ਤੁਸੀਂ ਮੈਨੂੰ ਸੱਦ ਰਹੇ ਹੋ। ਸੁਣਦਿਆਂ ਸਾਰ ਮੇਰਾ ਮਨ ਉਤਸ਼ਾਹ ਨਾਲ ਜਿਵੇਂ ਖਿੜ ਉਠਿਆ ਸੀ।

ਤੁਹਾਡਾ ਮੂੰਹ ਲਾਲ ਹੋਇਆ ਹੋਇਆ ਸੀ। ਤੁਸੀਂ ਆਪਣੇ ਲੰਮੇ ਵਾਲਾਂ ਉਤੇ ਹੱਥ ਫੇਰਦਿਆਂ ਕਰੜੇ ਸ਼ਬਦਾਂ ਵਿਚ ਕਿਹਾ—

"ਦਸ ਦਿਨਾਂ ਦੇ ਅੰਦਰ-ਅੰਦਰ ਉਤਰ ਦੇ ਦੇਈਂ, ਇਹ ਮਿਆਦ ਵਧਾਈ ਨਹੀਂ ਜਾਣੀ। ਉਤਰ ਨਾ ਦਿਤਾ ਤਾਂ 'ਐਕਸ ਪਾਰਟੀ' ਫ਼ੈਸਲਾ ਕਰ ਦਿਤਾ ਜਾਏਗਾ। ਇਕ ਗੱਲ ਤੇ ਖ਼ਾਸ ਧਿਆਨ ਦੇਵੀਂ ਫ਼ਾਇਦੇ ਵਿਚ ਰਹੇਂਗਾ। ਜੇ ਇਲਜ਼ਾਮਾਂ ਨੂੰ ਮੰਨਣ ਤੋਂ ਮੁਨਕਰ ਹੋਇਆ ਤਾਂ ਅਸੀਂ ਸਬੂਤਾਂ ਤੋਂ ਕੰਮ ਲਵਾਂਗੇ ਤੇ ਤੈਨੂੰ ਨੌਕਰੀਓਂ ਕੱਢ ਦਿਤਾ ਜਾਏਗਾ। ਅਪਰਾਧ ਮੰਨ ਲੈਣ ਤੇ ਸਜ਼ਾ ਵਿਚ ਛੋਟ ਹੋ ਜਾਏਗੀ। ਹੁਣ ਤੂੰ ਜਾ ਸਕਦਾ ਏਂ।"

ਮੈਂ ਨਮਸਤੇ ਕਰਕੇ ਬਾਹਰ ਨਿਕਲ ਆਇਆ। ਪੌੜੀਆਂ ਉਤਰ ਕੇ ਵਰਾਂਡਾ ਲੰਘ ਆਇਆ। ਜਿਥੇ ਮੈਂ ਏਨੇ ਦਿਨ ਕੰਮ ਕੀਤਾ ਸੀ ਉਸ 'ਡਿਸਪੈਚ ਸੈਕਸ਼ਨ' ਨੂੰ ਦੂਰੋਂ ਵੇਖ ਕੇ ਦਿਲ ਵਿਚੋਂ ਇਕ ਹੂਕ ਜਿਹੀ ਉਠੀ। ਗੂੰਦ ਘੋਰਨ ਦੀ ਮਹਿਕ ਤੇ ਲਾਖ ਪੰਘਰਨ ਦੀ ਤੇਜ਼ ਗੰਧ ਵਾਲੇ ਮਾਹੌਲ ਵਿਚ ਕਦੇ ਫੇਰ ਵੀ ਸਾਹ ਲੈ ਸਕਾਂਗਾ? ਉਸ ਕਮਰੇ ਵਿਚ ਜਿਥੇ ਹੱਥ ਲਾਉਂਦਿਆਂ ਹੀ ਹਰ ਥਾਂ ਚਿਪਕ ਚਿਪਕ ਜਾਂਦਾ ਹੈ ਕੀ ਇਸਦੇ ਅੰਦਰ ਜਾਣ ਦੀ ਖ਼ੁਸ਼ਕਿਸਮਤੀ ਕਦੇ ਫੇਰ ਵੀ ਮੈਨੂੰ ਨਸੀਬ ਹੋ ਸਕੇਗੀ?

ਦੋਸ਼-ਪੱਤਰ ਮੇਰੇ ਹੱਥ ਵਿਚ ਸੀ। ਬੜਾ ਅਕੇਵਾਂ ਹੋ ਰਿਹਾ ਸੀ। ਮੇਰਾ ਨਾਂ ਸਤਰੂਪ ਹੈ। ਮੇਰਾ ਇਹ ਨਾਂ ਕਿਸ ਨੇ ਰਖਿਆ—ਸੱਚ ਦਾ ਰੂਪ? ਕੇਹਾ ਤਮਾਸ਼ਾ ਹੈ। ਇਹ ਨਾਂ ਮਾਂ ਨੇ ਹੀ ਰਖਿਆ ਹੋਣਾ ਏਂ। ਪਿਤਾ ਜੀ ਨਾਮਕਰਣ ਕਰ ਹੀ ਨਹੀਂ ਸੀ ਸਕਦੇ ਕਿਉਂਕਿ ਉਹ ਤਾਂ ਮੇਰੇ ਜਨਮ ਤੋਂ ਛੇ ਮਹੀਨੇ ਪਹਿਲਾਂ ਹੀ ਜੇਲ ਜਾ ਚੁਕੇ ਸਨ ਤੇ ਡੇਢ ਸਾਲ ਪਿਛੋਂ ਮੁੜੇ ਸਨ। ਉਦੋਂ ਤਕ ਮੈਂ ਇਕ ਸਾਲ ਦਾ ਹੋ ਗਿਆ ਸਾਂ।

ਸਰਕਾਰ! ਮੇਰੇ ਪਿਤਾ ਜੀ ਨੇ ਜਿਹੜਾ ਅਪਰਾਧ ਕੀਤਾ ਸੀ ਉਹਦੇ ਬਾਰੇ ਵੀ ਤਾਂ ਤੁਹਾਨੂੰ ਪਤਾ ਲਗਣਾ ਚਾਹੀਦਾ ਹੈ? ਉਹਨਾਂ ਲੋਹੇ ਦੇ ਇਕ ਮੋਟੇ ਕਿੱਲ ਨਾਲ ਮੁੱਕੇਬਾਜ਼ ਰਾਮਨ ਪਿੱਲੈ ਨਾਮੀ ਸਬ-ਇੰਸਪੈਕਟਰ ਦੇ ਮੋਢੇ ਦੀ ਹੱਡੀ ਚੂਰਾ ਕਰ ਛੱਡੀ ਸੀ। ਇਸੇ ਅਪਰਾਧ ਕਾਰਨ

ਉਹਨਾਂ ਨੂੰ ਸਜ਼ਾ ਭੁਗਤਣੀ ਪਈ। ਪਰ ਪੁੱਤਰ ਨੂੰ ਕਸੂਰਵਾਰ ਨਾ ਹੁੰਦਿਆਂ ਵੀ ਸਜ਼ਾ ਭੋਗਣੀ ਪੈ ਰਹੀ ਹੈ। ਵਾਹ! ਕੇਹਾ ਇਨਸਾਫ਼ ਹੈ!

ਪੋਰਟਿਕੋ ਵਿਚ ਖੜੋ ਕੇ ਮੈਂ ਦੋਸ਼-ਪੱਤਰ ਪੜ੍ਹਣ ਲੱਗ ਪਿਆ। ਉਹਨੂੰ ਪੜ੍ਹ ਕੇ ਮੈਂ ਸਿੱਲ-ਪੱਥਰ ਜਿਹਾ ਹੋ ਗਿਆ। ਦਿਲ ਨੂੰ ਡੋਬ ਪੈਣ ਲੱਗ ਪਏ। ਅੱਖਾਂ ਅਗੇ ਹਨੇਰਾ ਛਾ ਗਿਆ।

ਮੇਰੇ ਉਤੇ ਲਾਏ ਗਏ ਇਲਜ਼ਾਮ ਅਜੀਬ ਹੀ ਸਨ। ਉਹਨਾਂ ਵਿਚੋਂ ਇਕ ਵੀ ਸਹੀ ਨਹੀਂ ਸੀ। ਇਹਨਾਂ ਇਲਜ਼ਾਮਾਂ ਬਾਰੇ ਮੈਂ ਕਦੇ ਸੋਚ ਵੀ ਨਹੀਂ ਸਾਂ ਸਕਦਾ। ਮੇਰੇ ਉਤੇ ਇਕ ਇਲਜ਼ਾਮ ਇਹ ਸੀ ਕਿ ਮੈਂ ਰਿਸ਼ਵਤ ਲਈ ਹੈ। ਅਸਹਿ ਇਲਜ਼ਾਮ! ਮੇਰਾ ਤਾਂ ਕੋਈ ਦੁਸ਼ਮਣ ਵੀ ਨਹੀਂ ਜੀਹਨੇ ਇਹ ਅੱਗ ਲਾਈ ਹੋਵੇ ਤੇ ਅਧਿਕਾਰੀਆਂ ਨੂੰ ਭੜਕਾਇਆ ਹੋਵੇ।

ਸਾਰੇ ਇਲਜ਼ਾਮ ਇਹ ਸਨ—

1. ਹੈਡ ਕਾਂਸਟੇਬਲ ਸ੍ਰੀ ਪੀ. ਕੇ. ਕੁੰਜੁਮੋਯਦੀਨ ਨੇ ਆਪਣੀ ਬੇਟੀ ਦੇ ਵਿਆਹ ਲਈ 'ਪ੍ਰਾਵੀਡੇਂਟ ਫ਼ੰਡ' ਵਿਚੋਂ 'ਨਾਨ ਰਿਫ਼ੰਡ' ਦੇ ਰੂਪ ਵਿਚ ਇਕ ਹਜ਼ਾਰ ਰੁਪਈਏ ਪੇਸ਼ਗੀ ਲੈਣ ਲਈ ਅਰਜ਼ੀ ਦਿਤੀ ਸੀ। ਉਸ ਪਾਸੋਂ ਦਸ ਰੁਪਈਏ ਰਿਸ਼ਵਤ ਦੇ ਰੂਪ ਵਿਚ ਲੈ ਕੇ ਵਿਭਾਗ ਦੇ ਕਲਰਕ ਦੀ ਮਦਦ ਨਾਲ ਕੰਮ ਜਲਦੀ ਕਰ ਦਿਤਾ ਗਿਆ।

2. ਤਾਲੁਕਾ ਦਫ਼ਤਰ ਵੱਲੋਂ ਪੈਨਸ਼ਨ ਪ੍ਰਾਪਤ ਕਰ ਚੁਕੇ ਸ੍ਰੀ ਪੀ. ਕੁੰਜੁਰਾਮਨ ਪਿੱਲੈ ਤੋਂ ਪੰਦਰਾਂ ਰੁਪਏ ਰਿਸ਼ਵਤ ਲੈ ਕੇ ਸੰਬੰਧਿਤ ਵਿਭਾਗ ਦੇ ਕਲਰਕ ਦੀ ਮਦਦ ਨਾਲ ਪੈਨਸ਼ਨ ਤੇ ਗ੍ਰੈਚੁਇਟੀ ਇਕ ਹਫ਼ਤੇ ਦੇ ਅੰਦਰ ਅੰਦਰ ਮਨਜ਼ੂਰ ਕਰਾ ਦਿਤੀ।

3. ਮੈਡੀਕਾਲ ਕਾਲਜ ਦੇ ਐਸਿਸਟੈਂਟ ਪ੍ਰੋਫ਼ੈਸਰ ਡਾ. ਕੁੰਜੁੰਣੀ ਨਾਯਰ ਨੂੰ 'ਸਰੇਂਡਰ ਲੀਵ' ਸੇਲਰੀ ਤੇ ਦੋ ਮਹੀਨਿਆਂ ਦੀ ਤਨਖ਼ਾਹ, ਭਾਵ ਇਕ ਹਜ਼ਾਰ ਤਿੰਨ ਸੌ ਤੋਂ ਵਧ ਰੁਪਈਏ ਦਾ ਪੇ-ਸਲਿਪ ਦਿਵਾ ਕੇ ਟ੍ਰੇਜ਼ਰੀ ਕਾਪੀ ਛੇਤੀ ਹੀ ਪਹੁੰਚਾਉਣ ਦਾ ਵਾਅਦਾ ਕੀਤਾ ਜਿਸ ਦੇ ਬਦਲੇ ਉਹਨਾਂ ਕੋਲੋਂ ਪੰਜ ਰੁਪਈਏ ਰਿਸ਼ਵਤ ਲਈ।

ਮੇਰੀਆਂ ਅੱਖਾਂ ਭਰ ਆਈਆਂ। ਬਾਹਰ ਬੜੀ ਧੁਪ ਪੈ ਰਹੀ ਸੀ। ਮੇਰਾ ਸੰਘ ਸੁਕਣ ਲਗ ਪਿਆ। ਪਾਣੀ ਵਾਲਾ ਕੂਲਰ ਖ਼ਰਾਬ ਪਿਆ ਸੀ। ਨਹੀਂ ਤਾਂ ਠੰਡੇ ਪਾਣੀ ਦਾ ਗਲਾਸ ਹੀ ਪੀ ਲੈਂਦਾ।

ਸਰਕਾਰ, ਮੈਂ ਆਪੇ ਆਪਣੇ ਆਪ ਨੂੰ ਹੌਂਸਲਾ ਦੇਣ ਦਾ ਯਤਨ ਕੀਤਾ ਤੇ ਆਪਣੇ ਡੋਲਦੇ ਹੋਏ ਮਨ ਨੂੰ ਅਡੋਲ ਰਖਣ ਦੀ ਬੇਅਰਥ ਜਿਹੀ ਕੋਸ਼ਿਸ਼ ਕੀਤੀ। ਮੈਂ ਆਪਣੇ ਆਪ ਨੂੰ ਕਿਹਾ, "ਸਤਰੂਪ! ਮੂਰਖ ਨਾ ਬਣ। ਇਹ ਤਾਂ ਬੜੀ ਮਾੜੀ ਗੱਲ ਏ ਕਿ ਤੂੰ ਏਨਾ ਘਬਰਾ ਰਿਹਾ ਏਂ। ਤੂੰ ਬੇਕਸੂਰ ਏਂ। ਤੈਨੂੰ ਕੋਈ ਸਜ਼ਾ ਨਹੀਂ ਮਿਲੇਗੀ। ਤੈਨੂੰ ਨਿਆਂ ਜ਼ਰੂਰ ਮਿਲੇਗਾ। ਹੌਂਸਲਾ ਨਾ ਹਾਰ। ਤੇਰੇ ਨੌਜਵਾਨ ਅਫ਼ਸਰ ਮਜ਼ਦੂਰਾਂ ਦੇ ਹਮਦਰਦ ਨੇ। ਤੇਰਾ ਕੋਈ ਨੁਕਸਾਨ ਨਹੀਂ ਹੋਣ ਦੇਣਗੇ।"

ਮੈਂ ਦਫ਼ਤਰ ਦੇ ਦਰਵਾਜ਼ਿਓਂ ਬਾਹਰ ਨਿਕਲ ਆਇਆ। ਗੱਡੀਆਂ ਇੰਜ ਹਾਰਨ ਦੇ ਰਹੀਆਂ ਸਨ ਜਿਵੇਂ ਮੈਂ ਉਹਨਾਂ ਦਾ ਕੋਈ ਦੁਸ਼ਮਣ ਹੋਵਾਂ। ਕਾਫ਼ੀ ਹਾਊਸ ਵਿਚੋਂ ਬਾਹਰ ਆ

ਰਹੇ ਗੋਬਿੰਦ, ਤੋਮਸ ਤੇ ਅਚਯੁਤ ਨੇ ਮੈਨੂੰ ਵੇਖ ਲਿਆ। ਉਹ ਮੇਰੇ ਕੋਲ ਆ ਗਏ। ਇਹ ਕਲਰਕ ਮੈਨੂੰ ਬੜਾ ਪਿਆਰ ਕਰਦੇ ਸਨ, ਕਿਉਂਕਿ ਮੈਂ ਇਹਨਾਂ ਦੇ ਬਿਜਲੀ ਦੇ ਬਿਲ ਜਮਾਂ ਕਰਾ ਆਉਂਦਾ ਸਾਂ। ਇਹਨਾਂ ਲਈ ਦੁਧ ਦਾ ਕੂਪਨ ਲਿਆ ਦਿੰਦਾ ਸਾਂ, ਖ਼ਜ਼ਾਨੇ ਵਿਚ ਚਲਾਣ ਜਮਾ ਕਰਵਾ ਆਉਂਦਾ ਸਾਂ। ਉਹ ਸਾਰੇ ਮੈਨੂੰ ਪਹਿਲੀ ਤਾਰੀਖ਼ ਨੂੰ ਇਕ-ਇਕ ਰੁਪਈਆ ਦਿੰਦੇ ਹੁੰਦੇ ਸਨ ਤੇ ਕਹਿੰਦੇ ਸਨ, "ਸਤਰੂਪਾ ਕਾਫ਼ੀ ਪੀ ਲਈਂ।" ਪਰ ਐਤਕੀਂ ਉਹਨਾਂ ਤਿੰਨ-ਤਿੰਨ ਰੁਪਏ ਮੇਰੀ ਜੇਬ ਵਿਚ ਪਾ ਦਿਤੇ। ਸ਼ਾਇਦ ਇਹ ਸੋਚਿਆ ਹੋਏ ਕਿ ਅਜ ਕਲ੍ਹ ਮੇਰੇ ਉਤੇ ਮਾੜੇ ਦਿਨ ਆਏ ਹੋਏ ਨੇ। ਉਹਨਾਂ ਦੇ ਚਿਹਰਿਆਂ ਉਤੇ ਹਮਦਰਦੀ ਨਜ਼ਰ ਆਉਂਦੀ ਸੀ। ਇਸ ਲਈ ਮੈਂ ਕੁਝ ਵੀ ਨਾ ਕਹਿ ਸਕਿਆ। ਉਹਨਾਂ ਦੇ ਪਿਆਰ ਅਗੇ ਮੇਰਾ ਗੱਚ ਭਰ ਆਇਆ। ਮੈਂ ਨੀਵੀਂ ਪਾ ਕੇ ਅਗਾਂਹ ਤੁਰ ਪਿਆ।

ਸਕੱਤਰੇਤ ਦੇ ਸਾਹਮਣੇ ਬੜੀ ਭੀੜ ਸੀ। ਹਵਾ ਵਿਚ ਲਾਲ ਝੰਡੇ ਲਹਿਰਾ ਰਹੇ ਸਨ। ਮੈਂ ਛਾਂ ਵਿਚ ਖੜਾ ਚਾਰੇ ਪਾਸੇ ਵੇਖਦਾ ਰਿਹਾ। ਉਦੋਂ ਹੀ ਇਕ ਪੁਲਸ ਦਾ ਸਿਪਾਹੀ ਭਜਦਾ ਭਜਦਾ ਮੇਰੇ ਕੋਲ ਆਇਆ। ਉਹਨੇ ਮੇਰੇ ਮੋਢੇ ਉਤੇ ਹੱਥ ਧਰ ਕੇ ਹੁਕਮ ਦਿਤਾ— "ਇਥੋਂ ਚਲਾ ਜਾਹ। ਇਹ ਬਦਮਾਸ਼ ਜਾਣ-ਬੁਝ ਕੇ ਝਗੜਾ ਖੜਾ ਕਰਨਗੇ। ਤੂੰ ਅਹੁ ਝੰਡਾ ਨਹੀਂ ਵੇਖਿਆ? ਜਦੋਂ ਡੰਡਾ ਵਰ੍ਹਨ ਲਗਦਾ ਏ ਤਾਂ ਉਹ ਜਾਣੂ-ਪਛਾਣੂਆਂ ਦਾ ਲਿਹਾਜ਼ ਨਹੀਂ ਕਰਦਾ। ਤੇਰੇ ਲਈ ਇਥੋਂ ਤੁਰੰਤ ਚਲੇ ਜਾਣਾ ਹੀ ਠੀਕ ਏ।"

ਪੁਲਸ ਵਾਲੇ ਦੀ ਗੱਲ ਸੁਣ ਕੇ ਮੈਂ ਉਥੋਂ ਉਸੇ ਵੇਲੇ ਭਜਿਆ ਤਾਂ ਨਾ, ਪਰ ਡਰ ਜ਼ਰੂਰ ਗਿਆ। ਮੈਂ ਉਸ ਡਰ ਨੂੰ ਪ੍ਰਗਟ ਨਹੀਂ ਹੋਣ ਦਿਤਾ ਪਰ ਹੌਲੀ-ਹੌਲੀ ਉਥੋਂ ਖਿਸਕ ਪਿਆ। ਕੁਝ ਦੂਰ ਤਾਈਂ ਪੁਲਸ ਵਾਲਾ ਮੇਰੇ ਨਾਲ ਆਇਆ। ਉਹਨੇ ਕਿਹਾ, "ਇਹ ਮੇਰੀ ਕਮਜ਼ੋਰੀ ਏ ਕਿ ਉਪਕਾਰੀ ਬੰਦਿਆਂ ਨੂੰ ਭੁੱਲ ਨਹੀਂ ਸਕਦਾ। ਜੋ ਕੁਝ ਵੀ ਤੇਰੇ ਨਾਲ ਬੀਤਿਆ ਏ, ਮੈਨੂੰ ਉਹਦਾ ਦੁਖ ਏ।"

ਇਹ ਕਹਿ ਕੇ ਉਹ ਸਿਪਾਹੀ ਚਲਿਆ ਗਿਆ। ਅਚਾਨਕ ਰੌਲਾ-ਰੱਪਾ ਸੁਣਾਈ ਦਿਤਾ। ਡਾਂਗਾਂ ਵਰ੍ਹਨੀਆਂ ਸ਼ੁਰੂ ਹੋ ਗਈਆਂ ਸਨ। ਲੋਕੀਂ ਖਿੰਡ-ਪੁੰਡ ਗਏ। ਬੂਟਾਂ ਦੀ ਖੜਪ-ਖੜਪ ਤੇ ਚੀਕ ਚੰਘਿਆੜਾ ਵੀ ਵਧਦਾ ਗਿਆ। ਮੈਂ ਸੱਜੇ ਪਾਸੇ ਵਾਲੇ ਰਾਹੋਂ ਭੱਜ ਤੁਰਿਆ।

ਆਪਣੇ ਕਿਰਾਏ ਦੇ ਕਮਰੇ ਵਿਚ ਪਹੁੰਚ ਕੇ ਵੀ ਮੈਂ ਹੌਂਕਦਾ ਰਿਹਾ। ਉਹ ਪੁਲਸ ਵਾਲਾ ਮੈਨੂੰ ਨਾ ਕਹਿੰਦਾ ਤਾਂ ਹੁਣ ਤਕ ਮੈਂ ਹਸਪਤਾਲ ਵਿਚ ਪਏ ਹੋਣਾ ਸੀ। ਵੇਖੋ ਨਾ ਸਾਹਬ! ਘਟ ਤਨਖ਼ਾਹ ਵਾਲੇ ਬੰਦੇ ਦਾ ਉਸ ਕਿੰਨਾ ਖ਼ਿਆਲ ਕੀਤਾ। ਪਰ ਉਪਕਾਰੀ ਨੂੰ ਕਦੇ ਭੁਲਿਆ ਨਹੀਂ ਜਾ ਸਕਦਾ। ਪੁਲਸ ਵਾਲੇ ਨੇ ਕੀ ਕਿਹਾ ਸੀ? ਉਸ ਉਤੇ ਮੈਂ ਕਦੇ ਸਿਰ ਨਹੀਂ ਖਪਾਇਆ। ਪਰ ਇਕੋ ਸ਼ੱਕ ਹੈ ਕਿ ਹੋ ਸਕਦਾ ਹੈ ਪੁਲਸ ਵਾਲੇ ਨੂੰ ਗ਼ਲਤੀ ਲੱਗੀ ਹੋਵੇ। ਉਹਨੇ ਮੈਨੂੰ ਪਛਾਣਿਆ ਹੀ ਨਾ ਹੋਵੇ। ਪੁਲਸ ਵਿਚ ਵੀ ਅਜਿਹੇ ਹਮਦਰਦ ਬੰਦੇ ਹੁੰਦੇ ਨੇ?

ਤੁਸੀਂ ਮੇਰਾ ਕਿਰਾਏ ਦਾ ਕਮਰਾ ਨਹੀਂ ਵੇਖਿਆ। ਵੇਖ ਲੈਂਦੇ ਤਾਂ ਮੇਰੇ ਵਰਗੇ ਵਿਚਾਰੇ ਗ਼ਰੀਬ ਨੂੰ ਤੰਗ ਕਰਨ ਦਾ ਖ਼ਿਆਲ ਹੀ ਤੁਹਾਡੇ ਮਨ ਵਿਚ ਨਾ ਆਉਂਦਾ। ਸਿਰਫ਼ ਇਕੋ ਬਾਰੀ ਹੈ, ਉਸਦੇ ਮੂਹਰੇ ਵੀ ਸਾਹਮਣੇ ਵਾਲੇ ਘਰ ਦੀ ਕੰਧ ਹੈ ਜਿਸ ਕਰਕੇ ਕਮਰੇ ਵਿਚ

ਹਵਾ ਤੇ ਚਾਨਣ ਨਹੀਂ ਆ ਸਕਦਾ। ਉਹ ਕੰਧ ਕਿਸੇ ਦਿਓ ਵਾਂਗ ਖੜੀ ਹੋਈ ਹੈ। ਇਹ ਇਕ ਪ੍ਰਸਿੱਧ ਸ਼ਹਿਰੀ ਦਾ ਦੁਮੰਜ਼ਲਾ ਘਰ ਹੈ। ਖ਼ੈਰ, ਤੁਸੀਂ ਮੇਰੇ ਕਮਰੇ ਨੂੰ ਵੇਖੋ। ਏਥੇ ਬਸ ਮੈਂ ਹਾਂ ਤੇ ਇਕ ਸਟੋਵ, ਦੋ-ਤਿੰਨ ਅਲਮੀਨੀਅਮ ਦੇ ਭਾਂਡੇ, ਇਕ ਟੰਗਣਾ ਤੇ ਉਸ ਉਤੇ ਕੁਝ ਮੈਲੇ ਕਪੜੇ ਹਨ, ਬਸ ਹੋਰ ਕੁਝ ਨਹੀਂ।

ਸਰਕਾਰ, ਮੈਨੂੰ ਇਕ ਰਾਸ਼ਨ ਕਾਰਡ ਬਣਾਉਣ ਲਈ ਬੜੀ ਹੀ ਤਕਲੀਫ਼ ਝਲਣੀ ਪਈ। ਸਵੇਰੇ ਮੈਂ ਭਾਤ ਉਬਾਲ ਕੇ ਨਚੋੜਿਆ ਪਾਣੀ ਪੀ ਕੇ, ਦੁਪਹਿਰ ਵਾਸਤੇ ਚੌਲਾਂ ਦੀ ਪੋਟਲੀ ਚੁਕੀ ਦਫ਼ਤਰ ਚਲਾ ਜਾਂਦਾ ਸਾਂ। ਪੌਸ਼ਟਿਕ ਭੋਜਨ ਦੀ ਥੁੜ ਕਾਰਨ ਹੀ ਮੈਨੂੰ ਚਮੜੀ ਦਾ ਰੋਗ ਹੋ ਗਿਆ।

ਅਖ਼ਬਾਰ ਦਾ ਗਾਹਕ ਬਣ ਕੇ ਅਖ਼ਬਾਰ ਪੜ੍ਹਣ ਜੋਗੀ ਮੇਰੀ ਮਾਇਕ ਹਾਲਤ ਨਹੀਂ, ਇਸ ਲਈ ਮੈਥੋਂ ਭੁੱਲ ਹੋਈ ਕਿ ਰਾਸ਼ਨ ਕਾਰਡ ਬਣਾਉਣ ਵਾਲੀ ਸੂਚਨਾ ਨਹੀਂ ਸਾਂ ਪੜ੍ਹ ਸਕਿਆ।

ਪਿਛਲੇ ਹਫ਼ਤੇ ਮੈਨੂੰ ਰਾਸ਼ਨ ਨਹੀਂ ਮਿਲਿਆ। ਕੰਮ ਤੋਂ ਅਸਥਾਈ ਤੌਰ ਤੇ ਹਟਿਆ ਹੋਣ ਕਾਰਨ ਮੇਰੇ ਕੋਲ ਬੜਾ ਸਮਾਂ ਸੀ। ਰਾਸ਼ਨ-ਅਫ਼ਸਰ ਨੂੰ ਮਿਲਿਆ। ਉਹਨਾਂ ਮੈਨੂੰ ਡਰਾਇਆ ਵੀ ਤੇ ਧਮਕਾਇਆ ਵੀ ਤੇ ਫੇਰ ਕਹਿਣ ਲਗੇ, "ਰਾਸ਼ਨ ਕਾਰਡ ਦੀ ਲੋੜ ਨਹੀਂ ਹੋਣੀ, ਲੋੜ ਹੁੰਦੀ ਤਾਂ ਹੀ ਇਹਦੀ ਬਦਲੀ ਦੀ ਤਾਰੀਖ਼ ਯਾਦ ਰੱਖਦਾ ਨਾ। ਹੁਣ ਏਡੀ ਛੇਤੀ ਕੁਝ ਨਹੀਂ ਹੋ ਸਕਦਾ ਕੁਝ ਦਿਨ ਜ਼ਰੂਰ ਲਗਣਗੇ। ਦੋ-ਤਿੰਨ ਹਫ਼ਤਿਆਂ ਤਕ ਤਾਂ ਹੋਟਲ ਵਿਚ ਹੀ ਰੋਟੀ ਖਾਣੀ ਪਏਗੀ।"

ਮੇਰੀ ਇਹ ਸੁਣ ਕੇ ਖਾਨਿਓਂ ਗਈ। ਜਦੋਂ ਤਨਖ਼ਾਹ ਪੂਰੀ ਮਿਲਦੀ ਹੁੰਦੀ ਸੀ ਉਦੋਂ ਵੀ ਗੁਜ਼ਾਰਾ ਬੜੀ ਮੁਸ਼ਕਲ ਨਾਲ ਹੁੰਦਾ ਸੀ। ਸਸਪੈਂਸ਼ਨ ਦੇ ਸਮੇਂ ਮਿਲਦੀ ਰਕਮ ਨਾਲ ਕਿਵੇਂ ਗੁਜ਼ਾਰਾ ਕਰਾਂਗਾ? ਮੈਂ ਸਿਲ੍ਹ-ਪੱਥਰ ਹੋਇਆ ਰਾਸ਼ਨ-ਦਫ਼ਤਰ ਦੇ ਵਰਾਂਡੇ ਵਿਚ ਖੜਾ ਰਿਹਾ।

ਜਦੋਂ ਕਿਸੇ ਬੰਦੇ ਨੇ ਮੇਰੀ ਪਿੱਠ ਉਤੇ ਧੱਫਾ ਮਾਰਿਆ, ਉਦੋਂ ਮੈਂ ਤ੍ਰਬਕਿਆ। ਉਹ ਚਿੱਟੇ ਵਾਲਾਂ ਵਾਲਾ ਬੰਦਾ ਮੇਰੇ ਵਲ ਵੇਖ ਕੇ ਹੱਸ ਪਿਆ। ਮੈਨੂੰ ਉਹਦੀ ਪਛਾਣ ਨਹੀਂ ਸੀ ਆਈ। ਪਰ ਫੇਰ ਵੀ ਮੈਂ ਅਗੋਂ ਹੱਸ ਛੱਡਿਆ ਸੀ।

"ਸੁਣਾ ਏਥੇ ਕਿਵੇਂ?" ਉਹਦੇ ਪੁੱਛਣ ਤੇ ਮੈਂ ਆਪਣੇ ਦਿਲ ਦਾ ਭਾਰ ਹੌਲਾ ਕਰਨ ਲਈ ਸਭ ਕੁਝ ਵਿਸਥਾਰ ਨਾਲ ਕਹਿ ਸੁਣਾਇਆ। "ਬੜਾ ਹੀ ਸੁਖਾਲਾ ਕੰਮ ਏ।" ਉਹ ਬੰਦਾ ਮੇਰੇ ਹੱਥੋਂ ਰਾਸ਼ਨ ਕਾਰਡ ਫੜ ਕੇ ਅੰਦਰ ਚਲਾ ਗਿਆ। ਮੈਂ ਅਜੇ ਵੀ ਆਪਣੀਆਂ ਯਾਦਾਂ ਦੀ ਉਲਝਣ ਨੂੰ ਸੁਲਝਾਉਣ ਵਿਚ ਲੱਗਾ ਹੋਇਆ ਸਾਂ। ਉਸ ਆਦਮੀ ਨਾਲ ਮੇਰੀ ਜਾਣ-ਪਛਾਣ ਕਿਥੇ ਹੋਈ ਸੀ? ਉਹਤੋਂ ਪੁੱਛਣਾ ਵੀ ਠੀਕ ਨਹੀਂ ਸੀ ਲਗਦਾ। ਮੈਂ ਅਕਸਰ ਭੁੱਲ ਜਾਂਦਾ ਹਾਂ।

ਸਾਹਬ ਮੈਂ ਸੰਖੇਪ ਸ਼ਬਦਾਂ ਵਿਚ ਹੀ ਦੱਸਣਾ ਚਾਹਾਂਗਾ। ਅੱਧੇ ਘੰਟੇ ਦੇ ਵਿਚ-ਵਿਚ ਨਵਾਂ ਕਾਰਡ ਮਿਲ ਗਿਆ। ਉਸ ਬੰਦੇ ਨੇ ਕਿਹਾ ਕਿ ਮੇਰੇ ਪੈਨਸ਼ਨ ਪ੍ਰਾਪਤ ਕਰ ਲੈਣ ਤੇ ਵੀ ਉਹ ਅਫ਼ਸਰ ਮੇਰੇ ਉਤੇ ਬੜਾ ਮਿਹਰਬਾਨ ਹੈ।

ਰਾਹ ਵਿਚ ਇਕ ਹੋਰ ਬੰਦੇ ਨੂੰ ਦੇਖਦੇ ਹੀ, "ਚੰਗਾ ਚਲਦਾਂ" ਕਹਿ ਕੇ ਉਹ ਬੁੱਢਾ ਮੇਰੇ ਕੋਲੋਂ ਚਲਾ ਗਿਆ।

ਸ਼ਾਇਦ ਤੁਸੀਂ ਸੋਚ ਰਹੇ ਹੋਵੋ ਕਿ ਦੋਸ਼-ਪੱਤਰ ਦੇ ਉੱਤਰ ਵਿਚ ਮੈਂ ਇਹ ਸਾਰੀਆਂ ਗੱਲਾਂ ਕਿਉਂ ਲਿਖ ਰਿਹਾ ਹਾਂ ? ਤੁਸੀਂ ਨੌਜਵਾਨ ਹੋ, ਸਾਹਬ, ਤੁਹਾਨੂੰ ਅਜੇ ਦੁਨੀਆਂਦਾਰੀ ਦਾ ਅਨੁਭਵ ਨਹੀਂ। ਇਸ ਸੰਸਾਰ ਵਿਚ ਸਿਰਫ਼ ਮੈਂ ਤੇ ਤੁਸੀਂ ਹੀ ਨਹੀਂ ਵਸਦੇ ! ਕਰੋੜਾਂ ਮਨੁੱਖ ਰਹਿੰਦੇ ਹਨ। ਉਹਨਾਂ ਵਿਚੋਂ ਇਕ-ਦੋ ਤਕੜੇ ਦਿਲ-ਗੁਰਦੇ ਵਾਲੇ ਤੇ ਭਲੇਮਾਨਸਾਂ ਬਾਰੇ ਕੁਝ ਦੱਸ ਰਿਹਾ ਹਾਂ। ਬਸ ਏਨੀ ਕੁ ਗੱਲ ਹੈ, ਸਾਹਬ, ਮਾਫ਼ੀ ਦਿਓ।

ਜਵਾਬ ਦੇਣ ਲਈ ਦਸ ਹੀ ਦਿਨ ਦਿਤੇ ਗਏ ਹਨ। ਪੰਜ ਦਿਨ ਬੀਤ ਚੁਕੇ ਹਨ। ਦਿਨੇ ਸੌਣ ਕਰਕੇ ਰਾਤ ਨੂੰ ਨੀਂਦ ਹੀ ਨਹੀਂ ਆਉਂਦੀ। ਰਾਤ ਨੂੰ ਨੀਂਦ ਨਾ ਆਉਣ ਕਰਕੇ ਭੈੜੇ ਸੁਪਨੇ ਨਹੀਂ ਆਉਂਦੇ ਤੇ ਮੈਂ ਤ੍ਰਬਕਦਾ ਵੀ ਨਹੀਂ।

ਸਾਰੇ ਪਿੰਡੇ ਉਤੇ ਬੜੀ ਬੁਰੀ ਤਰ੍ਹਾਂ ਖ਼ੁਰਕ ਹੋਣ ਲੱਗ ਪੈਂਦੀ ਹੈ। ਭਾਤ ਦਾ ਪਾਣੀ ਤੇ ਮੂੰਗੀ ਹੀ ਲਗਾਤਾਰ ਖਾ ਰਿਹਾ ਹਾਂ। ਹਫ਼ਤੇ ਵਿਚ ਇਕੋ ਵਾਰ ਥੋੜਾ ਜਿਹਾ ਤੇਲ ਸਿਰ ਨੂੰ ਲਾਉਂਦਾ ਹਾਂ। ਫੇਰ ਭਲਾ ਖ਼ੁਰਕ ਕਿਉਂ ਨਾ ਹੋਵੇ ? ਸਾਰੀ-ਸਾਰੀ ਰਾਤ ਖੁਰਕਦਾ ਰਹਿੰਦਾ ਹਾਂ। ਸਾਰੇ ਪਿੰਡੇ ਉਤੇ ਝਰੀਟਾਂ ਪੈ ਗਈਆਂ ਹਨ। ਹੋਰ ਕੋਈ ਸਹਾਰਾ ਨਾ ਹੋਣ ਕਰਕੇ ਮੈਂ ਮੈਡੀਕਲ ਕਾਲਜ ਦੇ ਹਸਪਤਾਲ ਜਾਣ ਦਾ ਫ਼ੈਸਲਾ ਕੀਤਾ।

ਲੰਮੀ ਸਾਰੀ ਕਤਾਰ ਵਿਚ ਖੜਾ ਬੜਾ ਚਿਰ ਉਡੀਕਦਾ ਰਿਹਾ। ਅਖ਼ੀਰ ਮੇਰੇ ਪਿਛੇ ਹੋਰ ਕਤਾਰ ਲੱਗ ਗਈ। ਬੂਹਾ ਖੋਹਲ ਕੇ ਮੈਂ ਹੱਥ ਜੋੜ ਕੇ ਡਾਕਟਰ ਨੂੰ ਨਮਸਤੇ ਬੁਲਾਈ। ਡਾਕਟਰ ਜੀ ਅਪਣਤ ਜਿਹੀ ਨਾਲ ਹੱਸ ਪਏ। ਮੈਨੂੰ ਸਟੂਲ ਉਤੇ ਬਿਠਾਇਆ। ਮੇਰੀ ਬੀਮਾਰੀ ਬਾਰੇ ਪੁੱਛਿਆ। ਮੇਰੇ ਸਰੀਰ ਨੂੰ ਚੰਗੀ ਤਰ੍ਹਾਂ ਵੇਖਿਆ ਤੇ ਕੋਈ ਪੇਟੈਂਟ ਗੋਲੀਆਂ ਲਿਖ ਦਿਤੀਆਂ।

ਉਹਨਾਂ ਨੇ ਇਹ ਵੀ ਕਿਹਾ, "ਇਹ ਗੋਲੀਆਂ ਇੱਥੇ ਨਹੀਂ ਹਨ। ਤੈਨੂੰ ਬਜ਼ਾਰੋਂ ਲੈਣੀਆਂ ਪੈਣਗੀਆਂ। ਇਹ ਮਹਿੰਗੀਆਂ ਨੇ। ਇਕ ਗੋਲੀ ਕੋਈ ਪੈਂਹਟ ਕੁ ਪੈਸਿਆਂ ਦੀ ਆਏਗੀ। ਤੈਨੂੰ ਖ਼ਰੀਦਣੀਆਂ ਮੁਸ਼ਕਲ ਹੋਣਗੀਆਂ।"

ਡਾਕਟਰ ਨੇ ਦਰਾਜ਼ ਖੋਹਲਿਆ। "ਆਹ ਲੈ। ਸੈਂਪਲ ਦੇ ਤੌਰ ਤੇ ਕੰਪਨੀ ਵਾਲਿਆਂ ਦੀਆਂ ਦਿਤੀਆਂ ਹੋਈਆਂ ਨੇ।"

ਮੈਂ ਜਿਵੇਂ ਸਿਲ੍ਹ-ਪੱਥਰ ਹੀ ਹੋ ਗਿਆ। ਸਰਕਾਰੀ ਹਸਪਤਾਲਾਂ ਦੇ ਡਾਕਟਰਾਂ ਵਿਚ ਵੀ ਏਨੇ ਭਲੇ-ਪੁਰਸ਼ ਹੁੰਦੇ ਨੇ ? ਮੈਂ ਉਠਣ ਲੱਗਿਆਂ ਪਰਨਾਮ ਕੀਤਾ।

ਤਾਂ ਉਹਨਾਂ ਕਿਹਾ, "ਇਹਨਾਂ ਨਾਲ ਹੀ ਤੂੰ ਬਿਲਕੁਲ ਠੀਕ ਹੋ ਜਾਏਂਗਾ। ਨਹੀਂ ਤਾਂ ਫੇਰ ਆ ਜਾਈਂ। ਕੋਈ ਫ਼ਿਕਰ ਨਾ ਕਰ। ਤੂੰ ਮੇਰੇ ਕੰਮ-ਧੰਦੇ ਖ਼ਜ਼ਾਨੇ ਤੇ ਹੋਰ ਥਾਈਂ ਜਾਂਦਾ ਹੁੰਦਾ ਸੈਂ ਨਾ।"

ਆਪਣਾ ਸ਼ੱਕ ਦੂਰ ਕਰਨ ਲਈ ਮੈਂ ਅਜੇ ਕੁਝ ਕਹਿਣ ਲੱਗਿਆ ਹੀ ਸਾਂ ਕਿ ਦੂਜਾ ਬੀਮਾਰ ਸਟੂਲ ਉਤੇ ਆ ਬੈਠਾ ਤੇ ਮੈਂ ਬਾਹਰ ਨਿਕਲ ਆਇਆ।

ਸ਼ਾਇਦ ਉਹਨਾਂ ਨੂੰ ਗ਼ਲਤੀ ਲੱਗੀ ਹੋਵੇ। ਇਸ ਧਰਤੀ ਉਤੇ ਬਹੁਤ ਲੋਕਾਂ ਦੀਆਂ ਸ਼ਕਲਾਂ ਮਿਲ ਜਾਂਦੀਆਂ ਹਨ। ਮੈਨੂੰ ਇਕ ਸ਼ਰਾਰਤ ਸੁੱਝੀ। ਮੈਂ ਸੋਚਿਆ ਭਾਵੇਂ ਕੁਝ ਵੀ ਹੋਏ, ਚਲੋ ਮੁਫ਼ਤ ਵਿਚ ਦੁਆਈ ਮਿਲੀ। ਛੇਤੀ ਇਥੋਂ ਫੁੱਟ ਜਾਣਾ ਚਾਹੀਦਾ ਹੈ। "ਗ਼ਲਤੀ ਲੱਗ ਗਈ ਸੀ, ਮੈਨੂੰ ਪਛਾਣ ਨਹੀਂ ਆਈ", ਜੇ ਇੰਜ ਕਹਿ ਕੇ ਡਾਕਟਰ ਨੇ ਫੇਰ ਬੁਲਾ ਲਿਆ ਤਾਂ ?

ਮੇਰੇ ਪੂਜਨੀਕ ਅਫ਼ਸਰ ਜੀਓ। ਡਾਕਟਰ ਤੋਂ ਹੀ ਕੁਝ ਸਿੱਖ ਲਓ। ਉਹ ਮੇਰੀ ਤਨਖ਼ਾਹ ਨਾਲੋਂ ਚੌਗਣੀ ਤਨਖ਼ਾਹ ਲੈਂਦਾ ਹੈ। ਵੇਖ ਲਿਆ ਨਾ ਉਹਦਾ ਵਤੀਰਾ। ਮੇਰੀ ਤਾਂ ਬੀਮਾਰੀ ਦੁਆਈ ਖਾਧੇ ਬਿਨਾਂ ਹੀ ਅੱਧੀ ਰਹਿ ਗਈ। ਅਜਿਹੀ ਹਮਦਰਦੀ ਵਿਖਾਈ ਉਹਨੇ।

ਸਮਾਂ ਬੀਤ ਰਿਹਾ ਹੈ। ਦਿਤੀ ਗਈ ਮੁਨਿਆਦ ਪੂਰੀ ਹੋ ਚੁੱਕੀ ਹੈ। ਲਿਖਤੀ ਕਾਨੂੰਨ ਤੁਹਾਡੇ ਹੱਥਾਂ ਵਿਚ ਰਬੜ ਵਾਂਗ ਹੈ। ਮੇਰੇ ਵਾਸਤੇ ਇਹ ਫ਼ੌਲਾਦ ਵਰਗਾ ਹੈ। ਇਹ ਕਿੰਨੀ ਹੈਰਾਨੀ ਦੀ ਗੱਲ ਹੈ।

ਦਸਵਾਂ ਦਿਨ ਅਜ ਪੰਜ ਵਜੇ ਪੂਰਾ ਹੋ ਜਾਏਗਾ। ਅਜ ਸਵੇਰੇ ਵੀ ਮੈਂ ਤੁਹਾਨੂੰ ਮਿਲਣ ਦਾ ਯਤਨ ਕੀਤਾ ਸੀ। ਤੁਸਾਂ ਪਹਿਲੀ ਵਾਰੀ ਮਿਲਣ ਤੋਂ ਇਨਕਾਰ ਕਰ ਦਿਤਾ। ਉਦੋਂ ਤੁਸੀਂ ਕੁਝ ਵੱਡੇ ਬੰਦਿਆਂ ਨਾਲ ਗੱਲਬਾਤ ਕਰਨ ਵਿਚ ਰੁੱਝੇ ਹੋਏ ਸੀ। ਇਕ ਘੰਟੇ ਪਿਛੋਂ ਮੈਂ ਫੇਰ ਆਇਆ। ਤੁਹਾਡੇ ਚਪੜਾਸੀ ਨੇ ਕੁਝ ਖਿਝ ਕੇ ਬੂਹਾ ਖੋਹਲ ਦਿਤਾ।

ਜਦੋਂ ਮੈਂ ਤੁਹਾਡੇ ਸਾਹਮਣੇ ਪਹੁੰਚਿਆ ਤਾਂ ਅੱਖਾਂ ਭਰ ਆਈਆਂ। ਮੈਂ ਬੇਨਤੀ ਕੀਤੀ, "ਸਰਕਾਰ ਮੇਰੀ ਰਖਿਆ ਕਰੋ। ਤੁਹਾਡੇ ਬਿਨਾਂ ਮੈਨੂੰ ਹੋਰ ਕੋਈ ਨਹੀਂ ਬਚਾ ਸਕਦਾ।"

ਤੁਸੀਂ ਜਿਹੜੀ ਫ਼ਾਇਲ ਵੇਖ ਰਹੇ ਸੀ, ਮੱਥੇ ਵਿਚ ਤਿਊੜੀਆਂ ਪਾ ਕੇ ਇਕ ਦਮ ਉਹਨੂੰ ਮੂਧੀ ਕਰ ਦਿਤਾ।

"ਉਤਰ ਲਿਖ ਕੇ ਲਿਆਇਆ ਏਂ ?"

"ਨਹੀਂ।" ਮੈਂ ਨਿਮਰਤਾ ਨਾਲ ਕਿਹਾ।

"ਅਜ ਪੰਜ ਵੱਜਣ ਤੋਂ ਪਹਿਲਾਂ ਉਤਰ ਆ ਜਾਣਾ ਚਾਹੀਦਾ ਹੈ। ਨਹੀਂ ਤਾਂ ਮੈਨੂੰ ਖ਼ੁਦ ਨਹੀਂ ਪਤਾ ਕਿ ਤੇਰਾ ਕੀ ਬਣੇਗਾ। ਰਿਸ਼ਵਤ ਲੈਣ ਦਾ ਮਾਮਲਾ ਹੈ। ਕਸੂਰ ਮੰਨ ਲੈਣਾ ਹੀ ਚੰਗਾ ਹੈ। ਪਲੀਜ਼ ਗੇਟ ਆਊਟ।"

ਮੇਰੇ ਸੂਈਆਂ ਜਿਹੀਆਂ ਚੁਭਣ ਲਗ ਪਈਆਂ। ਦਲਾਨ ਵਿਚ ਮੇਰੇ ਸਾਥੀ ਆਪੋ ਆਪਣੇ ਕੰਮਾ ਵਿਚ ਰੁੱਝੇ ਹੋਏ ਸਨ। ਮੈਂ ਮੁੜ੍ਹਕੋ-ਮੁੜ੍ਹਕੀ ਹੋ ਗਿਆ। ਦਫ਼ਤਰ ਦੇ ਉਸ ਵੱਡੇ ਬੋਹੜ ਦੇ ਰੁੱਖ ਹੇਠ ਜਾ ਖੜੋਤਾ। ਮੈਨੂੰ ਜਾਪਿਆ ਕਿ ਮੇਰਾ ਮੁੜ੍ਹਕਾ ਕਦੀ ਨਹੀਂ ਸੁੱਕੇਗਾ।

ਮੈਂ ਸਿਰ ਉਤਾਂਹ ਚੁਕ ਕੇ ਵੇਖਿਆ ਤਾਂ ਯੂਨੀਅਨ ਦਾ ਦਫ਼ਤਰ ਸਾਹਮਣੇ ਸੀ। ਹਨੇਰੇ ਵਿਚ ਜਿਵੇਂ ਇਕੋ ਇਕ ਆਸ ਦੀ ਕਿਰਨ। ਸਕੱਤਰ ਪੁੱਛੇਗਾ, "ਤੂੰ ਏਨੇ ਦਿਨ ਕੀ ਕਰਦਾ ਫਿਰਿਆ ?" ਫੇਰ ਮੈਂ ਕੀ ਜੁਆਬ ਦਿਆਂਗਾ ? ਏਨੇ ਦਿਨ ਇਹੋ ਕੁਝ ਤਾਂ ਸੋਚਦਾ ਫਿਰਿਆ ਸਾਂ।

ਮੈਂ ਪੌੜੀਆਂ ਚੜ੍ਹ ਗਿਆ। ਸਕੱਤਰ ਕੁਝ ਲਿਖ ਰਿਹਾ ਸੀ। ਕੁਝ ਚਿਰ ਮੈਂ ਖੜੋਤਾ ਰਿਹਾ। ਮੇਰੇ ਖੰਘਣ ਮਗਰੋਂ ਹੀ ਸਕੱਤਰ ਨੇ ਸਿਰ ਚੁਕ ਕੇ ਵੇਖਿਆ।

"ਹੈਲੋ, ਸਤਰੂਪ। ਮੈਨੂੰ ਪਤਾ ਲੱਗ ਗਿਆ ਏ। ਚੀਫ਼ ਨੂੰ ਮਿਲ ਕੇ ਸਾਰੀਆਂ ਗੱਲਾਂ ਕਰ ਆਇਆ ਏਂ ਨਾ?"

"ਹਾਂ ਸਾਹਬ, ਕੋਈ ਆਸ ਨਹੀਂ।"

"ਕੀ ਉਹਨਾਂ ਨੂੰ ਘਰੇ ਵੀ ਮਿਲਿਆ ਸੈਂ?"

ਕੋਈ ਜੁਆਬ ਨਾ ਸੁੱਝਿਆ। ਮਨ ਤਾਂ ਦੁਖੀ ਹੀ ਸੀ। ਮੈਂ ਕਿਹਾ, "ਜੀ ਨਹੀਂ।"

"ਅੱਛਾ" ਕਹਿੰਦਿਆਂ ਸਕੱਤਰ ਫੇਰ ਲਿਖਣ ਵਿਚ ਰੁੱਝ ਗਿਆ। ਕੁਝ ਚਿਰ ਪਿਛੋਂ ਉਹਨੇ ਆਖਿਆ, "ਇਹ ਨੋਟਸ ਲਿਖ ਕੇ ਮੈਂ ਚੀਫ਼ ਨੂੰ ਮਿਲਾਂਗਾ।"

"ਠਹਿਰੋ।"

ਮੈਂ ਸਕੱਤਰ ਦੇ ਮੇਜ਼ ਕੋਲ ਖੜਾ ਰਿਹਾ। ਸਕੱਤਰ ਲਿਖਦਾ ਹੀ ਰਿਹਾ।

ਸਾਨੂੰ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਕੁਝ ਲੋਕ ਦੂਜਿਆਂ ਦਾ ਮੂੰਹ ਬੰਦ ਕਰਕੇ ਇਸ ਸੰਗਠਨ ਨੂੰ ਆਪਣੇ ਹੀਣੇ ਤੇ ਤੰਗ ਰਾਜਨੀਤਕ ਉਦੇਸ਼ਾਂ ਵਾਸਤੇ ਇਕ ਮਚ ਬਣਾਉਣਾ ਚਾਹੁੰਦੇ ਹਨ। ਇਹਨਾਂ ਨਾਲ ਸਾਨੂੰ ਘੋਲ ਕਰਨਾ ਪਏਗਾ। ਅਸੀਂ ਇਹਨਾਂ 'ਨਵੇਂ ਗਣਤੰਤਰਵਾਦੀਆਂ' ਨੂੰ ਇੰਜ ਹੀ ਅਲਗ-ਅਲਗ ਕਰ ਦਿਆਂਗੇ ਜਿਵੇਂ ਇਹਨਾਂ ਨੂੰ ਹੋਰ ਖੇਤਰਾਂ ਵਿਚ ਪਛਾੜਿਆ ਹੈ। ਇਹ ਮੇਰਾ ਦ੍ਰਿੜ ਵਿਸ਼ਵਾਸ਼ ਹੈ...ਸਤਿਕਾਰ ਨਾਲ...। ਆਓ।

ਸਕੱਤਰ ਨੇ ਦੋਸ਼ ਪੱਤਰ ਹੱਥ ਵਿਚ ਫੜ ਲਿਆ। ਮੈ ਸਕੱਤਰ ਦੇ ਮਗਰ ਤੁਰ ਪਿਆ। ਮਨ ਵਿਚ ਕੁਝ ਆਸ ਬੱਝੀ। ਬਚ ਜਾਣ ਦੀ ਸੰਭਾਵਨਾ ਹੈ।

ਚੀਫ਼ ਦੇ ਕਮਰੇ ਵਿਚ ਪਹੁੰਚਿਆ। ਇਕ ਖੂੰਜੇ ਵਿਚ ਕੰਧ ਉਤੇ ਬਿਨਾਂ ਕੋਈ ਝਰੀਟ ਮਾਰਿਆਂ ਚੁੱਪ ਕਰਕੇ ਖੜਾ ਰਿਹਾ। ਮਨ ਦੀ ਉਤਸੁਕਤਾ ਕਾਰਨ ਮੇਰੇ ਹੱਥ-ਪੈਰ ਠੰਡੇ-ਸੀਤ ਹੋਈ ਜਾ ਰਹੇ ਸਨ।

ਅਚਾਨਕ ਮੇਰੀ ਆਸ ਤੋਂ ਉਲਟ ਸਕੱਤਰ ਜ਼ੋਰ ਨਾਲ ਦਰਵਾਜ਼ਾ ਖੋਹਲ ਕੇ ਬਾਹਰ ਨਿਕਲਿਆ।

ਦੋਸ਼-ਪੱਤਰ ਲਾਹਪ੍ਰਵਾਹੀ ਨਾਲ ਮੇਰੇ ਵਲ ਵਗਾਹ ਮਾਰਿਆ। ਸਕੱਤਰ ਦੀਆਂ ਅੱਖਾਂ ਲਾਲ ਹੋ ਗਈਆਂ ਸਨ। ਉਹ ਕੜਕ ਕੇ ਬੋਲਿਆ—

"ਰਿਸ਼ਵਤ ਲੈਣ ਵਾਲੇ ਬੰਦਿਆਂ ਨੂੰ ਬਚਾਉਣ ਲਈ ਕੋਈ ਕਾਨੂੰਨ ਨਹੀਂ। ਰਿਸ਼ਵਤ ਲੈਣ ਵੇਲੇ ਸੋਚਣਾ ਚਾਹੀਦਾ ਸੀ। ਪੁਲਸ, ਡਾਕਟਰ, ਪੈਨਸ਼ਨ ਵਾਲੇ, ਇਨ੍ਹਾਂ ਸਾਰਿਆਂ ਦੀਆਂ ਲਿਖਤੀ ਸ਼ਕਾਇਤਾਂ ਮੈਨੂੰ ਉਨ੍ਹਾਂ ਨੇ ਵਿਖਾ ਦਿਤੀਆਂ ਨੇ। ਮੈਂ ਨਿਰਾਦਰ ਤੇ ਸ਼ਰਮ ਦਾ ਮਾਰਿਆ ਪਾਣੀ ਪਾਣੀ ਹੋ ਗਿਆ ਹਾਂ।"

"ਸਰਕਾਰ ਮੈਂ ਕੋਈ ਵੀ ਦੋਸ਼ ਜਾਣ-ਬੁਝ ਕੇ ਨਹੀਂ ਕੀਤਾ। ਮੈਨੂੰ ਤਾਂ ਇਹਨਾਂ ਵਿਚੋਂ ਕਿਸੇ ਦੋਸ਼ ਦਾ ਪਤਾ ਤਕ ਨਹੀਂ।"

"ਨਹੀਂ ਮੈਂ ਕੁਝ ਨਹੀਂ ਸੁਨਣਾ ਚਾਹੁੰਦਾ। ਸਿਰਫ਼ ਉਹਨਾਂ ਦੀਆਂ ਸ਼ਕਾਇਤਾਂ ਹੀ ਹੁੰਦੀਆਂ ਤਾਂ ਤੈਨੂੰ ਬਚਾਅ ਸਕਦਾ ਸਾਂ। ਪਰ ਏਥੇ ਤਾਂ ਸੰਬੰਧਿਤ ਸੈਕਸ਼ਨ ਦੇ ਕਲਰਕ ਨੇ ਵੀ ਲਿਖ ਦਿਤਾ ਹੈ ਕਿ ਉਹਨੇ ਤੈਨੂੰ ਰਿਸ਼ਵਤ ਲੈਂਦਿਆਂ ਆਪ ਵੇਖਿਆ ਹੈ।"

"ਝੂਠ ਹੈ। ਸਰਕਾਰ ਝੂਠ ਹੈ।"

"ਝੂਠ ਹੈ ? ਗੋਬਿੰਦ, ਥੋਮਸ ਤੇ ਅਚਯੁਤ ਨੇ ਜੋ ਆਪਣੇ ਹੱਥੀਂ ਲਿਖਿਆ ਏ ਉਹ ਸਭ ਝੂਠ ਏ ? ਬਸ ਕਰ...ਚੁਪ ਕਰ ਜਾ। ਰਿਸ਼ਵਤਖ਼ੋਰਾਂ ਦਾ ਸਕੱਤਰ ਰਹਿਣਾ ਵੀ ਮੇਰੇ ਲਈ ਸ਼ਰਮ ਵਾਲੀ ਗੱਲ ਹੈ। ਤੂੰ ਖਾਤੇ ਵਿਚ ਪਓ। ਮੇਰਾ ਹੁਣ ਇਸ ਗੱਲ ਨਾਲ ਕੋਈ ਮਤਲਬ ਨਹੀਂ।"

ਸਕੱਤਰ ਪੌੜੀਆਂ ਉਤਰ ਕੇ ਚਲਾ ਗਿਆ ਤਾਂ ਮੇਰਾ ਦਿਲ ਕੀਤਾ ਕਿ ਇਕ ਨਿਆਣੇ ਵਾਂਗ ਚੀਕ ਚੀਕ ਕੇ ਰੋਵਾਂ।

ਮੇਰੇ ਸਤਿਕਾਰਯੋਗ ਵਿਭਾਗ-ਮੁਖੀ ਜੀਓ, ਹੁਣ ਮੈਂ ਕੀ ਕਰਾਂ ? ਕਦੋਂ ਤਾਈਂ ਅੱਖਾਂ ਪੂੰਝਦਾ ਖੜਾ ਰਹਾਂ ? ਤੁਸੀਂ ਤਾਂ ਮਜ਼ਦੂਰਾਂ ਦੇ ਹਮਦਰਦ ਸੀ। ਪਰ ਤੁਸੀਂ ਉਹਨਾਂ ਦੀ ਭਲਾਈ ਤੇ ਕਲਿਆਣ ਦੇ ਸਾਰੇ ਭਾਵਾਂ ਨੂੰ ਆਪਣੇ ਦਿਲੋਂ ਕਢ ਕੇ ਕਿਧਰੇ ਕਠੋਰਤਾ ਦੇ ਹਨੇਰੇ ਕਮਰੇ ਵਿਚ ਬੰਦ ਕਰਕੇ ਜੰਦਰਾ ਮਾਰ ਦਿਤਾ ਹੈ ਤੇ ਉਸ ਜੰਦਰੇ ਦੀ ਕੁੰਜੀ ਨੂੰ ਕਿਸੇ ਖੂਹ ਵਿਚ ਸੁਟ ਦਿਤਾ ਹੈ ਤੇ ਹੁਣ ਤੁਸੀਂ ਮਨ-ਮਰਜ਼ੀ ਕਰਨ ਤੇ ਤੁਲੇ ਬੈਠੇ ਓ। ਇਥੋਂ ਤਕ ਕਿ ਸਕੱਤਰ ਨੇ ਵੀ ਮੇਰੀ ਗੱਲ ਅਣਗੌਲੀ ਕਰ ਛੱਡੀ ਹੈ ਤੇ ਇੰਜ ਮਜ਼ਦੂਰਾਂ ਦੇ ਪ੍ਰਤੀਨਿਧੀਆਂ ਨੇ ਵੀ ਮੇਰੀਆਂ ਆਸਾਂ ਉਤੇ ਪਾਣੀ ਫੇਰ ਦਿਤਾ। ਮੈਂ ਅਜਿਹੀ ਦੁਰਦਸ਼ਾ ਦੀ ਹਾਲਤ ਵਿਚ ਹੁਣ ਕੀ ਕਰਾਂ ?

'ਸ਼ੇਰ ਦਾ ਬੱਚਾ ਸ਼ੇਰ ਹੀ ਹੋਣਾ ਚਾਹੀਦਾ ਹੈ।' ਇਹ ਕਹਾਵਤ ਯਾਦ ਆਉਂਦਿਆਂ ਹੀ ਦਿਲ ਕਰਦਾ ਹੈ ਕਿ ਤੁਹਾਡਾ ਬੂਹਾ ਧੱਕਾ ਮਾਰ ਕੇ ਖੋਲ੍ਹ ਦਿਆਂ ਤੇ ਅੰਦਰ ਵੜ ਕੇ ਕੁਰਸੀ ਜਾਂ ਪਟੜੀ ਨਾਲ ਤੁਹਾਡਾ ਸਿਰ ਭੰਨ ਸੁੱਟਾਂ ਤੇ ਤੁਹਾਨੂੰ ਚੰਗੀ ਤਰ੍ਹਾਂ ਛੰਡਣ ਪਿਛੋਂ ਆਪ ਸਿੱਧਾ ਥਾਣੇ ਜਾ ਹਾਜ਼ਰ ਹੋਵਾਂ। ਖ਼ਾਕੀ ਵਰਦੀਆਂ ਵਾਲੇ ਮੈਨੂੰ ਤਕੜਾ ਕੁਟਾਪਾ ਚਾੜ੍ਹਣ। ਮੇਰਾ ਜੋੜ-ਜੋੜ ਭੰਨ ਸੁਟਣ। ਤੇ ਫੇਰ ਮੈਂ ਜੇਲ੍ਹ ਵਿਚ ਬੰਦ ਕਰ ਦਿਤਾ ਜਾਵਾਂ।

ਪਰ ਅਜਿਹੀ ਗੱਲ ਦੀ ਤਾਂ ਮੈਂ ਸਿਰਫ਼ ਕਲਪਣਾ ਹੀ ਕਰ ਸਕਦਾ ਹਾਂ। ਇਹਨੂੰ ਅਮਲੀ ਰੂਪ ਦੇਣੋਂ ਅਸਮਰਥ ਹਾਂ। ਮੈਂ ਜਿਉਣਾ ਹੈ। ਏਸ ਵਿਸ਼ਾਲ ਦੁਨੀਆਂ ਵਿਚ ਔਖਾ ਮਰ ਕੇ ਵੀ ਜਿਉਣਾ ਹੈ। ਇਹ ਆਖ਼ਰੀ ਕੌੜਾ ਘੁਟ ਵੀ ਭਰਨਾ ਹੈ।

ਮੈਨੂੰ ਮਾਫ਼ ਕਰ ਦਿਓ। ਤੁਹਾਡੇ ਵਲੋਂ ਦਿਤੇ ਗਏ ਦੋਸ਼-ਪੱਤਰ ਵਿਚ ਜੋ ਜੋ ਇਲਜ਼ਾਮ ਲਾਏ ਗਏ ਹਨ, ਸਭ ਠੀਕ ਹਨ। ਘਟ ਤਨਖ਼ਾਹ ਵਾਲੇ ਇਕ ਚਪੜਾਸੀ ਦਾ, ਰਿਸ਼ਵਤ ਤੋਂ ਬਿਨਾਂ ਹੋਰ ਕੋਈ ਸਹਾਰਾ ਵੀ ਤਾਂ ਨਹੀਂ।

ਪੁਲਸੀਏ ਤੋਂ ਲਏ ਦਸ ਰੁਪਈਆਂ ਦੀ ਮੈਂ ਆਪਣੀ ਧੀ ਨੂੰ ਇਕ ਹਾਫ਼ ਸਾੜ੍ਹੀ ਲੈ ਕੇ ਦਿਤੀ ਸੀ। ਪੈਨਸ਼ਨ ਵਾਲੇ ਤੋਂ ਲਏ ਪੰਦਰਾਂ ਰੁਪਈਆਂ ਦਾ ਆਪਣੇ ਬੁੱਢੇ ਬੀਮਾਰ ਪਿਓ ਲਈ ਊਨੀ ਕਪੜਾ ਤੇ ਡਾਕਟਰ ਤੋਂ ਲਏ ਪੰਜਾਂ ਰੁਪਈਆਂ ਦੀਆਂ ਆਪਣੀ ਪਿੱਤ ਦੀ ਰੋਗਣ ਪਤਨੀ ਲਈ ਆਇਰਨ ਟੇਬਲੇਟ ਵੀ ਖ਼ਰੀਦੀਆਂ ਸਨ।

ਭਵਿਖ ਵਿਚ ਅਜਿਹਾ ਕਦੇ ਨਹੀਂ ਹੋਏਗਾ। ਗ਼ਰੀਬੀ ਹਥੋਂ ਤੰਗ ਆ ਗਿਆ ਹਾਂ। ਮੈਨੂੰ ਮੁਆਫ਼ੀ ਦੇ ਦਿਓ। ਜਿਉਣ ਦੇ ਚਾਹਵਾਨ ਇਸ ਵਿਚਾਰੇ ਨੂੰ ਮੁਆਫ਼ ਕਰ ਦਿਓ।

ਸਰਕਾਰ ਸਾਢੇ ਚਾਰ ਵਜ ਗਏ ਹਨ। ਮੇਰੇ ਹੱਥਲੇ ਪੈਨ ਵਿਚ ਕਦੇ ਸਿਆਹੀ ਹੁੰਦੀ ਹੈ ਕਦੇ ਨਹੀਂ ਹੁੰਦੀ। ਏਸ ਨਕਾਰੇ ਪੈਨ ਨਾਲ ਮੈਂ ਏਨਾ ਲਿਖਿਆ ਹੈ। ਸਤ ਜਮਾਤਾਂ ਪੜ੍ਹਿਆ ਹਾਂ। ਇਸ ਲਈ ਵਿਆਕਰਣ ਦੀਆਂ ਕਈ ਗ਼ਲਤੀਆਂ ਹੋਈਆਂ ਹੋਣਗੀਆਂ। ਮੁਆਫ਼ ਕਰਨਾ।

ਮੇਰਾ ਭਵਿੱਖ ਪੂਰੀ ਤਰ੍ਹਾਂ ਤੁਹਾਡੀ ਕਲਮ ਦੀ ਨੋਕ ਉਤੇ ਹੈ। ਇਸ ਕਰਕੇ ਆਪਣੇ ਸੰਬੰਧੀਆਂ ਦੀ ਖ਼ਾਤਰ ਤੁਹਾਡੇ ਮੂਹਰੇ ਮੁਆਫ਼ੀ ਲਈ ਅਰਜ਼ ਕਰ ਰਿਹਾ ਹਾਂ। ਸਿਰਫ਼ ਇਕ ਹੋਰ ਪ੍ਰਾਰਥਨਾ।

ਇਹ ਉਤਰ ਤੁਹਾਡੇ ਹਵਾਲੇ ਕਰਨ ਪਿਛੋਂ ਮੈਂ ਸਿੱਧਾ ਆਪਣੇ ਕਿਰਾਏ ਦੇ ਕਮਰੇ ਵਲ ਪਰਤ ਰਿਹਾ ਹਾਂ। ਮੇਰਾ ਦੁਖ ਏਨਾ ਵਧ ਗਿਆ ਹੈ ਕਿ ਇੰਜ ਜਾਪਦਾ ਹੈ ਜਿਵੇਂ ਮੇਰੇ ਦਿਲ ਦੀ ਚਾਰ ਦੀਵਾਰੀ ਹੀ ਢਹਿ ਢੇਰੀ ਕਰ ਦੇਵੇਗਾ। ਉਸ ਕਮਰੇ ਵਿਚ ਪਿਆ ਪਿਆ ਮੈਂ ਆਪਣੇ ਪਿਓ ਨੂੰ ਯਾਦ ਕਰਾਂਗਾ। ਘਟੋ ਘਟ ਇਸ ਮੌਕੇ ਉਤੇ ਮੈਂ ਕਾਇਰ ਆਪਣੇ ਬਹਾਦਰ ਪਿਓ ਨੂੰ ਯਾਦ ਕਰਕੇ ਮਾਣ ਤਾਂ ਮਹਿਸੂਸ ਕਰ ਸਕਾਂ। ਮੈਨੂੰ ਇੰਜ ਜਾਪਦਾ ਹੈ, ਕਿ ਸੰਨ ਬਵੰਜਾ ਦੇ ਇਕ ਕਿਸਾਨ ਅੰਦੋਲਨ ਵਿਚ ਆਲੱਪੁਜ਼ਾ ਦੀ ਜੇਲ੍ਹ ਵਿਚ ਪਏ, ਮੇਰੇ ਪਿਉ ਨੇ ਪ੍ਰਾਣ ਤਿਆਗੇ ਸਨ। ਸੇਰਿਬਰਲ ਤਰੋਂਬੋਸਿਸ ਜਾਂ ਕੋਈ ਹੋਰ ਬੀਮਾਰੀ ਦੱਸਣ ਵਾਲਾ ਵੀ ਉਥੇ ਕੋਈ ਨਹੀਂ ਸੀ। ਜੇਲ੍ਹ ਵਰਗੇ ਹਸਪਤਾਲ ਵਿਚ ਵੀ ਮੌਤ ਤਾਂ ਹੋ ਹੀ ਜਾਣੀ ਸੀ। ਉਥੇ ਵੀ ਕਦੇ ਆਲਪਿੰਨ ਦੇ ਰੂਪ ਵਿਚ ਕਦੇ ਕਚੀ ਤੀਲੀ ਦੇ ਰੂਪ ਵਿਚ ਕਦੇ ਮੋਟੀ ਲਕੜ ਦਾ ਰੂਪ ਧਾਰੀ ਜਾਂ ਪੀਠੀਆਂ ਹੋਈਆਂ ਮਿਰਚਾਂ ਬਣ ਕੇ ਕਾਲ ਪ੍ਰਤੱਖ ਹੁੰਦਿਆਂ ਮੌਤ ਦਾ ਕਾਰਨ ਬਣਦਾ ਸੀ। ਪਿਉ ਨੂੰ ਯਾਦ ਕਰਦਿਆਂ ਹੀ ਮੇਰਾ ਰੋਣ ਨਿਕਲ ਜਾਂਦਾ ਹੈ। ਰੋ ਰੋ ਕੇ ਹੌਲਾ ਹੋ ਲੈਂਦਾ ਹਾਂ ਤਾਂ ਆਪਣੇ ਬਾਰੇ ਸੋਚਣ ਲਗ ਪੈਂਦਾ ਹਾਂ।

ਇਸ ਸ਼ਹਿਰ ਵਿਚ ਉਨਤਾਲੀ ਵਰ੍ਹਿਆਂ ਦਾ ਹੋ ਕੇ ਵੀ ਕੁਆਰਾ ਰਿਹਾ ਹਾਂ। ਮੇਰੇ ਜੀਵਨ ਦਾ ਭਵਿੱਖ ਕੀ ਹੈ...?

ਸਰਕਾਰ, ਮੇਰੀ ਇਕ ਹੀ ਅਰਜ਼ ਸਵੀਕਾਰ ਕਰੋ।

ਮੈਨੂੰ ਰੋ ਲੈਣ ਦਿਓ।

ਮੈਂ ਰੋ ਰੋ ਕੇ ਆਪਣਾ ਦਿਲ ਧੋ ਲਵਾਂ।

## 16. ਹਮਸ਼ਕਲ

ਇਸ ਦੁਖਦਾਈ ਸੱਚ ਦਾ ਜੇ. ਨੂੰ ਪਤਾ ਲਗ ਚੁਕਿਆ ਸੀ ਕਿ ਇਸ ਛੋਟੇ ਜਿਹੇ ਸ਼ਹਿਰ ਵਿਚ ਇਕ ਹੋਰ ਬੰਦਾ ਵੀ ਉਸਦਾ ਹਮਸ਼ਕਲ ਹੈ। ਜਿਹੜਾ ਸਾਈਕਲ ਵਾਲਾ ਬੰਦਾ ਸਿੱਧੀ ਢਲਾਣ ਉਤੇ ਬੜੀ ਮੁਸ਼ਕਲ ਨਾਲ ਬਰੇਕਾਂ ਲਾਈ ਖੜਾ ਸੀ। ਉਸ ਨੇ ਜੇ. ਤੋਂ ਪੁੱਛਿਆ, "ਤੂੰ ਐਮ. ਏਂ ਨਾ ? ਆਪਣੀ ਮੁਲਾਕਾਤ ਹੋਈ ਨੂੰ ਕਿੰਨੇ ਕੁ ਦਿਨ ਹੋਏ ਹੋਣਗੇ ?"

ਲਾਲ ਅੱਖਾਂ ਵੱਡੀਆਂ-ਵੱਡੀਆਂ ਮੁੱਛਾਂ ਤੇ ਮੂੰਹ ਉਤੇ ਜ਼ਖਮਾਂ ਦੇ ਨਿਸ਼ਾਨ। ਸਾਈਕਲ ਵਾਲੇ ਵਲ ਤੱਕਦਿਆਂ ਡਰ ਨਾਲ ਕੰਬਦਾ ਹੋਇਆ ਉਹ ਬੋਲਿਆ, "ਮੈਂ ਐਮ. ਨਹੀਂ ਹਾਂ।"

ਸਾਈਕਲ ਅਗਾਂਹ ਖਿਸਕ ਗਿਆ।

ਜਦੋਂ ਥੀਏਟਰ ਵਿਚ ਚਾਨਣ ਹੋਇਆ ਤਾਂ ਨਾਲ ਦੀ ਸੀਟ ਉਤੇ ਬੈਠੇ ਹੋਏ ਬੰਦੇ ਨੇ ਪਿੱਠ ਉਤੇ ਧੱਫਾ ਮਾਰ ਕੇ ਪੁੱਛਿਆ, "ਤੂੰ ਹਰ ਥਾਂ ਹੀ ਮੂਹਰੇ ਆ ਜਾਂਦਾ ਏਂ।"

ਜੇ. ਨੇ ਤ੍ਰਬਕ ਕੇ ਕਿਹਾ, "ਮੈਂ ਐਮ. ਨਹੀਂ ਹਾਂ।"

ਭਾਵੇਂ ਉਸ ਬੰਦੇ ਨੇ ਜੇ. ਕੋਲੋਂ ਆਪਣੇ ਵਾਲਾਂ ਨਾਲ ਭਰੇ ਹੱਥ ਬੰਨ੍ਹ ਕੇ ਮਾਫ਼ੀ ਮੰਗ ਲਈ ਸੀ, ਫੇਰ ਵੀ ਜੇ. ਕੋਲੋਂ ਉਥੇ ਬੈਠਿਆ ਨਾ ਗਿਆ। ਫੇਰ ਲਾਈਟਾਂ ਬੁਝਦਿਆਂ ਹੀ ਉਹ ਉਠ ਕੇ ਬਾਹਰ ਆ ਗਿਆ।

ਜੇ. ਸਮਝਦਾ ਹੈ ਕਿ ਉਹਦਾ ਹਮਸ਼ਕਲ ਦੂਜਾ ਆਦਮੀ ਚੋਖੇ ਸਮੇਂ ਤੋਂ ਇਸ ਸ਼ਹਿਰ ਵਿਚ ਰਹਿ ਰਿਹਾ ਹੈ।

ਜਿਮਨਾਜ਼ਿਯਮ ਅਗੋਂ ਲੰਘਦੇ ਰਾਹ ਉਤੇ ਸਟੇਡੀਅਮ ਦੇ ਮੋੜ ਦੇ ਉਹਲੇ, ਰੁੱਖਾਂ ਦੇ ਪੱਤਿਆਂ ਦੀ ਛਾਂ ਫੈਲੀ ਹੋਈ ਹੈ। ਦਸਤਕਾਰੀ ਦੀਆਂ ਚੀਜ਼ਾਂ ਵੇਚਣ ਵਾਲੇ, ਇੰਸਟੀਚਿਊਟ ਤੋਂ ਮੋਟਰ-ਗੱਡੀ ਵਿਚ ਚੜ੍ਹਨ ਵਾਲੇ ਅਲ੍ਹੜ ਲੋਕਾਂ ਨੇ ਇੰਜ ਆਵਾਜ਼ਾਂ ਦਿਤੀਆਂ ਜਿਵੇਂ ਪਾਣੀ ਵਿਚ ਪੱਥਰ ਡਿਗ ਰਹੇ ਹੋਣ।

ਇਕ ਵਾਰ ਫੇਰ ਐਮ. ਨੂੰ ਆਵਾਜ਼ ਪਈ। ਵਧੀਆ ਪਰ ਢਿਲ੍ਹੜ ਜਿਹੀ ਪੈਂਟ ਵਾਲਾ ਇਕ ਅਮੀਰ ਚੁਰਟ ਪੀਂਦਾ ਹੋਇਆ ਆਇਆ।

"ਕਹਿ ਤਾਂ ਦਿਤਾ ਸੀ ਪਰ ਕਹੇ ਅਨੁਸਾਰ ਕੰਮ ਵੀ ਕਰੇਂਗਾ ?"

ਜੇ. ਕਹਿਣ ਲੱਗਾ, "ਮੈਂ...।"

"ਪੈਸੇ ਲੈਣ ਪਿਛੋਂ ਇਹ ਨਹੀਂ ਭੁਲਣਾ ਚਾਹੀਦਾ ਕਿ ਪੈਸੇ ਕਾਹਦੇ ਲਈ ਲਏ ਸਨ !" ਉਹਦੇ ਮੂੰਹੋਂ ਗੰਦੀ ਹਵਾੜ ਆਈ। ਉਹ ਜੇ. ਨੂੰ ਕੁਝ ਆਖਣ ਦਾ ਮੌਕਾ ਦਿਤੇ ਬਿਨਾਂ ਹੀ ਚੀਕਿਆ।

"ਸੁਕੇਸ਼ਿਨੀ ਨੂੰ ਲੈ ਆਵਾਂਗਾ—ਜਾਂ ਤਾਂ ਪੈਸੇ ਵਾਪਸ ਕਰ ਦੇ ਨਹੀਂ ਤਾਂ ਅਜ ਰਾਤ ਨੂੰ..."

"ਮੈਂ ਐਮ. ਨਹੀਂ, ਜੇ. ਹਾਂ।"

ਉਹ ਗ਼ੁੱਸੇ ਨਾਲ ਫੁਕਾਰਦਾ ਅਗਾਂਹ ਤੁਰ ਗਿਆ। ਫੇਰ ਇਕ ਮੋਟਰ-ਗੱਡੀ ਇੰਸਟੀਚਿਊਟ ਵਿਚੋਂ ਨਿਕਲੀ ਤੇ ਉਹਦੇ ਕੋਲੋਂ ਅਗਾਂਹ ਲੰਘ ਗਈ। ਜੇ. ਏਸ ਸਿੱਟੇ ਤੇ ਪਹੁੰਚਿਆ ਕਿ ਐਮ. ਬੁਰਾ ਆਦਮੀ ਏ। ਸਿਰਫ਼ ਇਹੋ ਨਹੀਂ, ਜਾਣ-ਪਛਾਣ ਵਾਲਿਆਂ ਨਾਲ ਠੱਗੀ ਕਰਕੇ ਪੈਸੇ ਕਮਾਉਂਦਾ ਹੈ।

ਉਹ ਧੋਖੇਬਾਜ਼ ਨਹੀਂ।

ਭਾਵੇਂ ਕੁਝ ਵੀ ਹੋਵੇ ਆਪਣੀ ਹੀ ਹਮਜਿਸਮ ਆਪਣੇ ਹੀ ਹਮਸ਼ਕਲ ਉਸ ਬੰਦੇ ਨੂੰ ਲਭਣਾ ਜ਼ਰੂਰ ਚਾਹੀਦਾ ਹੈ।

ਉਹ ਜੇਬ ਵਿਚ ਚਾਕੂ ਪਾ ਕੇ ਉਹਨੂੰ ਲੱਭਣ ਤੁਰ ਪਿਆ।

ਉਹਨੇ ਹਰੇਕ ਚਿਹਰੇ ਉਤੇ ਨਿਗਾਹ ਮਾਰੀ। ਲੰਮੀਆਂ ਅੱਖਾਂ, ਉਹਨਾਂ ਉਤੇ ਭਰਵੱਟਿਆਂ ਦੀਆਂ ਲਕੀਰਾਂ। ਲਿਪਿਸਿਟਕ ਵਾਲੇ ਜਾਂ ਬਿਨਾਂ ਲਿਪਿਸਿਟਕ ਵਾਲੇ ਮੂੰਹ। ਉਤਾਂਹ ਵਲ ਉਠੀਆਂ ਹੋਈਆਂ ਨਾਸਾਂ, ਕੰਨ ਤੇ ਬਦਬੂ ਮਾਰਦੀਆਂ ਵਰਾਛਾਂ ਵਿਚੋਂ ਝਾਕਦੀ ਜੀਭ। ਕਿੰਨੇ ਕਰੋੜ।

ਪਰ ਜੇ ਆਪਣੇ ਹਮਸ਼ਕਲ ਨੂੰ ਲਭਣਾ ਏ ਤਾਂ ਲਾਂਜ ਵਿਚ ਕਿੱਲੀ ਉਤੇ ਲਮਕਦੇ ਟੁੱਟੇ ਸ਼ੀਸ਼ੇ ਤਕ ਚਾਨਣ ਪਹੁੰਚਾਉਣਾ ਜ਼ਰੂਰੀ ਹੈ।

ਜੇ. ਨੇ ਘੜੀ ਉਤੇ ਨਿਗਾਹ ਮਾਰੀ। ਸ਼ਾਮ ਦੇ ਪੰਜ ਵਜ ਕੇ ਚਾਲੀ ਮਿੰਟ ਹੋ ਗਏ ਸਨ। ਏਸ ਦਾ ਮਤਲਬ ਇਹ ਹੈ ਕਿ ਸਾਰੇ ਆਉਣ-ਜਾਣ ਵਾਲੇ ਬੰਦਿਆਂ ਦੀਆਂ ਘੜੀਆਂ ਵਿਚ ਸਮਾਂ ਪੰਜ-ਪੰਤਾਲੀ ਤੇ ਪੰਜ-ਪੈਂਤੀ ਦੇ ਵਿਚਕਾਰ ਹੈ। ਹਰੇਕ ਆਪੋ-ਆਪਣੀ ਘੜੀ ਅਨੁਸਾਰ ਕੰਮ ਕਰਦਾ ਹੈ। ਦਸ ਵਜ ਕੇ ਵੀਹ ਮਿੰਟ ਤੇ ਪੁਲ ਕੋਲ ਇੰਤਜ਼ਾਰ ਕਰਨਾ ਹੈ। ਕੀ ਉਹ ਆਏਗਾ ? ਡੇਢ ਵਜੇ ਦੱਖਣ ਵਲੋਂ ਆਉਣ ਵਾਲੀ ਗੱਡੀ (ਕੁੜੀਆਂ ਦੀ ਬੱਸ) ਦੀ ਦੂਜੀ ਸੀਟ ਉਤੇ ਖੱਬੇ ਪਾਸੇ ਇਕ ਸੁੰਦਰ ਨਜ਼ਾਰਾ ਹੈ। ਸਵਾ ਤਿੰਨ ਵਜੇ ਉਹ ਸ਼ਾਮ ਦਾ ਅਖ਼ਬਾਰ ਵੇਚਣ ਲਈ ਨਿਕਲੇਗਾ ਜਿਸਦੇ ਖੁਰਕ ਪਈ ਹੋਈ ਹੈ। ਬੂਥ ਵਿਚ ਦੁਧ ਲੈਣ ਆਏ ਲੋਕ ਪੌਣੇ ਚਾਰ ਵਜੇ ਮੁੜਦੇ ਹਨ। ਆਦਿ, ਆਦਿ...।

ਤੁਰਦੇ ਜਾਂਦੇ ਜੇ. ਦੀ ਘੜੀ ਨਾਲ ਕਿਸੇ ਦੂਜੇ ਦੀ ਘੜੀ ਟਕਰਾ ਗਈ। ਇਕ ਦਾ ਕਾਲ-ਚੱਕਰ ਦੂਜੇ ਦੇ ਕਾਲ-ਚੱਕਰ ਨਾਲ ਰਗੜ ਖਾ ਗਿਆ। ਜੇ. ਨੂੰ ਇੰਜ ਹੀ ਜਾਪਿਆ।

ਸੜਕ ਭੀੜ ਨਾਲ ਭਰੀ ਹੋਈ ਸੀ। ਲੱਕ ਤਾਈਂ ਇਕੋ ਜਿਹੇ ਦੋ ਪੈਰਾਂ ਵਾਲੇ

ਔਰਤਾਂ-ਮਰਦ। ਇਕੋ ਜਿਹੇ ਖੱਬੇ ਪੈਰ—ਇੰਜ ਅਗਾਂਹ ਵਧਣ ਵਾਲੀ ਚੰਚਲ ਸ਼ਾਮ।

ਚੰਗੇ ਭਾਗਾਂ ਨੂੰ ਘੜੀ ਉਤੇ ਕੋਈ ਝਰੀਟ ਨਹੀਂ ਸੀ ਪਈ।

ਜੇ. ਨੇ ਸਿਰ ਚੁੱਕ ਕੇ ਵੇਖਿਆ ਤਾਂ ਇੰਜ ਲੱਗਿਆ ਕਿ ਉਹ ਐਮ. ਹੀ ਹੈ, ਸ਼ੀਸ਼ੇ ਦਾ ਅਕਸ ਨਹੀਂ।

"ਐਮ. ਹੀ ਓ ਨਾ ?"

"ਹਾਂ; ਜੇ.।"

"ਪਛਾਣਿਆ ਕਿੰਜ ?"

"ਕਈ ਲੋਕ ਮੈਨੂੰ ਜੇ. ਹੀ ਸਮਝਦੇ ਨੇ।"

ਉਹਦੀਆਂ ਲਲਚਾਈਆਂ ਨਜ਼ਰਾਂ ਜੇ. ਦੀ ਜੇਬ ਉਤੇ ਪਈਆਂ। ਜੇਬ ਵਿਚ ਪੀਲਾ ਜਿਹਾ ਮਚਕੋੜਿਆ ਹੋਇਆ ਦਸ ਪੈਸੇ ਵਾਲਾ, ਬੱਸ ਦਾ ਟਿਕਟ ਹੀ ਸੀ।

ਜੇ. ਨੇ ਰਸਮੀ ਤੌਰ ਤੇ ਪੁੱਛ ਲਿਆ, "ਕੀ ਕੰਮ ਕਰਦਾ ਏਂ।"

ਐਮ. ਹੱਸ ਕੇ ਬੋਲਿਆ, "ਇੰਜ ਈ ਦਿਨ ਕਟੀ ਕਰਦਾ ਹਾਂ।" ਫੇਰ ਬੜੇ ਦੋਸਤਾਨਾ ਅੰਦਾਜ਼ ਵਿਚ ਉਹਦਾ ਹੱਥ ਫੜ ਲਿਆ।

"ਕੋਈ ਨੌਕਰੀ ?"

ਐਮ. ਨੇ ਕਿਹਾ, "ਕੋਈ ਖ਼ਾਸ ਕੰਮ ਨਹੀਂ। ਦੂਜਿਆਂ ਦੀ ਮਦਦ ਕਰਕੇ ਇੰਜ ਹੀ ਸਮਾਂ ਗੁਜ਼ਾਰਦਾ ਹਾਂ।"

ਜੇ. ਨੇ ਕਿਹਾ, "ਇਹ ਤਾਂ ਮੈਂ ਪਹਿਲਾਂ ਹੀ ਸਮਝ ਗਿਆ ਸਾਂ, (ਬੇਸ਼ਰਮ ਕੁੱਤਾ)।"

ਜੇ. ਕੁਆਰਾ ਹੈ। ਫੇਰ ਵੀ ਮੁਸ਼ਕਲਾਂ ਤੇ ਝਮੇਲਿਆਂ ਦਾ ਭਾਰ ਉਹਦੇ ਸਿਰ 'ਤੇ ਹੈ। ਤਨਖ਼ਾਹ ਥੋੜ੍ਹੀ ਹੈ। ਛੋਟੀਆਂ-ਛੋਟੀਆਂ ਰਕਮਾਂ ਦੇ ਮਨੀ ਆਰਡਰਾਂ ਦੀਆਂ ਕਈ ਰਸੀਦਾਂ ਉਸ ਕੋਲ ਇਕਠੀਆਂ ਹੋਈਆਂ ਪਈਆਂ ਹਨ। ਆਪਣੇ ਘਰ ਦੀਆਂ ਜ਼ਿੰਮੇਵਾਰੀਆਂ ਸੰਭਾਲਣ ਦਾ ਮਾਣ ਕਰਦਾ ਹੈ। ਕਿਸੇ ਨਾਲ ਮੇਲ-ਮੁਲਾਕਾਤ ਸਮੇਂ ਆਪਣੀਆਂ ਜ਼ਿੰਮੇਵਾਰੀਆਂ ਦਾ ਹਵਾਲਾ ਵੀ ਜ਼ਰੂਰ ਦਿੰਦਾ ਹੈ।

"ਵੇਖੋ ਜੀ, ਸਾਰੇ ਘਰ ਦਾ ਭਾਰ ਮੇਰੇ ਇਕੱਲੇ ਦੇ ਮੋਢਿਆਂ ਉਤੇ ਵੇ। ਪਤਾ ਏ ਨਾ ?"

ਇਹ ਗੱਲ ਉਹਨੇ ਐਮ. ਨੂੰ ਵੀ ਦੱਸੀ।

ਐਮ. ਉਹਨੂੰ ਉਥੇ ਹੀ ਛੱਡ ਕੇ ਤੁਰ ਗਿਆ।

ਹੁਣ ਜਦੋਂ ਉਹ ਫੇਰ ਮਿਲਣਗੇ ਤਾਂ ਐਮ. ਲੱਖਪਤੀ ਹੋ ਗਿਆ ਹੋਏਗਾ।

ਜਿੱਤ ਅਜਿਹੇ ਲੋਕਾਂ ਦੀ ਹੀ ਹੁੰਦੀ ਏ। ਇਹ ਜ਼ਮਾਨੇ ਦੀ ਚਾਲ ਹੀ ਐਸੀ ਹੈ ਕਿ ਏਥੇ ਭੈੜੇ ਤੇ ਕੁਕਰਮਾਂ ਦੀ ਮਜ਼ਦੂਰੀ ਮਿਲ ਜਾਂਦੀ ਏ।

ਐਤਵਾਰ ਉਹ ਸਾਰਾ ਦਿਨ ਪਾਰਕ ਵਿਚ ਭੌਂਦਾ ਰਿਹਾ। ਜਦੋਂ ਫਿਰਦਾ ਫਿਰਦਾ ਥੱਕ ਗਿਆ ਤਾਂ ਧੋਤੀ ਲਾਹ ਕੇ ਤਲਾਅ ਵਿਚ ਵੜ ਗਿਆ ਤੇ ਲੱਤਾਂ-ਬਾਹਾਂ ਮਾਰ ਮਾਰ ਕੇ ਤੈਰਨ ਲਗ ਪਿਆ। ਨੱਕ ਵਿਚ ਪਾਣੀ ਪੈ ਗਿਆ। ਕੰਨ ਬੰਦ ਹੋ ਗਏ।

ਪਾਣੀ ਦੀ ਡੂੰਘਾਈ ਤਕ ਟੁੱਭੀ ਲਾ ਕੇ ਪਾਣੀ ਤੋਂ ਬਾਹਰ ਨਿਕਲ ਆਇਆ। ਪਾਣੀ ਦੇ

ਤਲ ਉਤੇ ਆ ਕੇ ਉਹਨੇ ਉਤੇ ਚਮਕਦੇ ਹੋਏ ਸੂਰਜ ਦੀਆਂ ਕਿਰਨਾਂ ਵਲ ਤੱਕਿਆ। ਪਲਕਾਂ ਉਤੇ ਝਲਕਦੇ ਪਾਣੀ ਦੇ ਬੁਲਬਲਿਆਂ ਨੂੰ ਵੇਖ ਕੇ ਬੜਾ ਖ਼ੁਸ਼ ਹੋਇਆ।

ਪਿੰਡਾ ਪੂੰਝਿਆ। ਠੰਡੀ ਹਵਾ ਦੇ ਬੁੱਲੇ ਆਏ। ਜ਼ਿੰਦਗੀ ਵੀ ਇਕ ਬੁਲਬਲਾ ਹੀ ਹੈ। ਇੰਜ ਸੋਚਦਾ ਜਦੋਂ ਉਥੋਂ ਤੁਰਿਆ ਤਾਂ ਉਸੇ ਵੇਲੇ ਇਕ ਬੱਚਾ ਨੱਸਿਆ ਆਇਆ ਤੇ ਉਹਨੂੰ ਇਕ ਚਿੱਠੀ ਫੜਾ ਦਿਤੀ।

"ਕੀ ਪਿਆਰ ਉਹ ਰਾਤ ਏ ਜਿਹੜੀ ਅਸ਼ਲੀਲ ਪੁਸਤਕਾਂ ਵਿਚ ਛਪੇ ਹੋਏ ਚਾਰ ਚਿਤਰਾਂ ਵਿਚ ਹੀ ਸਮਾ ਜਾਂਦੀ ਹੈ?"

ਭੌਂ ਕੇ ਵੇਖਿਆ ਤਾਂ ਉਹ ਬੱਚਾ ਕਿਧਰੇ ਨਾ ਦਿੱਸਿਆ। ਚਿੱਠੀ ਔਰਤ ਦੀ ਸੀ। "ਤੂੰ ਕਿਹਾ ਕਰਦਾ ਸੈਂ ਕਿ ਹਰ ਇਕ ਨਵੀਂ ਕੁੜੀ ਨਵੇਂ ਟੂਥਪੇਸਟ ਦੇ ਸ਼ੌਕ ਵਾਂਗ ਹੈ। ਪਰ ਮੈਂ ਕਦੇ ਇਹ ਸੋਚਿਆ ਵੀ ਨਹੀਂ ਸੀ ਕਿ ਤੂੰ ਆਪਣੀਆਂ ਗੱਲਾਂ ਨੂੰ ਅਮਲ ਵਿਚ ਵੀ ਲਿਆਏਂਗਾ, ਦੁਸ਼ਟਾ।"

ਐਮ. ਦੁਸ਼ਟ ਹੈ। ਉਹਨੇ ਚਿੱਠੀ ਦੇ ਅਖ਼ੀਰ ਵਿਚ ਇਹ ਵੀ ਲਿਖਿਆ ਸੀ ਕਿ ਉਹ ਮਰ ਜਾਏਗੀ।

"ਕੀ ਵੀਰਵਾਰ ਸਵੇਰੇ ਦਸ ਵਜੇ ਸੈਨੀਟੋਰੀਅਮ ਦੇ ਸਾਹਮਣੇ ਬੱਸ ਸਟੈਂਡ ਉਤੇ ਆਏਂਗਾ?"

ਜੇ. ਨੇ ਵੀਰਵਾਰ ਦੀ ਛੁੱਟੀ ਲੈ ਲਈ। ਮਿੱਥੇ ਹੋਏ ਥਾਂ ਉਤੇ ਪਹੁੰਚਿਆ। ਅੰਦਰ ਨੂੰ ਸੁਗੜੀ ਪਿੱਠ ਤੇ ਤਾਸ਼ ਦੇ ਮੈਲੇ ਪੱਤੇ ਵਰਗੀ ਛਾਤੀ, ਮਿੱਠੀ ਇਕ ਪ੍ਰੇਤ ਵਰਗੀ ਤੀਵੀਂ ਠੀਕ ਸਮੇਂ ਉਤੇ ਸੈਨੀਟੋਰੀਅਮ ਵਿਚੋਂ ਬਾਹਰ ਨਿਕਲੀ।

"ਤੇਰੇ ਨਾਲ ਕਿਤੇ ਵੀ ਮਿਲਾਂ (ਚਾਹੇ ਕਿਸੇ ਹੋਟਲ ਵਿਚ ਚਾਹੇ ਨਰਕ ਵਿਚ ਹੀ) ਬਸ ਤੇਰੀ ਹੀ ਉਡੀਕ ਕਰਾਂਗਾ। ਕਿਆ ਬਹਾਨਾ ਹੈ ਦੋਸਤੀ ਦਾ। ਚੋਖਾ ਧਨ ਮਿਲਿਆ ਹੋਣਾ ਏਂ?" ਉਹ ਰੋਣ ਲਗ ਪਈ। "ਤੇਰੇ ਤੇ ਭਰੋਸਾ ਕਰਕੇ ਮੈਂ ਧੋਖਾ ਖਾਧਾ ਏ। ਤੂੰ ਮੇਰੀ ਜ਼ਿੰਦਗੀ ਨੂੰ ਤਿਲ-ਤਿਲ ਕਰਕੇ ਕਟਦਾ ਖਾਈ ਜਾ ਰਿਹਾ ਸੈਂ। ਹੁਣ ਅਖ਼ੀਰ ਵਿਚ ਇਸ ਹਾਲਤ ਤਕ ਜਾ ਪਹੁੰਚੀ ਹਾਂ।"

ਜੇ. ਨੇ ਹੌਲੀ-ਜਿਹੀ ਕਿਹਾ, "ਮੈਂ ਐਮ. ਨਹੀਂ ਹਾਂ।"

ਉਦੋਂ ਹੀ ਸੜਕ ਤੋਂ ਇਕ ਕਾਰ ਲੰਘੀ। ਉਹਦੀ ਅਗਲੀ ਸੀਟ ਉਤੇ ਜੇ. ਨੂੰ ਆਪਣਾ ਹਮਸ਼ਕਲ ਬੰਦਾ ਦਿੱਸਿਆ। ਫੇਰ ਕਈ ਕਾਰਾਂ ਵਿਚ ਉਹਨੇ ਆਪਣਾ ਕਦੇ ਨਾ ਹੱਸਣ ਵਾਲਾ ਆਪਣਾ-ਆਪ ਹੱਸਦਾ ਵੇਖਿਆ। ਇਕ ਵਾਰੀ ਦੁਪਹਿਰੇ ਹਵਾਈ ਅੱਡੇ ਵਲ ਜਾਂਦੀ ਬੱਸ ਵਿਚ ਬੈਠਿਆਂ ਐਮ. ਨੇ ਮੈਨੂੰ (ਜੇ.) ਵੇਖ ਕੇ ਜਿਵੇਂ ਮੇਰੇ ਤੇ ਤਰਸ ਖਾਂਦਿਆਂ ਹੱਥ ਹਿਲਾਇਆ।

ਜੇ. ਦਾ ਮਨ ਬਹੁਤ ਦੁਖੀ ਹੋ ਉਠਿਆ।

ਉਹ ਮੰਦਰ ਵਿਚ ਗਿਆ। ਭਗਵਾਨ ਕੋਲੋਂ ਪੁੱਛਿਆ ਕਿ ਸਿਰਫ਼ ਐਮ. ਦਾ ਰੂਪ ਹੀ ਦੇ ਦਿਤਾ ਉਹਦੀ ਕਿਸਮਤ ਮੈਨੂੰ ਕਿਉਂ ਨਹੀਂ ਦਿਤੀ?

ਫੇਰ ਕੀ ਮਿਲਿਆ ।

"ਮਿਲਟਰੀ ਕੈਂਟੀਨ ਤੋਂ ਰੱਮ ਲੈ ਕੇ ਦੇਣ ਦਾ ਵਾਅਦਾ ਕਰਕੇ ਹੁਣ ਲੁਕਿਆ ਫਿਰਦਾ ਏਂ ।"

"ਮੈਂ ਜੇ. ਹਾਂ ।"

"ਕਰਜ਼ਾ ਲੈ ਕੇ ਮੋੜਨਾ ਵੀ ਪੈਂਦਾ ਏ । ਤਲਾਸ਼ੀ ਵੇਲੇ ਬੇਹੋਸ਼ ਹੋਣ ਦਾ ਬਹਾਨਾ ਕਰਕੇ ਪੈ ਗਿਆ ਤਾਂ ਮੈਂ ਤੈਨੂੰ ਕਤਲ ਕਰ ਦਿਆਂਗਾ । ਬਦਮਾਸ਼ ।"

"ਮੈਂ ਜੇ. ਹਾਂ ਮਿਸਟਰ ।"

"ਤੇਰੇ ਬਲੱਡ (ਲਹੂ) ਦਾ ਰਿਜ਼ਲਟ ਆ ਗਿਆ ਏ । ਪੋਜ਼ਿਟਿਵ ਹੈ । ਛੇਤੀ ਹੀ ਕੁਝ ਨਾ ਕੁਝ ਕਰਨਾ ਪਏਗਾ ।"

"ਮੈਂ ਜੇ. ਹਾਂ, ਐਮ. ਨਹੀਂ ।"

"ਉਹਨਾਂ ਕਹਾ ਭੇਜਿਆ ਹੈ ਕਿ ਦੀਦੀ ਮਰ ਜਾਏਗੀ ।"

"ਪਰ ਮੈਂ ਐਮ. ਨਹੀਂ ਹਾਂ, ਜੇ. ਹਾਂ ।"

"ਹੋਰ ਮੈਂ ਇਹਨੂੰ ਲੁਕਾ ਕੇ ਨਹੀਂ ਰੱਖ ਸਕਦੀ । ਅਜੇ ਸਹੇਲੀਆਂ ਨੂੰ ਸਿਰਫ਼ ਸ਼ੱਕ ਹੈ । ਇਕ ਮਹੀਨੇ ਪਿੱਛੋਂ ਤਾਂ...?"

"ਮੈਂ ਜੇ. ਹਾਂ । ਇਹ ਚਿੱਠੀ ਮੇਰੇ ਨਾਂ ਨਹੀਂ ਹੈ ।"

"ਉਸ ਦਿਨ ਦੇ ਵਾਅਦੇ ਵਾਲਾ ਸੋਨਾ ?"

"ਹਾਏ, ਮੈਂ ਜੇ. ਹਾਂ, ਮੈਂ ਜੇ. ਹਾਂ ।"

ਮੈਨੂੰ ਹਰਾ ਕੇ ਮੇਰਾ ਹਮਸ਼ਕਲ ਅਮੀਰ ਬਣ ਗਿਆ ਹੋਏਗਾ । ਉਹਨੇ ਕਾਰ ਖ਼ਰੀਦ ਲਈ ਹੋਏਗੀ । ਉਹ ਰੋਟਰੀ ਕਲੱਬ ਵਿਚ ਭਾਸ਼ਣ ਦਿੰਦਾ ਹੋਏਗਾ । ਹੋਟਲ ਦੇ ਕਮਰਿਆਂ ਵਿਚ ਉਲਟੀਆਂ ਕਰਦਿਆਂ, ਕਾਲਜ ਦੀਆਂ ਕੁੜੀਆਂ ਨੂੰ ਆਰਥਿਕ ਸਹਾਇਤਾ ਦਿੰਦਿਆਂ ਤੇ ਢਿੱਲੇ ਕਪੜੇ ਪਹਿਨੀਂ ਸਾਰਿਆਂ ਨਾਲ ਹਲੀਮੀ ਨਾਲ ਬੋਲਦਾ ਹੋਏਗਾ ।

ਜੇ. ਨੂੰ ਸਾੜਾ ਹੋਣ ਲਗ ਪਿਆ ।

ਆਪਣੇ ਜਾਣੂਆਂ ਦੇ ਸਾਹਮਣੇ ਵੀ ਸਿਰ ਝੁਕਾਕੇ ਤੁਰਨ ਵਾਲਾ ਆਦਮੀ ਮੂਰਖ ਬਣ ਗਿਆ ।

ਕੋਈ ਵੀ ਬੰਦਾ ਜਿੰਨੇ ਵਰ੍ਹੇ ਰਹਿਣਾ ਚਾਹੇ ਕਿਸੇ ਸ਼ਹਿਰ ਵਿਚ ਰਹਿ ਸਕਦਾ ਹੈ । ਬਸ ਗੱਲ ਏਨੀ ਹੀ ਹੁੰਦੀ ਹੈ ਕਿ ਲਗਾਤਾਰ ਦਸ ਸਾਲ, ਇਕੋ ਸ਼ਹਿਰ ਵਿਚ ਰਹਿੰਦਾ ਰਹਿੰਦਾ ਉਹ ਇਕ ਇਤਿਹਾਸਕ ਸ਼ੈ ਬਣ ਜਾਂਦਾ ਹੈ । ਇਹ ਕਿਵੇਂ ਹੋ ਜਾਂਦਾ ਹੈ ? ਸਿਉਂਕ ਉਹਦੀ ਪਿੱਠ ਦੇ ਸਿੱਕੜਾਂ ਨੂੰ ਲਾਹ ਕੇ ਚੱਟ ਜਾਂਦੀ ਹੈ । ਮਕੜੀ ਉਸ ਆਦਮੀ ਦੀਆਂ ਅੱਖਾਂ ਤੇ ਕੰਨ ਤੇ ਜਾਲਾ ਬੁਣ ਦਿੰਦੀ ਹੈ । ਏਥੇ ਆਉਣ ਸਮੇਂ ਖ਼ਰੀਦੀ ਪੈਂਟ ਉਦੋਂ ਵੀ ਕਾਇਮ ਰਹਿੰਦੀ ਹੈ । ਪਾਟੀ-ਪੁਰਾਣੀ ਤੇ ਟਾਕੀਆਂ ਵਾਲੀ ਪੈਂਟ ।

ਤੂੰ ਜੋ ਕਿਹਾ ਹੈ ਉਹ ਠੀਕ ਹੈ । ਕਾਫ਼ੀ ਹਾਊਸ ਸਾਹਮਣੇ ਇਕੱਠੇ ਹੋਏ, ਹੁਣੇ ਹੀ ਪੈਦਾ ਹੋਏ ਨਵੇਂ ਕੀੜੇ । ਜੇ. ਤੁਰਿਆ ਜਾ ਰਿਹਾ ਸੀ ਉਦੋਂ ਉਹਨੇ ਦੱਸਿਆ—"ਪੰਦਰਾਂ ਵਰ੍ਹੇ ਪਹਿਲਾਂ ਦੀ ਪੈਨਸ਼ਨ ।"

ਖੋਜਾਂ ਵਿਚ ਜੁਟੇ ਹੋਏ ਵਿਦਿਆਰਥੀਆਂ ਨੇ ਗ਼ੌਰ ਨਾਲ ਪੜ੍ਹਿਆ ਕਿ ਇਤਿਹਾਸਕ ਵਸਤਾਂ ਦੀ ਕੰਘੀ-ਪੱਟੀ ਤੇ ਬੁਕਲ ਲਪੇਟ ਕੇ ਰੱਖਣ ਦੀ ਰੀਤ ਤੇ ਜੁੱਤੀਆਂ ਆਦਿ ਦੇ ਫ਼ੈਸ਼ਨਾਂ ਵਿਚ ਕੀ-ਕੀ ਤਬਦੀਲੀਆਂ ਆਈਆਂ ਹਨ। ਇਹਨਾਂ ਬਾਰੇ ਉਹਨਾਂ ਨੇ ਵਿਸਥਾਰ ਨਾਲ ਲੰਮੇ-ਲੰਮੇ ਨੋਟਸ ਵੀ ਲਿਖ ਮਾਰੇ। ਜੇ. ਨੂੰ ਇਕ ਵਾਰ ਹੋਰ ਐਮ. ਦੇ ਮੱਥੇ ਲਗਣਾ ਪਿਆ। ਆਪਣੇ ਚਿਹਰੇ ਦਾ ਉਹੋ ਅਕਸ। ਜਾਪਦਾ ਏ ਕਿ ਹਰੇਕ ਦਾ ਸਮਾਂ ਇਕੋ ਢੰਗ ਨਾਲ ਬੀਤ ਜਾਂਦਾ ਹੈ। ਪੰਜਾਂ ਮਿੰਟਾਂ ਦਾ ਫ਼ਰਕ ਚਿਹਰੇ ਦੀਆਂ ਝੁਰੜੀਆਂ ਵਿਚ ਨਹੀਂ ਦਿਸਦਾ। ਦੋਵੇਂ ਬੰਦੇ ਇਕੋ ਜਿਹੇ।

ਐਮ. ਲਖਪਤੀ ਬਣ ਗਿਆ ਹੋਏਗਾ। ਜੇ. ਨੇ ਸੋਚਿਆ।

ਐਮ. ਕੋਲ ਆ ਗਿਆ। "ਤੈਨੂੰ ਵੇਖਿਆਂ ਬੜੇ ਦਿਨ ਹੋ ਗਏ ਨੇ।"

"ਬਿਲਕੁਲ ਠੀਕ ਏ।"

ਘੋੜੇ ਦੀ ਲਿੱਦ ਪੀਹ ਪੀਹ ਕੇ ਧੋਤੀਆਂ ਹੋਈਆਂ ਸੜਕਾਂ ਉਤੇ ਲੋਕਾਂ ਦਾ ਥੁਕ ਜੁਕ ਗਿਆ। ਜ਼ਿੰਦਗੀ ਸਿਰਫ਼ ਇਕ ਬੁਲਬੁਲੇ ਵਾਂਗ ਹੈ! ਐਮ. ਨੇ ਉਸ ਉਤੇ ਥੁਕਿਆ। ਖ਼ੂਨ ਮਿਲੇ, ਸੜ੍ਹਾਂਦ ਭਰੇ ਥੁਕ ਨੇ ਸੜਕ ਗਿੱਲੀ ਕਰ ਦਿਤੀ। ਅਣਫੁੱਟੇ ਬੁਲਬੁਲਿਆਂ ਉਤੇ ਲਾਲ ਰੰਗ ਫੈਲ ਗਿਆ।

ਐਮ. ਨੇ ਪੁੱਛਿਆ, "ਵਿਆਹ ਹੋ ਗਿਆ ਏ?"

"ਅਜੇ ਕਿੱਥੇ। ਜ਼ਿੰਮੇਵਾਰੀਆਂ ਤੇ ਔਕੜਾਂ ਨਾਲ ਸਾਰਾ ਜੀਵਨ ਭਰਿਆ ਪਿਆ ਏ, ਅਜੇ ਤਾਂ ਇਹ ਵੀ ਸ਼ੱਕ ਹੈ ਕਿ ਇਕ ਪਲ ਲਈ ਵੀ ਜ਼ਿੰਦਗੀ ਵਿਚ ਕਦੇ ਸੁਖ-ਚੈਨ ਮਿਲ ਸਕੇਗਾ ਜਾਂ ਨਹੀਂ। ਛੱਡ ਇਹਨਾਂ ਗੱਲਾਂ ਨੂੰ। ਖ਼ੈਰ ਤੇਰੀ ਜ਼ਿੰਦਗੀ ਕਿੱਦਾਂ ਬੀਤ ਰਹੀ ਏ?"

"ਮੁਸੀਬਤ ਹੀ ਮੁਸੀਬਤ ਏ।"

ਜੇ. ਨੇ ਝਿਝਕਦਿਆਂ-ਝਿਝਕਦਿਆਂ ਪੁੱਛਿਆ, "ਕਰੋੜਪਤੀ ਤਾਂ ਹੋ ਗਿਆ ਹੋਵੇਗਾ?"

"ਕੌਣ?"

**ਮੈਂ ਸੋਚਿਆ...**

ਉਹ ਹਟਕੋਰੇ ਭਰਦਿਆਂ ਰੋਣ ਲਗ ਪਿਆ। ਉਹਦੀ ਜੇਬ ਦਾ ਹੇਠਲਾ ਹਿੱਸਾ ਪਾਟਿਆ ਹੋਇਆ ਸੀ। ਅੱਖਾਂ ਵਿਚ ਜਾਲੇ-ਜਿਹੇ ਨਜ਼ਰ ਆਏ। ਉਸ ਉਤੇ ਮੱਕੜੀ ਦੇ ਬੱਚੇ ਖਿਸਕ ਰਹੇ ਸਨ।

ਕਦੇ ਕਦੇ ਚਿੱਟੀਆਂ ਮੁੱਛਾਂ ਉਤੋਂ ਹੋ ਕੇ ਵਗਦਾ ਨੱਕ ਵਿਚੋਂ ਨਿਕਲਿਆ ਗੰਦ ਚਟਦਾ ਰਿਹਾ।

ਜੇ. ਨੂੰ ਡਰ ਲੱਗਿਆ। ਐਮ. ਨੇ ਮੰਗ ਕੀਤੀ।

"ਪੱਚੀਆਂ ਪੈਸਿਆਂ ਦੀ ਲੋੜ ਏ। ਦੇਵੇਂਗਾ?"

ਡਰ ਲਹਿ ਗਿਆ। ਹਮਦਰਦੀ ਜਾਗ ਪਈ।

ਉਸ ਕੋਲ ਜਿਹੜੇ ਕੁਲ ਉੱਨੀ ਪੈਸੇ ਸਨ, ਉਹ ਉਹਨੇ ਐਮ. ਨੂੰ ਦੇ ਦਿਤੇ।

ਜੇ. ਨੇ ਕਿਹਾ, "ਮੈਂ ਤਾਂ ਸੋਚਿਆ ਸੀ ਕਿ..."

"ਤੂੰ ਚੋਖੀ ਆਮਦਨ ਕਰ ਲੈਂਦਾ ਸੀ।"

"ਇਹ ਸਭ ਭੁਲੇਖਾ ਹੈ। ਅਸਾਂ ਸਾਰਿਆਂ ਦੇ ਸਰਪਰਸਤ ਤਾਂ ਆਮ ਬੰਦੇ ਹਨ। ਜੇ. ਫੇਰ ਭਲਾ ਮੈਂ ਕਿੰਜ ਚੋਖੀ ਕਮਾਈ ਕਰ ਲੈਂਦਾ ?"

"ਪੁਰਾਣੇ ਕੰਮ ਕਾਰ..."

"ਕੀ ਤੂੰ ਸਮਝਦਾ ਏਂ ਕਿ ਛੱਡ ਦਿਤੇ ਨੇ ? ਉਹ ਤਾਂ ਹੁਣ ਮੇਰਾ ਜੀਵਨ ਹਨ। ਜ਼ਿੰਦਗੀ ਦੀ ਆਸ ਹਨ।"

ਜੇ. ਨੇ ਉੱਨੀ ਪੈਸੇ ਦਿਤੇ, ਐਮ. ਨੇ ਉਹਦਾ ਧੰਨਵਾਦ ਕੀਤਾ। ਫੇਰ ਅਗਾਂਹ ਤੁਰ ਗਿਆ। ਤੁਰਨ ਵੇਲੇ ਅੱਖਾਂ ਵਿਚ ਮੱਕੜੀ ਦੇ ਬੱਚੇ ਦੌੜ ਰਹੇ ਸਨ। ਅੱਖਾਂ ਭੁਖ ਤੇ ਤ੍ਰੇਹ ਨਾਲ ਪਹਿਲਾਂ ਵਾਂਗ ਹੀ ਨੰਗਾ ਨਾਚ ਕਰ ਰਹੀਆਂ ਸਨ।

ਜੇ. ਨੇ ਵੀ ਅੰਦਰ ਵਲ ਝਾਕਦਿਆਂ ਆਵਾਜ਼ ਮਾਰੀ, "ਤੇਰੇ ਜਿਹਾ ਇਕ ਬੰਦਾ" ਤੇਰੇ ਵਰਗਾ ਇਕ ਬੰਦਾ ਜਿਹੜਾ ਕੁਆਰਾ ਤੇ ਦਸ ਪੰਦਰਾਂ ਇੰਕਰੀਮੈਂਟ ਲਵਾਈ ਫਿਰਦਾ ਇਕ ਸਰਕਾਰੀ ਨੌਕਰ ਹੈ। ਚੌਹਾਂ ਅੱਖਾਂ ਵਿਚੋਂ ਇਕੋ ਤਰ੍ਹਾਂ ਦੇ ਹੀ ਮੱਕੜੇ ਦਿੱਸੇ।

ਦੋਹਾਂ ਨੱਕਾਂ ਵਿਚੋਂ ਇਕੋ ਤਰ੍ਹਾਂ ਦੀ ਮੈਲ ਵਗਦੀ ਸੀ।

ਜੀਵਨ ਵਿਚ ਪਹਿਲੀ ਵਾਰੀ ਜੇ. ਨੂੰ ਇਕ ਆਵੇਗ ਦਾ ਅਨੁਭਵ ਹੋਇਆ। ਇਹਨੂੰ ਉਹ ਰੋਕਣੋਂ ਵੀ ਅਸਮਰਥ ਸੀ। ਇਹ ਗੱਲ ਕਿਸੇ ਨੂੰ ਦੱਸਣਾ ਚਾਹੁੰਦਾ ਸੀ।

# 17. ਬੀਂਡੇ

ਸਵੇਰੇ ਉਹ ਰਸੋਈ ਵਿਚ ਕਾਫ਼ੀ ਬਣਾ ਰਹੀ ਸੀ। ਉਸੇ ਵੇਲੇ ਉਹਦੀ ਨਜ਼ਰ ਬੀਂਡਿਆਂ ਉਪਰ ਪਈ। ਉਹ ਮੇਜ਼ ਦੇ ਇਕ ਸਿਰੇ ਉਤੇ ਥੋੜੀ ਦੇਰ ਤਾਈਂ ਕਿਰ-ਕਿਰ ਕਰਦੇ, ਡਰਾਉਣੇ ਅੰਦਾਜ਼ ਵਿਚ ਉਹਨੂੰ ਘੂਰਦੇ ਰਹੇ ਤੇ ਫੇਰ ਮੇਜ਼ ਦੇ ਦੂਸਰੇ ਪਾਸੇ ਅਲੋਪ ਹੋ ਗਏ।

ਉਹ ਕਾਫ਼ੀ ਲੈ ਕੇ ਸੌਣ-ਕਮਰੇ ਵਲ ਗਈ। ਪਤੀ ਅਜੇ ਤਕ ਜਾਗਿਆ ਨਹੀਂ ਸੀ। ਬੱਤੀ ਜਗਾਉਣ ਤੇ ਅੱਖਾਂ ਨੂੰ ਸੁਖਾਂਦਾ ਨਿੰਮ੍ਹਾ ਜਿਹਾ ਚਾਨਣ ਕਮਰੇ ਵਿਚ ਫੈਲ ਗਿਆ। ਉਹ ਮੰਜੀ ਉਤੇ ਬਹਿ ਕੇ ਕਾਫ਼ੀ ਲਈ ਹੱਥ ਵਧਾਉਂਦਿਆਂ ਉਹਨੂੰ ਵੇਖ ਕੇ ਮੁਸਕਰਾਇਆ।

ਉਹ ਚੁੱਪ ਚਾਪ ਖੜੀ ਉਸਨੂੰ ਹਰਾਸੇ ਜਿਹੇ ਭਾਵ ਨਾਲ ਕਾਫ਼ੀ ਪੀਂਦਿਆਂ ਵੇਖਦੀ ਰਹੀ। ਉਸ ਸੋਚਿਆ ਨਿੱਤ ਦੇ ਉਹਨਾਂ ਹੀ ਕੰਮਾਂ ਤੋਂ ਉਹਦਾ ਮਨ ਅੱਕਣ ਲੱਗ ਪਿਆ ਹੈ। ਜਦੋਂ ਵੀ ਉਹ ਆਪਣੇ ਪਤੀ ਦਾ ਪੀਲਾ ਮੂੰਹ ਤੇ ਅੱਧ ਪੱਕੇ ਵਾਲ ਵੇਖਦੀ ਉਦੋਂ ਹੀ ਉਸਨੂੰ ਉਹਦੇ ਨਾਲ ਹਮਦਰਦੀ ਜਿਹੀ ਹੋਣ ਲਗ ਪੈਂਦੀ। ਸਿਰਫ਼ ਏਸੇ ਹਮਦਰਦੀ ਨੇ ਉਹਨੂੰ ਝਗੜਾਲੂ ਬਣਨ ਤੋਂ ਰੋਕੀ ਰਖਿਆ ਸੀ।

ਜਦੋਂ ਉਹ ਦਲਾਨ ਵਿਚੋਂ ਦੀ ਖ਼ਾਲੀ ਪਿਆਲਾ ਫੜੀ ਵਾਪਸ ਪਰਤ ਰਹੀ ਸੀ ਉਦੋਂ ਉਹਨੂੰ ਲੱਗਿਆ ਕਿ ਡਿਸਟੈਂਪਰ ਕੀਤੀ ਕੰਧ ਉਤੇ ਇਕ ਛੋਟਾ-ਜਿਹਾ ਬੀਂਡਾ ਅਛੋਪਲੇ ਹੀ ਤੁਰਿਆ ਜਾ ਰਿਹਾ ਹੈ। ਉਹਨੂੰ ਵੇਖਣ ਦੀ ਹਿਰਸ ਜਾਗੀ ਪਰ ਸਹਿਜ ਪ੍ਰੇਰਨਾ ਵਸ ਉਹ ਬਿਨਾਂ ਰੁਕਿਆਂ ਅਗਾਂਹ ਤੁਰ ਗਈ।

ਰਸੋਈ ਵਿਚ ਹੁਣ ਬਹੁਤ ਸਾਰੇ ਬੀਂਡੇ ਸਨ। ਜਿਹੜੇ ਚਿਰ-ਚਿਰ ਕਰਦੇ ਮੇਜ਼ ਤੇ ਕੰਧ ਉਪਰ ਸਰਕ ਰਹੇ ਸਨ।

ਜਦੋਂ ਉਹ ਰਸੋਈ ਵਿਚ ਵੜੀ ਤਾਂ ਦੋ ਬੀਂਡੇ ਉਡ ਕੇ ਉਹਦੇ ਸਿਰ ਉਤੇ ਬਹਿ ਗਏ। ਉਹਨੇ ਉਹਨਾਂ ਨੂੰ ਹੱਥ ਨਾਲ ਪਰ੍ਹਾਂ ਸੁਟਣ ਦਾ ਯਤਨ ਕੀਤਾ। ਪਰ ਬੀਂਡੇ ਏਨੇ ਸਨ ਕਿ ਉਹਨੂੰ ਹੀ ਪਿਛਾਂਹ ਹਟਣਾ ਪਿਆ। ਇਹਨਾਂ ਬਾਰੇ ਪਤੀ ਨੂੰ ਦੱਸਣ ਦਾ ਖ਼ਿਆਲ ਆਇਆ।

ਪਰ ਸੌਣ-ਕਮਰੇ ਵਿਚ ਪਤੀ ਪਤਾ ਨਹੀਂ ਕਿਸ ਨਾਲ ਲੜ ਰਿਹਾ ਸੀ। ਇਹ ਉਹਨੂੰ ਉਦੋਂ ਹੀ ਪਤਾ ਲਗਿਆ ਜਦੋਂ ਲੜਦਿਆਂ-ਲੜਦਿਆਂ ਉਹ ਚੀਕ ਉਠਿਆ, 'ਬੀਂਡੇ।' ਉਹ ਇਕ ਬੀਂਡੇ ਨੂੰ ਅਖ਼ਬਾਰ ਮਰੋੜ ਕੇ ਮਾਰਨ ਲਗਾ ਸੀ ਪਰ ਬੀਂਡਾ ਉਹਨੂੰ ਭੁਚੱਕਾ ਦੇ ਕੇ ਉਡ ਗਿਆ।

ਉਹ ਕਹਿਣਾ ਚਾਹੁੰਦੀ ਸੀ ਕਿ ਇਸਦਾ ਕੋਈ ਲਾਭ ਨਹੀਂ। ਰਸੋਈ ਵਿਚ ਘਟੋ-ਘਟ ਸੌ ਬੀਂਡੇ ਹੋਣਗੇ। ਪਰ ਉਸ ਕੁਝ ਨਾ ਕਿਹਾ। ਉਹ ਉਹਨੂੰ ਮਰੇ ਹੋਏ ਬੀਂਡੇ ਨੂੰ ਕਾਗ਼ਜ਼ ਉਤੇ ਚੁੱਕ ਕੇ ਬਾਹਰ ਸੁਟਦਿਆਂ ਵੇਖਦੀ ਰਹੀ।

ਉਹ ਸਾਹੋ-ਸਾਹੀ ਹੋਇਆ ਬੋਲਿਆ, "ਇਹ ਕਿਹੀ ਅਨੋਖੀ ਗੱਲ ਏ। ਏਸ ਫ਼ਲੈਟ ਵਿਚ ਅਜੇ ਤਕ ਇਕ ਵੀ ਬੀਂਡਾ ਨਹੀਓਂ ਦਿਸਦਾ ਸੀ। ਹੁਣ ਦੇਖੋ ਨਾ...।"

ਉਸਨੇ ਹੁਣ ਤਕ ਸ਼ਾਇਦ ਇਹ ਵੀ ਨਹੀਂ ਸੋਚਿਆ ਹੋਣਾ ਕਿ ਇਸ ਫ਼ਲੈਟ ਵਿਚ ਬੀਂਡੇ ਹਨ ਵੀ ਕਿ ਨਹੀਂ। ਗੁਆਂਢ ਵਿਚ ਵਾਹਵਾ ਬੰਦੇ ਉਹਦੇ ਜਾਣੂ ਹਨ ਪਰ ਕਿਸੇ ਨੇ ਵੀ ਹੁਣ ਤਕ ਬੀਂਡਿਆਂ ਬਾਰੇ ਸ਼ਿਕਾਇਤ ਨਹੀਂ ਸੀ ਕੀਤੀ।

ਉਹ ਰਸੋਈ ਵਲ ਮੁੜ ਗਈ। ਅੱਠ ਵਜੇ ਤੋਂ ਪਹਿਲਾਂ ਪਤੀ ਖ਼ਾਤਰ ਨਾਸ਼ਤਾ ਤਿਆਰ ਕਰਨਾ ਸੀ। ਤਦੇ ਸਾਢੇ ਅੱਠ ਵਜੇ ਉਹ ਟਰਾਮ ਫੜ ਸਕਣਗੇ। ਡਲਹੌਜ਼ੀ ਸਕੁਵਾਇਰ ਦੇ ਦਫ਼ਤਰ ਨੌਂ ਵਜੇ ਤਕ ਪਹੁੰਚਣਾ ਪੈਂਦਾ ਹੈ। ਉਹਨੂੰ ਇਕ ਢੰਗ ਸੁਝਿਆ। ਮੈਂ ਉਹਨਾਂ ਨਾਲ ਨਿਬੜ ਲਵਾਂਗੀ। ਬਾਜ਼ਾਰ ਜਾਣ ਸਮੇਂ ਥੋੜੀ ਜਿਹੀ ਬੀਂਡੇ ਮਾਰਨ ਵਾਲੀ ਦਵਾਈ ਖ਼ਰੀਦਾਂਗੀ।

ਬਜ਼ਾਰ ਵਧੇਰੇ ਦੂਰ ਨਹੀਂ ਸੀ। ਦੱਖਣੀ ਐਵਨਿਊ ਤੋਂ ਹੋ ਕੇ ਜਾਣ ਸਮੇਂ ਬੀਂਡਿਆਂ ਨੇ ਉਹਨੂੰ ਤੰਗ ਨਹੀਂ ਕੀਤਾ।

ਉਹ ਇਕ ਹੋਰ ਖ਼ਾਸ ਗੱਲ ਬਾਰੇ ਸੋਚ ਰਹੀ ਸੀ—ਸ਼ਾਮੀਂ ਡਾਕਟਰ ਨੂੰ ਮਿਲਣ ਬਾਰੇ।

"ਇਹ ਤਾਂ ਬੜਾ ਸੌਖਾ ਏ।" ਪਤੀ ਦੀ ਇਹ ਸ਼ੱਕੀ ਗੱਲ ਉਹਨੂੰ ਚੇਤੇ ਆਈ। "ਬੜਾ ਆਸਾਨ, ਬਸ ਇਕੋ ਇੰਜੈਕਸ਼ਨ। ਰਤਾ ਵੀ ਦਰਦ ਨਹੀਂ ਹੋਣਾ, ਯਕੀਨ ਮੰਨ ਰਤਾ ਭਰ ਵੀ ਦਰਦ ਨਹੀਂ...।"

ਪਹਿਲਾਂ ਉਹਨੇ ਉਸ ਸੁਝਾਅ ਦਾ ਵਿਰੋਧ ਕੀਤਾ। ਇਸ ਸੁਖਾਵੇਂ ਭਾਰ ਨੂੰ ਚੁੱਕਣ ਦਾ ਆਪਣਾ ਜਿਹੜਾ ਪ੍ਰੰਪਰਾਗਤ ਹੱਕ ਹੈ, ਉਹਦੀ ਰੱਖਿਆ ਖ਼ਾਤਰ ਉਹਨੇ ਜੋਸ਼ ਨਾਲ ਆਪਣੇ ਪਤੀ ਦਾ ਵਿਰੋਧ ਕੀਤਾ।

ਤਾਂ ਪਤੀ ਨੇ ਅਜਿਹਾ ਨਿਰਣਾ ਲੈਣ ਉਤੇ ਮਜਬੂਰ ਕਰਨ ਵਾਲੀਆਂ ਆਰਥਿਕ ਹਾਲਤਾਂ ਦਾ ਜ਼ਿਕਰ ਕੀਤਾ। ਅਜੇ ਦੋ ਬੱਚਿਆਂ ਦਾ ਪਾਲਣ-ਪੋਸਣ ਕਰਨਾ ਹੈ। ਉਹਨਾਂ ਨੂੰ ਪੜ੍ਹਾਉਣਾ ਹੈ। ਕੁੜੀ ਵੱਡੀ ਹੈ। ਉਸ ਲਈ ਤਾਂ ਸਾਧਾਰਨ ਵਿਦਿਆ ਹੀ ਕਾਫ਼ੀ ਹੈ। ਪਰ ਮੁੰਡੇ ਨੂੰ ਉਚ ਤਕਨੀਕੀ ਸਿੱਖਿਆ ਹੀ ਦੇਣੀ ਪਏਗੀ। ਉਸ ਇਹ ਵੀ ਕਿਹਾ, "ਨੌਕਰੀ ਦੀ ਮਾਰਕੀਟ ਬੜੀ ਟਾਈਟ ਹੈ। ਮੁੰਡੇ ਨੂੰ ਚੰਗੀ ਸਿਖਿਆ ਨਾ ਮਿਲੀ ਤਾਂ ਉਹਦਾ ਭਵਿੱਖ ਬਰਬਾਦ ਹੋ ਜਾਵੇਗਾ।"

ਇਸ ਤੋਂ ਬਿਨਾਂ ਦੂਸਰੇ ਵੀ ਕਈ ਖ਼ਰਚੇ ਹਨ। ਘਰ ਦਾ ਕਿਰਾਇਆ, ਬਿਜਲੀ ਤੇ ਧੋਬੀ ਆਦਿ ਦੇ ਖ਼ਰਚੇ। ਬੁੱਢੀ ਨੌਕਰਾਣੀ ਨੂੰ ਵੀ ਤਨਖ਼ਾਹ ਦੇਣੀ ਹੈ। ਕਲਕੱਤੇ ਵਰਗੇ ਸ਼ਹਿਰ ਵਿਚ ਗੁਜ਼ਾਰਾ ਕਰਨਾ ਔਖਾ ਹੈ। ਉਹ ਇਸ ਸਿੱਟੇ ਤੇ ਪਹੁੰਚੀ ਕਿ ਉਹਨੂੰ ਆਪਣੀ ਸਹਿਮਤੀ ਦੇਣੀ ਹੀ ਪਵੇਗੀ। ਪਰ ਇਹ ਕੰਮ ਬਹੁਤ ਮੁਸ਼ਕਲ ਸੀ।

ਆਪਣੀ ਕੁੱਖ ਵਿਚ ਵਧ ਰਹੇ ਜੀਵ ਬਾਰੇ ਸੋਚਦੀ ਉਹ ਬਹਿਬਲ ਹੋ ਉਠੀ। ਇਥੇ ਹੋਂਦ ਦੀ ਸਮੱਸਿਆ ਹੈ। ਜਿਨ੍ਹਾਂ ਦਾ ਜਨਮ ਹੋ ਚੁਕਾ ਹੈ, ਉਹਨਾਂ ਦੇ ਜੀਵਨ ਦੇ ਗੁਜ਼ਾਰੇ ਦੀ ਸਮੱਸਿਆ। ਉਹਨਾਂ ਦੇ ਵਿਚਕਾਰ ਨਵੇਂ ਜਨਮ ਲੈ ਕੇ ਆਉਣ ਵਾਲੇ ਨੂੰ ਰੋਕਣ ਦਾ ਸਿਰਫ਼ ਵਿਚਾਰ ਹੀ ਘਿਰਣਾ ਵਾਲਾ ਸੀ। ਪਰ ਸਹਾਰਨਾ ਹੀ ਪਿਆ।

ਉਹਨੂੰ ਆਪਣੇ ਬੱਚਿਆਂ ਦੀ ਯਾਦ ਆਈ। ਚੰਗਾ ਹੋਇਆ ਕਿ ਗਰਮੀ ਦੀਆਂ ਛੁੱਟੀਆਂ ਵਿਚ ਬੱਚਿਆਂ ਨੂੰ ਪੇਕੇ ਘਲ ਦਿਤਾ ਸੀ। ਉਹਨਾਂ ਦੀ ਗ਼ੈਰ-ਹਾਜ਼ਰੀ ਵਿਚ ਉਹ ਮਸੋਸੀ-ਜਿਹੀ ਰਹਿੰਦੀ ਹੈ, ਪਰ ਸਮਝਦੀ ਹੈ ਕਿ ਉਹ ਉਥੇ ਚੰਗੇ ਹਨ। ਉਹਨਾਂ ਨੂੰ ਅਜੇ ਇਥੇ ਲਿਆਉਣਾ ਠੀਕ ਨਹੀਂ। ਮਾਮੇ ਕੋਲ ਉਹਨਾਂ ਨੂੰ ਇਥੇ ਨਾਲੋਂ ਵਧੇਰੇ ਅਰਾਮ ਰਹੇਗਾ।

ਬਾਜ਼ਾਰ ਵਿਚ ਜ਼ਿਆਦਾ ਭੀੜ ਨਹੀਂ ਸੀ। ਤਾਜ਼ੀ ਸਬਜ਼ੀ ਦੀ ਮਹਿਕ ਹਵਾ ਵਿਚ ਫੈਲ ਰਹੀ ਸੀ। ਪਰ ਉਹਦਾ ਮਨ ਬੱਚਿਆਂ ਤੇ ਡਾਕਟਰ ਨੂੰ ਮਿਲਣ ਲਈ ਮਚਲ ਰਿਹਾ ਸੀ। ਬਾਹਰ ਆਈ ਤਾਂ ਗਲੀ ਵਿਚ ਵਾਹਵਾ ਲੋਕ ਇਕੱਠੇ ਹੋਏ ਹੋਏ ਸਨ। ਉਹ ਲੰਮੇ ਲਾਲ ਬੈਨਰ (ਝੰਡੇ) ਫੜੀ ਤੁਰ ਰਹੇ ਸਨ। ਸਾਰੇ ਬੈਨਰ ਬੰਗਾਲੀ ਭਾਸ਼ਾ ਵਿਚ ਲਿਖੇ ਹੋਣ ਕਰਕੇ ਉਹ ਉਹਨਾਂ ਨੂੰ ਪੜ੍ਹ ਨਹੀਂ ਸੀ ਸਕਦੀ। ਉਹ ਉਚੀ ਆਵਾਜ਼ ਵਿਚ ਨਾਹਰੇ ਲਾਉਂਦੇ ਹੋਏ ਆਪਣੇ ਹੱਥ ਅਸਮਾਨ ਵਲ ਚੁਕ ਰਹੇ ਸਨ। ਅਚਾਨਕ ਉਹਨੂੰ ਆਪਣੀ ਰਸੋਈ ਵਿਚਲੇ ਬੀਂਡੇ ਯਾਦ ਆ ਗਏ।

ਕੁਝ ਚਿਰ ਤਾਂ ਉਹ ਬੀਂਡਿਆਂ ਨੂੰ ਵਿੱਸਰ ਹੀ ਗਈ ਸੀ।

ਦੁਆਈਆਂ ਵਾਲੀ ਦੁਕਾਨ ਨੇੜੇ ਹੀ ਸੀ। ਕਾਊਂਟਰ ਉਪਰ ਬੈਠੇ ਹੋਏ ਬੱਚੇ ਤੋਂ ਜਿਹੜਾ ਆਲਸੀ ਜਿਹਾ ਨਜ਼ਰ ਆਉਂਦਾ ਸੀ, ਉਹਨੇ ਬੀਂਡੇ ਮਾਰਨ ਵਾਲੀ ਦੁਆਈ ਮੰਗੀ। ਪਰ ਅੰਗਰੇਜ਼ੀ ਵਿਚ ਪੁੱਛਣ ਕਰਕੇ, ਮੁੰਡਾ ਉਹਦੀ ਗੱਲ ਨਾ ਸਮਝਿਆ।

"ਜੀ ਨਹੀਂ", ਉਸ ਕਿਹਾ, "ਇਥੇ ਨਹੀਂ ਹੈ।" ਫਿਰ ਉਹਦੇ ਚਿਹਰੇ ਦੇ ਅਜੀਬ-ਭਾਵ ਤੱਕ ਕੇ ਉਸ ਮੁੰਡੇ ਨੇ ਕਿਹਾ, "ਠਹਿਰੋ।"

ਉਹ ਉਥੇ ਹੀ ਖੜੀ ਰਹੀ। ਮੁੰਡੇ ਨੇ ਪਰ੍ਹੇ ਕਾਊਂਟਰ ਤੇ ਜਾ ਕੇ ਲੰਮੇ-ਪਤਲੇ ਬੰਦੇ ਨੂੰ ਹੌਲੀ ਜਿਹੀ ਕੁਝ ਆਖਿਆ। ਉਸ ਲੰਮੇ ਬੰਦੇ ਨੇ ਏਧਰਲੇ ਕਾਊਂਟਰ ਕੋਲ ਆ ਕੇ ਪੁੱਛਿਆ, "ਕਾਕਰੋਚ ਪਾਉਡਰ ਈ ਚਾਹੀਦਾ ਏ ਨਾ ?"

ਉਸਨੇ 'ਹਾਂ' ਵਿਚ ਸਿਰ ਹਿਲਾ ਦਿਤਾ। ਉਹਨੇ ਇਕ ਸ਼ੀਸ਼ੇ ਦੀ ਅਲਮਾਰੀ ਵਿਚੋਂ ਇਕ ਲਾਲ ਪੈਕਟ ਲਿਆ ਕੇ ਉਹਨੂੰ ਦੇ ਦਿਤਾ। ਨਾਲ ਹੀ ਵਰਤੋਂ ਦਾ ਢੰਗ ਵੀ ਦੱਸਿਆ।

"ਮੈਨੂੰ ਪਤੈ ।" ਕਹਿ ਕੇ ਉਸ, ਉਹਦੀ ਵਾਕ ਲੜੀ ਤੋੜ ਦਿਤੀ । ਫੇਰ ਵੀ, ਉਸ ਵਲ ਧਿਆਨ ਦਿਤੇ ਬਿਨਾਂ ਉਹ ਆਦਮੀ ਬੋਲਦਾ ਹੀ ਰਿਹਾ ਤਾਂ ਉਹਨੇ ਕਹਿ ਦਿਤਾ, "ਧੰਨਵਾਦ ।"

ਉਸ ਇਕ ਸਖ਼ਤ ਤਾਕੀਦ ਨਾਲ ਆਪਣਾ ਭਾਸ਼ਣ ਮੁਕਾਇਆ, "ਇਹ ਜ਼ਹਿਰ ਏ, ਸਮਝ ਗਏ । ਭਿਆਨਕ ਜ਼ਹਿਰ ।"

ਸ਼ਾਮ ਨੂੰ ਡਾਕਟਰ ਨੇ ਇੰਜੈਕਸ਼ਨ ਦਿਤਾ । ਉਹਨੇ ਇਹੀ ਸ਼ਬਦ ਇਕ ਬੇਚੈਨੀ ਨਾਲ ਯਾਦ ਕੀਤੇ । ਡਾਕਟਰ ਇਕ ਮੋਟੀ ਤੀਵੀਂ ਸੀ । ਉਹਨੇ ਉਹਦੇ ਬੱਚਿਆਂ ਬਾਬਤ ਪੁੱਛਿਆ ।

"ਦੋਏ ਸਕੂਲ ਜਾਂਦੇ ਨੇ, ਇਹੀ ਦੱਸਿਆ ਸੀ ਨਾ ਤੁਸਾਂ ?"

"ਜੀ ਹਾਂ ।" ਉਹਨੂੰ ਇਕ ਦਮ ਇੰਜ ਲੱਗਿਆ ਜਿਵੇਂ ਇਕ ਪਤਲੀ ਸੂਈ ਉਹਦੇ ਸਰੀਰ ਵਿਚ ਚੁਭ ਰਹੀ ਹੈ ।

ਲੇਡੀ ਡਾਕਟਰ ਨੇ ਕਿਹਾ, "ਕੋਈ ਗੱਲ ਨਹੀਂ, ਘਬਰਾਓ ਨਾ ।"

ਉਹ ਇਕ ਟੈਕਸੀ ਵਿਚ ਘਰ ਵਾਪਸ ਆਈ । ਰਾਹ ਵਿਚ ਕੋਈ ਔਖ ਨਹੀਂ ਹੋਈ । ਪਰ ਉਹ ਬੜੀ ਘਬਰਾਈ ਹੋਈ ਸੀ । ਉਸ ਕੰਬਦੇ ਹੱਥਾਂ ਨਾਲ ਆਪਣੇ ਪੇਟ ਦਾ ਹੇਠਲਾ ਪਾਸਾ ਪਲੋਸਿਆ । ਉਹਦੀ ਛਾਤੀ ਇਕ ਦਮ ਹੌਕਿਆਂ ਨਾਲ ਜਿਵੇਂ ਭਰ ਗਈ । ਸਾਹ ਘੁਟਣ ਲਗ ਪਿਆ । ਉਹਦਾ ਜੀਅ ਕੀਤਾ ਕਿ ਇਕੱਲ ਵਿਚ ਬਹਿ ਕੇ ਦੇਰ ਤਕ ਰੋਵੇ । ਉਹ ਸੋਚਣ ਲਗ ਪਈ ਕਿ ਕਿੰਨਾ ਚੰਗਾ ਹੁੰਦਾ ਜੇ ਪਤੀ ਨੂੰ ਵੀ ਅਜਿਹਾ ਪਛਤਾਵਾ ਹੁੰਦਾ । ਪਰ ਉਹਦੇ ਚਿਹਰੇ ਤੇ ਪਛਤਾਵੇ ਦਾ ਕੋਈ ਚਿੰਨ੍ਹ ਨਹੀਂ ਸੀ । ਉਹ ਬਾਹਰ ਵਲ ਤੱਕ ਰਿਹਾ ਸੀ ।

ਸੌਣ-ਕਮਰੇ ਦੇ ਤਿਖੇ ਚਾਨਣ ਵਿਚ ਉਹਦਾ ਮੂੰਹ ਪੀਲਾ ਤੇ ਥੱਕਿਆ ਹੋਇਆ ਦਿੱਸ ਰਿਹਾ ਸੀ । ਪਤੀ ਡਰ ਗਿਆ ।

"ਤੈਨੂੰ ਕੀ ਹੋਇਆ ਏ ?"

ਉਸ ਕਿਹਾ, "ਕੁਝ ਨਹੀਂ, ਸਿਰ ਵਿਚ ਪੀੜ ਹੈ । ਸੈਰਿਡਾਨ ਲੈ ਲਵਾਂਗੀ ।"

ਉਹ ਮੰਜੇ ਉਤੇ ਲੇਟ ਗਈ । ਪਤੀ ਬਹੁਤ ਘਬਰਾਇਆ ਹੋਇਆ ਸੀ । ਉਹਦਾ ਅੰਦਰਲਾ ਉਹਨੂੰ ਦੁਖੀ ਕਰ ਰਿਹਾ ਸੀ । ਉਸ ਸੋਚਿਆ, ਇਹ ਇਕ ਤਰ੍ਹਾਂ ਦਾ ਅਪਰਾਧ ਹੀ ਤਾਂ ਹੈ, ਪਰ ਉਹ ਅਜਿਹਾ ਕਰਨ ਲਈ ਮਜ਼ਬੂਰ ਹੈ । ਹੋਰ ਕੋਈ ਚਾਰਾ ਵੀ ਨਹੀਂ । ਜੀਵਨ ਨੂੰ ਜੇ ਖ਼ੁਸ਼ੀ ਨਾਲ ਬਿਤਾਉਣਾ ਹੈ ਤਾਂ ਇਸ ਦੁਖਦਾਈ ਸਥਿਤੀ ਨੂੰ ਝੱਲਣਾ ਹੀ ਪਏਗਾ । ਏਸ ਭਿਆਨਕ ਸੁਪਨੇ ਦੀਆਂ ਯਾਦਾਂ ਕਲ੍ਹ ਤਕ ਜਦੋਂ ਧੁੰਦਲੀਆਂ ਪੈ ਜਾਣਗੀਆਂ ਤਦ ਹੀ ਮਨ ਨੂੰ ਸ਼ਾਂਤੀ ਮਿਲ ਸਕੇਗੀ ।

ਉਸ ਸੋਚਿਆ, "ਬੱਚਿਆਂ ਨੂੰ ਹੁਣ ਲੈ ਆਉਣਾ ਚਾਹੀਦਾ ਹੈ । ਉਹਨਾਂ ਨੂੰ ਦੇਖੇ ਬਿਨਾਂ ਰਿਹਾ ਨਹੀਂ ਜਾਂਦਾ । ਇਹ ਪੰਦਰਾਂ ਦਿਨ ਕਿੰਨੇ ਲੰਮੇ ਹੋ ਗਏ ਹਨ । ਇਹ ਇਕੱਲ ਜਿਵੇਂ ਮੈਨੂੰ ਖਾਣ ਨੂੰ ਆਉਂਦੀ ਹੈ ।"

ਡਾਕਟਰ ਕੋਲ ਜਾਣ ਤੋਂ ਪਹਿਲਾਂ ਹੀ ਉਸਨੇ ਰੋਟੀ ਪਕਾ ਲਈ ਸੀ । ਬਸ, ਪਰੋਸ ਕੇ

ਖਾਣੀ ਹੀ ਸੀ। ਰੋਟੀ ਖਾ ਕੇ ਉਹਨੂੰ ਕੁਝ ਧਰਵਾਸ-ਜਿਹਾ ਹੋ ਗਿਆ। ਲਾਲ ਪਾਊਡਰ, ਉਹਦਾ ਪਤੀ ਲਾਲ ਪਾਊਡਰ ਗੱਤੇ ਦੇ ਟੋਟਿਆਂ ਉਤੇ ਨਿਕੀਆਂ ਨਿਕੀਆਂ ਢੇਰੀਆਂ ਬਣਾ ਕੇ ਰਖਦਾ ਰਿਹਾ ਤੇ ਉਹ ਉਸ ਵਲ, ਵੇਖਦੀ ਰਹੀ। ਰਸੋਈ ਵਿਚ ਟੀਨ ਦੇ ਡੱਬਿਆਂ ਦੇ ਢੱਕਣਾਂ ਉਤੇ ਬੀਂਡਿਆਂ ਦੀ ਕਿਰ-ਕਿਰ ਤੇ ਉਹਨਾਂ ਤੇ ਫ਼ਰਸ਼ ਉਪਰ ਡਿਗਣ ਦਾ ਖੜਾਕ ਸੁਣਨ ਲਗ ਪਿਆ।

ਇਧਰ-ਓਧਰ ਭੱਜ ਕੇ ਬਚਣ ਦੇ ਯਤਨ ਤੇ ਮੌਤ ਦੀ ਹੂੰਗਰ। ਉਹ ਬੀਂਡਿਆਂ ਬਾਬਤ ਸੋਚਣ ਲਗ ਪਈ।

ਸੌਣ-ਕਮਰੇ ਵਿਚ ਪਹੁੰਚੀ ਤਾਂ ਪਤੀ ਲੇਟਿਆ ਹੋਇਆ ਸੀ। ਬੱਤੀ ਬੁਝਾ ਕੇ ਉਹ ਵੀ ਮੰਜੇ ਤੇ ਲੇਟ ਗਈ।

ਗਲੀ ਦੇ ਬਲਬ ਦਾ ਚਾਨਣ ਬਾਰੀ ਵਿਚੋਂ ਹੋ ਕੇ ਅੰਦਰ ਆ ਰਿਹਾ ਸੀ। ਉਸ ਦੇਖਿਆ ਪਤੀ ਅਜੇ ਸੁੱਤਾ ਨਹੀਂ। ਉਸ ਪਾਸਾ ਪਰਤ ਕੇ ਉਹਨੂੰ ਗਲਵਕੜੀ ਪਾ ਲਈ।

"ਹੁਣ ਕੀ ਹਾਲ ਏ ?"

ਉਸ ਕਿਹਾ, "ਠੀਕ ਆਂ, ਹੁਣ ਕੋਈ ਘਬਰਾਹਟ ਨਹੀਂ।"

ਉਸ ਉਹਦੀ ਪਿੱਠ ਉਪਰ ਪਿਆਰ ਨਾਲ ਹੱਥ ਫੇਰਦਿਆਂ ਗਲ੍ਹਾਂ ਚੁੰਮ ਲਈਆਂ।

"ਕਲ੍ਹ ਤਾਈਂ ਤੂੰ ਐਨ ਠੀਕ-ਠਾਕ ਹੋ ਜਾਏਂਗੀ।"

ਅਸਲ ਵਿਚ ਉਹ ਆਪਣੇ ਪਤੀ ਕੋਲੋਂ ਅਜਿਹਾ ਇਕ ਤਸੱਲੀ-ਦੁਆਊ ਵਾਕ ਸੁਣਨ ਨੂੰ ਤਰਸਦੀ ਰਹਿੰਦੀ ਸੀ। ਉਹਨੂੰ ਖ਼ੁਸ਼ੀ ਹੋਈ।

ਉਹਨੂੰ ਲੱਗਿਆ ਕਿ ਉਹਦੀ ਕੱਸੀ ਗਲਵਕੜੀ ਹੌਲੀ-ਹੌਲੀ ਢਿੱਲੀ ਪੈ ਰਹੀ ਏ। ਉਹਦੇ ਸਾਹ ਇਕਸਾਰ ਵਗਣ ਲਗ ਪਏ। ਕੁਝ ਹੀ ਪਲਾਂ ਵਿਚ ਉਹ ਗੂੜ੍ਹੀ ਨੀਂਦ ਸੌਂ ਗਿਆ। ਕੁਝ ਚਿਰ ਤਕ ਉਸਨੇ ਆਪਣਾ ਧਿਆਨ ਟਾਈਮਪੀਸ ਦੀ ਟਿਕ-ਟਿਕ ਉਤੇ ਲਾਈ ਰੱਖਿਆ ਫੇਰ ਬਾਹਰ ਗਲੀ ਵਿਚ ਇਕ ਗੱਡੀ ਦੀ ਹੌਲੀ ਹੌਲੀ ਦੂਰ ਜਾ ਰਹੀ ਫਟ-ਫਟ ਦੀ ਆਵਾਜ਼ ਵਲ ਚਲਾ ਗਿਆ।

ਏਸੇ ਦੌਰਾਨ ਉਸ ਵੇਖਿਆ ਕਿ ਕਾਲੇ ਜੀਵ ਉਡੇ ਆ ਰਹੇ ਹਨ—ਬੀਂਡੇ। ਉਹ ਹਜ਼ਾਰਾਂ ਦੀ ਗਿਣਤੀ ਵਿਚ ਸਨ। ਬੀਂਡੇ ਇਕ ਜਲੂਸ ਦੀ ਅਗਵਾਈ ਕਰ ਰਹੇ ਸਨ। ਜਲੂਸ ਗਲੀ ਵਿਚ ਕੱਠਾ ਹੋ ਗਿਆ। ਉਹ ਜ਼ੋਰ-ਜ਼ੋਰ ਦੀ ਨਾਹਰੇ ਲਾ ਰਹੇ ਸਨ ਤੇ ਭੈ-ਭੀਤ ਹੋ ਕੇ ਇਧਰ-ਉਧਰ ਉਡ ਰਹੇ ਸਨ। ਉਦੋਂ ਉਹਦੀ ਹੈਰਾਨੀ ਵਿਚ ਹੋਰ ਵੀ ਵਾਧਾ ਹੋ ਗਿਆ ਜਦੋਂ ਉਹਦੀ ਨਿਗਾਹ ਬੀਂਡਿਆਂ ਦੇ ਹੱਥਾਂ ਵਿਚ ਚੁੱਕੇ ਹੋਏ ਬੈਨਰਾਂ ਉਤੇ ਪਈ।

ਉਸ ਸੋਚਿਆ ਮੈਂ ਪਾਗਲ ਹੋ ਜਾਵਾਂਗੀ। ਜਲੂਸ ਹੋਰ ਵਧੇਰੇ ਵੱਡਾ ਹੋ ਗਿਆ। ਕੁਝ ਬੀਂਡੇ ਉਸ ਵਲ ਉਡ ਆਏ। ਉਹਨੂੰ ਜਾਪਿਆ ਜਿਵੇਂ ਹਵਾਈ ਹਮਲਾ ਹੋ ਗਿਆ ਹੋਵੇ। ਉਹ ਡਰਿਆ ਕੇ ਉਠ ਬੈਠੀ। ਜਾਗਣ ਪਿਛੋਂ ਹੀ ਉਹਨੂੰ ਪਤਾ ਲਗਿਆ ਕਿ ਇਹ ਤਾਂ ਬਸ ਸੁਪਨਾ ਹੀ ਸੀ। ਉਹਨੂੰ ਖ਼ੁਸ਼ੀ ਹੋਈ। ਉਹ ਆਪਣੇ ਪਤੀ ਨਾਲ ਲਿਪਟ ਕੇ ਪੈ ਗਈ। ਨੀਂਦ ਨਾਲ ਅੱਖਾਂ ਭਾਰੀਆਂ ਹੋ ਗਈਆਂ।

ਸਵੇਰੇ ਉਹ ਬੜੀ ਦੇਰ ਤਕ ਸੁੱਤੀ ਰਹੀ। ਜਦੋਂ ਜਾਗੀ ਤਾਂ ਵੇਖਿਆ ਕਿ ਸੂਰਜ ਦੀਆਂ ਕਿਰਨਾਂ ਕਮਰੇ ਅੰਦਰ ਚੁੱਪ ਚਾਪ ਖਿਸਕ ਆਈਆਂ ਸਨ। ਉਸ ਜ਼ਮੀਨ ਉਤੇ ਬੀਂਡੇ ਵੇਖੇ। ਮਰੇ ਹੋਏ ਬੀਂਡੇ। ਫੇਰ ਉਸ ਠੰਡ ਵਿਚ ਦਰਖ਼ਤਾਂ ਤੋਂ ਝੜੇ ਪੱਤਿਆਂ ਬਾਰੇ, ਵਰ੍ਹਿਆਂ ਪਹਿਲਾਂ ਮੋਈ ਆਪਣੀ ਮਾਂ ਬਾਰੇ, ਬੱਚਿਆਂ ਬਾਰੇ ਤੇ ਜੀਉਣ ਦੇ ਹੱਕ ਤੋਂ ਵਾਂਝੇ ਗਏ ਉਸ ਨਵੇਂ ਜੀਵਨ ਬਾਰੇ ਸੋਚਿਆ ਤੇ ਉਹ ਉਦਾਸ ਹੋ ਗਈ।

# 18. ਸੁਪਨਾ

ਮੈਂ ਬੂਹਾ ਖੋਹਲਿਆ। ਅੰਦਰ ਲੰਘ ਗਿਆ। ਮੈਂ ਉਹਨੂੰ ਬੁਲਾਇਆ। ਪਰ ਉਹ ਚੁੱਪ-ਚਾਪ ਪਈ ਰਹੀ। ਇਕ ਵਾਰ ਫੇਰ ਬੁਲਾਇਆ। ਫੇਰ ਵੀ ਨਾ ਉਠੀ। ਇਸ ਲਈ ਮੈਂ ਬਾਹਰ ਨਿਕਲ ਆਇਆ।

ਟੈਕਸੀ ਡਰਾਈਵਰ ਨੂੰ ਕਿਹਾ, "ਤੂੰ ਜਾ ਸਕਦਾ ਏਂ।" ਉਹ ਨਿਰਾਸ਼ ਹੋ ਕੇ ਵਾਪਸ ਚਲਾ ਗਿਆ।

ਤੰਕਮ ਨੂੰ ਕੀ ਹੋ ਗਿਐ। ਨੌਂ ਵਜ ਗਏ ਹਨ ਫੇਰ ਵੀ ਨਹੀਂ ਉਠੀ। ਕਲ੍ਹ ਰਾਤ ਕਿਹਾ ਸੀ ਕਿ ਸਵੇਰੇ ਹੀ ਡਾਕਟਰ ਕੋਲ ਜਾਣਾ ਹੈ। ਮੈਂ ਸੋਚਿਆ ਕਿ ਜਦੋਂ ਤਕ ਉਹ ਤਿਆਰ ਹੋਵੇਗੀ ਮੈਂ ਟੈਕਸੀ ਲੈ ਆਵਾਂਗਾ। ਰਾਤੀਂ ਸੁੱਤੀ ਨਹੀਂ ਹੋਣੀ। ਚਲੋ ਫੇਰ ਕਿਸੇ ਦਿਨ ਡਾਕਟਰ ਕੋਲ ਲੈ ਜਾਵਾਂਗਾ।

ਕਲ੍ਹ ਅੱਧੀ ਰਾਤ ਤੋਂ ਪਿੱਛੋਂ ਤਕ ਵੀ ਤੰਕਮਣੀ ਸੌਂ ਨਹੀਂ ਸੀ ਸਕੀ। ਉਹ ਪਈ-ਪਈ ਆਪਣੇ-ਆਪ ਨੂੰ ਮੰਦਾ-ਚੰਗਾ ਕਹਿੰਦੀ ਰਹੀ। ਜੰਮੀ ਨਾ ਹੁੰਦੀ ਤਾਂ ਚੰਗਾ ਸੀ...ਪਰ ਹੁਣ ਅਜਿਹੀ ਤਾਂਘ ਦਾ ਕੀ ਲਾਭ ? ਜਨਮ ਤਾਂ ਹੋ ਹੀ ਚੁੱਕਾ ਹੈ। ਜਦੋਂ ਦੀ ਸੁਰਤ ਸੰਭਾਲੀ ਸੀ ਉਦੋਂ ਤੋਂ ਹੀ ਉਹ ਇੰਜ ਸੋਚਦੀ ਰਹਿੰਦੀ ਸੀ। "ਏਸੇ ਰਾਤ ਹੀ ਮਰ ਜਾਏ ਤਾਂ..." ਨਹੀਂ ਤਾਂ ਕਲ੍ਹ ਸਵੇਰੇ ਡਾਕਟਰ ਕੋਲ ਪਹੁੰਚਣ ਮਗਰੋਂ ਪੋਲ ਖੁਲ੍ਹ ਜਾਏਗਾ। ਗੁੱਝੀਆਂ ਗੱਲਾਂ ਸਾਹਮਣੇ ਆ ਜਾਣਗੀਆਂ।

ਪਤੀ ਉਹਨੂੰ ਛੱਡ ਦੇਵੇਗਾ।

ਫੇਰ ਕੀ ਹੋਵੇਗਾ ?

ਕੁਝ ਵੀ ਸੋਚ ਨਾ ਸਕੀ।

ਲੇਟੀ ਲੇਟੀ ਪਲਸੇਟੇ ਮਾਰਦੀ ਰਹੀ। ਪੁਰਾਣੀਆਂ ਯਾਦਾਂ ਚੇਤੇ ਆਉਂਦੀਆਂ ਰਹੀਆਂ।

ਜਦੋਂ ਉਹ ਸਕੂਲ ਪੜ੍ਹਦੀ ਸੀ ਉਹਨੂੰ ਹੰਕਾਰ ਸੀ। ਬੜੀ ਜਾਇਦਾਦ ਹੈ। ਬੜੇ ਗਹਿਣੇ ਹਨ। ਉਹਦੀਆਂ ਸਾਰੀਆਂ ਸਹੇਲੀਆਂ ਗ਼ਰੀਬ ਹਨ। ਉਹ ਉਸਨੂੰ 'ਕਾਲੋ' ਤੇ 'ਗੱਠੋ' ਕਹਿੰਦੀਆਂ ਹਨ ਤਾਂ ਉਹ ਗ਼ੁੱਸੇ ਵਿਚ ਆ ਕੇ ਗਾਲ੍ਹਾਂ ਕਢਦੀ ਸੀ। ਜਦੋਂ ਸਭ ਕੁਝ ਸਮਝ ਆ ਗਿਆ ਤਾਂ ਉਹਨੇ ਹਾਰ ਮੰਨ ਲਈ।

ਉਹ ਕਾਲੀ ਹੈ, ਮਧਰੀ ਹੈ, ਬਦਸ਼ਕਲ ਹੈ। ਇਸੇ ਲਈ ਕੋਈ ਵੀ ਮੁੰਡਾ ਉਸ ਵਲ ਝਾਕਦਾ ਵੀ ਨਹੀਂ।

ਜਦੋਂ ਸਹੇਲੀਆਂ ਨਾਲ ਤੁਰੀ ਜਾ ਰਹੀ ਹੁੰਦੀ ਤਾਂ ਮੁੰਡੇ ਦੂਜੀਆਂ ਕੁੜੀਆਂ ਵਲ ਝਾਕਦੇ ਹਨ। ਕੀ ਮਨੁੱਖ ਨੂੰ ਕਾਲੇ ਰੰਗ ਪ੍ਰਤੀ ਏਨੀ ਨਫ਼ਰਤ ਹੈ ? ਠੀਕ ਹੈ ਕਿ ਉਹ ਮਧਰੀ ਹੈ, ਕਰੂਪ ਹੈ ਪਰ ਫੇਰ ਵੀ ਇਕ ਵਾਰੀ ਉਸ ਵਲ ਤੱਕ ਲੈਣ ਵਿਚ ਕੀ ਨੁਕਸਾਨ ਹੈ ? ਜ਼ਿੰਦਗੀ ਵਿਚ ਕਿਸੇ ਵਲੋਂ ਇਕ ਤਕਣੀ ਵੀ ਨਾ ਮਿਲੀ।

ਸਾਰੀਆਂ ਸਹੇਲੀਆਂ ਨਾਲ ਉਹਨੂੰ ਈਰਖਾ ਹੁੰਦੀ ਸੀ। ਖ਼ਾਸ ਕਰਕੇ ਰਮਾ ਨਾਲ। ਉਸ ਕੋਲ ਨਾ ਵਧੀਆ ਕਪੜੇ ਹਨ, ਨਾ ਗਹਿਣੇ। ਫੇਰ ਵੀ ਮੁੰਡੇ ਉਹਨੂੰ ਸੋਹਣੀ ਮੰਨਦੇ ਹਨ। ਉਸ ਵਲ ਵੇਖਦੇ ਹਨ, ਗਾਉਂਦੇ ਹਨ, ਉਹਨੂੰ ਤਕ ਕੇ ਜਿਵੇਂ ਚਹਿਕਣ ਲਗਦੇ ਹਨ। ਉਹਨਾਂ ਸਾਰਿਆਂ ਨਾਲ ਉਹਨੂੰ ਨਫ਼ਰਤ ਸੀ। ਇਕ ਤਰ੍ਹਾਂ ਸੋਹਣੀਆਂ ਔਰਤਾਂ ਤੇ ਮਰਦਾਂ ਪ੍ਰਤੀ ਨਫ਼ਰਤ ਸੀ।

ਰੰਗ ਗੋਰਾ ਨਾ ਹੋਣ ਕਰਕੇ ਉਹਨੂੰ ਬੜਾ ਦੁਖ ਹੁੰਦਾ ਸੀ। ਕੱਦ ਤੇ ਸੁੰਦਰਤਾ ਦੀ ਘਾਟ ਹੁੰਦਿਆਂ ਹੋਇਆਂ ਵੀ ਪਤਾ ਹੈ ਘਰ ਵਾਲਿਆਂ ਨੇ ਉਹਦਾ ਨਾਂ ਕੀ ਰਖਿਆ ਹੈ ? ਤੰਕਮਣੀ ਤੇ 'ਤੰਕਮ' (ਸ਼ੁੱਧ ਸੋਨਾ)। ਕੇਹਾ ਸੁੰਦਰ ਨਾਂ ਹੈ। ਖ਼ੈਰ, ਜਿਨ੍ਹਾਂ ਮੁੰਡਿਆਂ ਨੇ ਅਜ ਤਕ ਵੇਖਿਆ ਨਹੀਂ, ਉਹਨਾਂ ਨੂੰ ਧੋਖਾ ਦੇਣਾ ਸੁਖਾਲਾ ਹੈ, ਏਨੀ ਕੁ ਤਸੱਲੀ ਹੈ।

ਜਦੋਂ ਸਕੂਲ ਪੜ੍ਹਦੀ ਹੁੰਦੀ ਸੀ ਉਦੋਂ ਸ਼ੀਸ਼ੇ ਸਾਹਮਣੇ ਘੰਟਿਆਂ ਬੱਧੀ ਖੜੋਤੀ ਰਹਿੰਦੀ ਸੀ। ਬੜਾ ਪਾਊਡਰ ਲਾਉਂਦੀ 'ਲੇਕਟੋਕਲਾਮਿਨ' ਥੱਪਦੀ। ਬਦਲ-ਬਦਲ ਕੇ ਕੰਠੀਆਂ ਪਹਿਨਦੀ। ਕੰਨਾਂ ਵਿਚ ਕਦੀ ਬੈਜ਼ਵੀ, ਕਦੀ ਤਾਰੇ ਵਰਗੇ ਤੇ ਕਦੀ ਲਟਕਵੇਂ ਬੂੰਦੇ ਪਾਉਂਦੀ।

ਵਾਲ ਬੜੇ ਲੰਮੇ ਸਨ। ਇਹ ਗੱਲ ਚੰਗੀ ਹੀ ਸੀ ਕਿਉਂਕਿ ਹੋਰ ਕੁਝ ਨਾ ਸੀ। ਘਟੋ ਘਟ ਜੂੜਾ ਤਾਂ ਕਰ ਸਕਦੀ ਸੀ। ਉਚੀ ਅੱਡੀ ਵਾਲੇ ਸੈਂਡਲ ਪਾਉਂਦੀ ਸੀ ਤਾਂ ਜੋ ਕੱਦ ਕੁਝ ਉਚਾ ਦਿੱਸਣ ਲੱਗੇ।

ਇਸ ਸਭ ਕਾਸੇ ਦੇ ਬਾਵਜੂਦ ਵੀ ਉਹਨੂੰ ਤਸੱਲੀ ਨਹੀਂ ਸੀ ਹੁੰਦੀ। ਇਹਨਾਂ ਸਾਰੀਆਂ ਗੱਲਾਂ ਦਾ ਕੋਈ ਲਾਭ ਨਹੀਂ ਸੀ ਦਿਸਦਾ।

ਉਹ ਜਿੰਨੇ ਵੀ ਹਾਰ-ਸ਼ਿੰਗਾਰ ਕਰਦੀ ਸੀ, ਉੱਨੀ ਹੀ ਕਰੂਪ ਲਗਦੀ ਸੀ। ਸਹੇਲੀਆਂ ਇਕ ਤਮਾਸ਼ਾ ਸਮਝ ਕੇ ਉਹਦਾ ਮਖ਼ੌਲ ਉਡਾਉਂਦੀਆਂ ਸਨ। 'ਕਾਲੋ', 'ਗੱਠੋ' ਆਖ ਕੇ ਬੁਲਾਉਣਾ ਉਹਦਾ ਮਜ਼ਾਕ ਉਡਾਉਣ ਵਾਲੀ ਗੱਲ ਨਹੀਂ ਸੀ ? ਪਰ ਕੀ ਉਹਨਾਂ ਦੇ ਕਹਿਣ ਵਿਚ ਸੱਚਾਈ ਨਹੀਂ ? ਉਹ ਕਾਲੀ ਹੈ, ਮਧਰੀ ਹੈ, ਕਰੂਪ ਹੈ। ਨਾਂ ਤੰਕਮਣੀ ਹੈ। ਕੀ ਇਹ ਸਭ ਕੁਝ ਸੱਚ ਨਹੀਂ ?

ਅਖ਼ੀਰ ਮਨ ਢੇਰੀ ਢਾਅ ਬੈਠਾ। ਸਭ ਹਾਰ-ਸ਼ਿੰਗਾਰ ਛੱਡ ਦਿਤੇ। ਤੀਵੀਂ ਕੋਲ ਭਾਵੇਂ ਜਾਇਦਾਦ ਨਾ ਹੋਵੇ, ਪਰ ਸੁਹੱਪਣ ਹੋਣਾ ਜ਼ਰੂਰੀ ਹੈ। ਘਰ ਦੀ ਨੌਕਰਾਣੀ ਮਾਧਵੀ ਵੀ ਮੈਥੋਂ

ਗੋਰੀ ਤੇ ਸੋਹਣੀ ਹੈ। ਉਹ ਪੈਂਤੀ ਵਰ੍ਹਿਆਂ ਦੀ ਫੇਰ ਵੀ ਅਜੇ ਉਹੋ ਜਿਹੀ ਹੀ ਸੁੰਦਰ ਲਗਦੀ ਹੈ।

ਹਰੇਕ ਦਾ ਉਹਨੂੰ ਵੇਖਣ ਨੂੰ ਚਿਤ ਕਰਦਾ ਹੈ। ਫੇਰ ਤਾਂ ਉਹ ਮਾਧਵੀ ਤੋਂ ਵੀ......

ਦਸਵੀਂ ਪਾਸ ਕਰ ਲੈਣ ਪਿਛੋਂ ਪਿਤਾ ਜੀ ਨੇ ਕਿਹਾ, "ਬੇਟੀ! ਤੈਨੂੰ ਹੁਣ ਪੜ੍ਹਣ ਦੀ ਲੋੜ ਨਹੀਂ...ਨਾਲੇ ਇਮਤਿਹਾਨ ਪਾਸ ਕਰਕੇ ਨੌਕਰੀ ਕਰਨਾ ਗੁਜ਼ਾਰੇ ਲਈ ਕੋਈ ਜ਼ਰੂਰੀ ਨਹੀਂ।"

ਇਸ ਗੱਲ ਨਾਲ ਉਹਨੂੰ ਧਰਵਾਸ ਹੋਇਆ ਕਿ ਚਲੋ ਹੁਣ ਪੜ੍ਹਾਈ ਤਾਂ ਮੁੱਕੀ। ਉਹ ਚੈਨ ਨਾਲ ਘਰ ਰਹੇਗੀ। ਸਹੇਲੀਆਂ ਦੇ ਵਿਆਹਾਂ ਦੇ ਸੱਦੇ-ਪੱਤਰ ਆਉਂਦੇ ਰਹੇ। ਉਹ ਕਿਸੇ ਦੇ ਵੀ ਨਹੀਂ ਗਈ। ਕਿਸੇ ਨੂੰ ਵਧਾਈ ਨਹੀਂ ਸੀ ਭੇਜਦੀ। ਪਹਿਲਾਂ ਵੀ ਕਿਸੇ ਨਾਲ ਬਹੁਤੀਆਂ ਗੱਲਾਂ ਕਰਨ ਦੀ ਆਦਤ ਨਹੀਂ ਸੀ, ਤੇ ਮਰਦਾਂ ਨਾਲ ਤਾਂ ਬਿਲਕੁਲ ਹੀ ਨਹੀਂ। ਗੁਆਂਢੀਆਂ ਦੇ ਘਰੀਂ ਵੀ ਨਹੀਂ ਸੀ ਜਾਂਦੀ। ਇਕੱਲ ਪਿਆਰੀ ਸੀ। ਕੋਈ ਭੈਣ-ਭਰਾ ਹੈ ਨਹੀਂ ਸੀ। ਘਰ ਦੇ ਕੰਮਾਂ ਵਿਚ ਰੁੱਝੀ ਰਹਿਣਾ ਵੀ ਜ਼ਰੂਰੀ ਨਹੀਂ ਸੀ।

ਪਿਤਾ ਵਾਤ ਦੇ ਰੋਗੀ ਸਨ। ਘਰ ਦੇ ਕੰਮਾਂ-ਕਾਰਾਂ ਦੀ ਨਿਗਰਾਨੀ ਮਾਂ ਕਰਦੀ ਸੀ। ਇਹਨਾਂ ਹਾਲਤਾਂ ਵਿਚ ਉਹਨੂੰ ਇਕਾਂਤ ਜੀਵਨ ਬਿਤਾਉਣ ਵਿਚ ਕੋਈ ਔਕੜ ਨਹੀਂ ਸੀ।

ਇਕ ਰਾਤ ਸੁੱਤਿਆਂ ਉਹਨੂੰ ਸੁਪਨਾ ਆਇਆ ਤੇ ਉਹ ਤ੍ਰਬਕ ਪਈ। ਜਿਵੇਂ ਇਕ ਬੰਦੇ ਨੇ ਉਹਦੇ ਨਾਲ ਵਿਆਹ ਕਰ ਲਿਆ ਹੈ। ਕੁਝ ਚਿਰ ਪਿਛੋਂ ਉਹਨੂੰ ਪਤਾ ਲੱਗ ਗਿਆ ਕਿ ਉਹ ਬਾਂਝ ਹੈ, ਤੇ ਫੇਰ ਉਹਨੇ ਉਹਨੂੰ ਛੱਡ ਵੀ ਦਿਤਾ।

ਭਿਆਨਕ ਸੁਪਨਾ ਸੀ। ਉਹਦੀ ਚੀਕ ਨਿਕਲ ਗਈ ਤੇ ਉਹ ਤ੍ਰਬਕ ਕੇ ਉਠ ਬੈਠੀ। ਨੱਸੇ ਜਾ ਰਹੇ ਪਤੀ ਨੂੰ ਰੋਕਣ ਲਈ ਹਨੇਰੇ ਵਿਚ ਅੰਨ੍ਹਿਆਂ ਵਾਂਗ ਹੱਥ ਮਾਰਦੀ ਫਿਰੀ।

ਅਜਿਹੇ ਦੁਖ-ਦਾਇਕ ਸੁਪਨੇ ਪਿਛੋਂ ਮੁੜ ਉਸ ਰਾਤ ਉਹਨੂੰ ਨੀਂਦ ਨਹੀਂ ਆਈ। ਉਹ ਸੋਚਾਂ ਵਿਚ ਗੋਤੇ ਲਾਉਂਦੀ ਰਹੀ।

ਕਿਸੇ ਆਦਮੀ ਦਾ ਉਸ ਨਾਲ ਵਿਆਹ ਕਰ ਲੈਣਾ ਕਿੰਨੀ ਖ਼ੁਸ਼ੀ ਵਾਲੀ ਗੱਲ ਸੀ। ਇਹ ਪਤਾ ਲੱਗਣ ਤੇ ਕਿ ਉਹ ਬਾਂਝ ਹੈ, ਕੁਝ ਵਰ੍ਹਿਆਂ ਪਿਛੋਂ ਉਹਨੂੰ ਛੱਡ ਦੇਣਾ...ਉਹ ਕੀ ਸੱਚੀ ਮੁੱਚੀ ਬਾਂਝ ਹੈ?

ਕੀ ਕਦੇ-ਕਦੇ ਸੁਪਨੇ ਸੱਚ ਨਹੀਂ ਹੋ ਜਾਂਦੇ? ਸੁਪਨਾ ਵੀ ਕਦੇ-ਕਦੇ ਸੱਚ ਹੋ ਜਾਂਦਾ ਹੈ।

ਤਾਂ ਉਹਦੇ ਜੀਵਨ ਦਾ ਕੀ ਬਣੇਗਾ?

ਖ਼ਾਨਦਾਨ ਉਹਦੇ ਨਾਲ ਹੀ ਮੁੱਕ ਜਾਵੇਗਾ।

ਉਹ ਪੀੜ੍ਹੀ ਦੀ ਆਖ਼ਰੀ ਕੜੀ ਬਣ ਜਾਏਗੀ।

ਉਸ ਫ਼ਿਕਰਮੰਦ ਮਨ ਨਾਲ ਪ੍ਰਾਰਥਨਾ ਕੀਤੀ, "ਮੇਰੇ ਗੁਰੂ ਵਾਯੂਰੱਪਾ[1] ਮੇਰੀ ਰੱਖਿਆ ਕਰਨਾ।"

ਮਨ ਵਿਚ ਸਦਾ ਇਕੋ ਹੀ ਚਿੰਤਾ ਰਹਿੰਦੀ ਹੈ। ਉਹ ਬਾਂਝ ਹੈ। ਉਹ ਉਸੇ ਸੁਪਨੇ ਦੇ ਫ਼ਿਕਰ ਵਿਚ ਸਮਾਂ ਬਿਤਾਉਂਦੀ ਰਹੀ। ਇਹ ਸੋਚ ਕੇ ਉਹਨੂੰ ਕੁਝ ਧਰਵਾਸ ਹੁੰਦਾ ਸੀ ਕਿ ਘਟੋ ਘਟ ਉਹਨੂੰ ਇਕੱਲ ਦਾ ਸੁਖ ਤਾਂ ਹੈ।

ਉਹਦੀਆਂ ਸੱਧਰਾਂ ਵੀ ਅਨੇਕ ਸਨ। ਉਹ ਵੀ ਇਕ ਤੀਵੀਂ ਹੈ ਨਾ। ਦੁਨੀਆਂ ਤੇ ਦੁਨੀਆਂ ਵਾਲਿਆਂ ਦੇ ਪ੍ਰਤੀ ਆਕੀ ਭਾਵ। ਜ਼ਿੰਦਗੀ ਵਲ ਉਚਾਟ ਭਾਵ।

ਵਿਚਾਰਾਂ ਦੀ ਅਨੰਤ ਨਦੀ ਨੂੰ ਬੰਨ੍ਹ ਮਾਰਨ ਤੇ ਉਹਦੀ ਗਤੀ ਨੂੰ ਠਲ੍ਹਣ ਦਾ ਯਤਨ ਕਰਦੀ ਹੈ। ਨਤੀਜੇ ਵਜੋਂ ਉਹਦਾ ਪ੍ਰਵਾਹ ਉਸੇ ਵਿਚ ਲੀਨ ਹੋ ਕੇ ਖ਼ਤਮ ਹੋ ਜਾਂਦਾ ਹੈ। ਅਖਾਂ ਮੀਟ ਕੇ ਨੀਵੀਂ ਪਾ ਲੈਂਦੀ, ਤਾਂ ਉਹ ਦੁਖਦਾਈ ਸੁਪਨਾ ਫੇਰ ਯਾਦ ਆ ਜਾਂਦਾ ਹੈ— ਪਤੀ ਵਲੋਂ ਛੁੱਟੜ, ਅਨਾਥ ਇਕ ਬਾਂਝ। ਪ੍ਰੰਪਰਾ ਨੂੰ ਅਗਾਂਹ ਤੋਰਨ ਤੋਂ ਅਸਮਰਥ ਤੀਵੀਂ ਯਾਦ ਕਰਕੇ ਦੁਖ ਦਾ ਅਜਿਹਾ ਅਹਿਸਾਸ ਹੁੰਦਾ ਹੈ ਕਿ ਉਹ ਪੀੜ ਵਿਚ ਗਲ-ਗਲ ਕੇ ਨਿਰੀ ਪੀੜ-ਰੂਪ ਹੀ ਬਣ ਜਾਂਦੀ ਹੈ।

ਉਸ ਵੇਲੇ ਸਭ ਥਾਂ ਹਨੇਰਾ ਛਾ ਜਾਂਦਾ। ਸਿਰਫ਼ ਹਨੇਰਾ ਤੇ ਪੀੜ। ਉਹ ਪੀੜ ਬਣ ਰਹੀ ਹੈ। ਅੰਧਕਾਰ ਬਣ ਰਹੀ ਹੈ। ਫੇਰ ਮਨੁੱਖ ਦੇ ਰੂਪ ਵਿਚ ਵਟਦੀ ਹੈ। ਉਦੋਂ ਹੀ ਕਠਨਾਈ ਮਹਿਸੂਸ ਕਰਦੀ ਹੈ।

ਅੰਧਕਾਰ ਹੀ ਬਣ ਜਾਂਦੀ ਹੈ, ਨਿਰੀ ਪੀੜ ਬਣ ਜਾਂਦੀ ਹੈ ਤੇ ਉਹਨੂੰ ਉਹਨਾਂ ਦਾ ਅਹਿਸਾਸ ਨਹੀਂ ਹੁੰਦਾ।

ਇਕੱਲ ਵਿਚ ਅਲੋਪ ਹੋ ਜਾਣ ਵਿਚ ਸੁਖ ਹੈ। ਹਰ ਪਾਸੇ ਚੁਪ ਹੈ ਨਾ? ਉਥੇ ਉਹ ਵੀ ਸੁੰਨੀ ਬਣ ਜਾਂਦੀ ਹੈ। ਉਹ ਇਕ ਬੁਝੇ ਹੋਏ ਦੀਵੇ ਵਾਂਗ ਹੈ। ਉਹ ਇਕ ਤਰ੍ਹਾਂ ਦਾ ਨਿਰਵਾਣ ਹੈ। ਉਹ ਆਪਾ ਭੁੱਲ ਕੇ ਖ਼ਲਾਅ ਬਣ ਜਾਂਦੀ ਹੈ। ਫਿਰ ਮਨੁੱਖ ਦੇ ਰੂਪ ਵਿਚ ਵਟ ਜਾਂਦੀ ਹੈ। ਇਸ ਤਰ੍ਹਾਂ ਪੀੜ ਤਨ ਤੇ ਮਨ ਨੂੰ ਖਾ ਰਹੀ ਹੈ।

ਮਾਪਿਆਂ ਨੂੰ ਦੁੱਖ ਦਾ ਅਹਿਸਾਸ ਹੋਣ ਲਗ ਪਿਆ। ਧੀ ਰਾਣੀ ਕਿਉਂ ਇੰਜ ਸੁਕਦੀ ਜਾ ਰਹੀ ਹੈ। ਮਿਲਣ-ਗਿਲਣ ਵਾਲਿਆਂ ਆਖਿਆ, "ਵਿਆਹ ਨਾ ਹੋਣ ਕਰਕੇ ਇੰਜ ਮਾੜੀ ਹੁੰਦੀ ਜਾਂਦੀ ਏ।"

ਓਹ! ਇਸਦਾ ਕਾਰਨ ਸ਼ਾਦੀ ਨਾ ਹੋਣਾ ਹੈ। ਫੇਰ ਉਹਦਾ ਕੀ ਹਾਲ ਹੋਵੇਗਾ? ਉਹਦੇ ਦੁਖੀ ਮਨ ਦੀਆਂ ਕੌਣ ਜਾਣੇ।"

ਪਿਤਾ ਦੇ ਬਾਰ ਬਾਰ ਕਹਿਣ ਤੇ ਉਹ ਇਕ ਡਾਕਟਰ ਕੋਲ ਗਈ। ਉਹ ਇਕ ਸਾਈਕੈਆਟ੍ਰਿਸਟ ਸੀ। ਉਹਨੇ ਡਾਕਟਰ ਨੂੰ ਦਿਲ ਦੀਆਂ ਸਾਰੀਆਂ ਗੱਲਾਂ ਦੱਸ ਦਿਤੀਆਂ।

---

1. ਗੁਰੂਵਾਯੂਰੱਪਾ—ਕੇਰਲ ਦੇ ਸਭ ਤੋਂ ਪ੍ਰਸਿੱਧ ਮੰਦਰ ਗੁਰੂਵਾਯੂਰ ਵਿਚ ਸਭ ਤੋਂ ਪ੍ਰਸਿੱਧ ਭਗਵਾਨ ਮਹਾਂ ਵਿਸ਼ਨੂੰ ਦੀ ਮੂਰਤੀ।

ਸੁਪਨੇ ਵਾਲੀ ਗੱਲ ਵੀ ਦੱਸੀ। ਉਹਨੇ ਉਹਦੇ ਦਿਲ ਦੀ ਦਸ਼ਾ ਬੁਝ ਲਈ। ਪੂਰਾ 'ਮੈਡੀਕਲ ਚੈਕਅਪ' ਵੀ ਕੀਤਾ। ਉਸ ਪਿਛੋਂ ਉਹਨਾਂ ਕਿਹਾ, "ਮਾਨਸਿਕ ਰੋਗ ਹੀ ਸਰੀਰਕ ਕਮਜ਼ੋਰੀ ਦਾ ਕਾਰਨ ਹੈ। ਊਲ-ਜਲੂਲ ਗੱਲਾਂ ਸੋਚ ਕੇ ਮਨ ਨੂੰ ਦੁਖੀ ਨਹੀਂ ਕਰਨਾ ਚਾਹੀਦਾ।"

ਡਾਕਟਰ ਨੇ ਇਕ ਟਾਨਿਕ ਪਰਚੀ ਉਤੇ ਲਿਖ ਕੇ ਕਿਹਾ, "ਇਕ ਡਾਕਟਰ ਹੋਣ ਦੇ ਨਾਤੇ ਮੈਂ ਤੈਨੂੰ ਇਕ ਖੁਲ੍ਹਾ ਸੁਝਾਅ ਦਿੰਦਾ ਹਾਂ। ਬੁਰਾ ਨਾ ਮੰਨੀਂ। ਤੂੰ ਵਿਆਹ ਕਦੇ ਨਾ ਕਰੀਂ।"

ਹੋਰ ਜੋ ਕੁਝ ਵੀ ਉਹਨੇ ਕਿਹਾ, ਉਹ ਸਭ ਕੁਝ ਪੂਰਾ ਨਾ ਸੁਣ ਸਕੀ। ਉਹਨੂੰ ਚੱਕਰ ਆ ਗਿਆ ਸੀ।

ਘਰ ਪਹੁੰਚੀ ਤੇ ਘਰੇ ਜਾ ਕੇ ਸਭ ਨੂੰ ਇਹੀ ਦੱਸਿਆ ਕਿ ਮਾਨਸਿਕ ਦੁਖ ਹੀ ਸਰੀਰ ਦੀ ਕਮਜ਼ੋਰੀ ਦਾ ਕਾਰਨ ਹੈ। ਵਿਆਹ ਨਾ ਕਰਨ ਵਾਲਾ ਸੁਝਾਅ ਕਿਸੇ ਨੂੰ ਨਹੀਂ ਦੱਸਿਆ। ਉਹਨੇ ਸੋਚਿਆ ਕਿ ਏਸ ਭੇਦ ਦਾ ਪਤਾ ਕਿਸੇ ਨੂੰ ਵੀ ਨਹੀਂ ਲਗਣਾ ਚਾਹੀਦਾ। ਇਹ ਉਹਦੇ ਦਿਲ ਵਿਚ ਰਹੇ, ਜਲ ਕੇ ਧੂੰਆਂ ਬਣੇ। ਇਸ ਤੋਂ ਤਾਂ ਮਰਨਾ ਹੀ ਚੰਗਾ ਹੈ।

ਟਾਨਿਕ ਤੇ ਦਵਾਈਆਂ ਨਾਲ ਅਲਮਾਰੀ ਭਰ ਗਈ। ਉਹ ਕੋਈ ਦੁਆਈ ਲੈਂਦੀ ਹੀ ਨਹੀਂ ਸੀ। ਮਨ ਦੀ ਪੀੜ ਡੂੰਘੀ ਹੁੰਦੀ ਗਈ। ਉਹ ਇਕੱਲੀ ਬੈਠੀ ਅੰਦਰੇ ਅੰਦਰੇ ਘੁਲਦੀ ਰਹਿੰਦੀ। ਸੁਪਨਾ ਸੱਚ ਹੋ ਗਿਆ। ਅਜਿਹਾ ਸੁਪਨਾ ਜਿਸ ਨੇ ਜ਼ਿੰਦਗੀ ਨੂੰ ਨਪੀੜ ਸੁਟਿਆ, ਅਜਿਹਾ ਸੁਪਨਾ ਜਿਹੜਾ ਨਪੀੜਦਾ ਹੀ ਰਹਿੰਦਾ ਹੈ, ਅਜਿਹਾ ਸੁਪਨਾ ਜਿਸ ਨੇ ਮੂਲੋਂ ਹੀ ਮਾਨਸਿਕ ਸ਼ਾਂਤੀ ਨਸ਼ਟ ਕਰ ਦਿਤੀ ਸੀ। ਅਜਿਹਾ ਸੁਪਨਾ ਜਿਸ ਨੇ ਕਿ ਮੈਨੂੰ ਸਮਝਾ ਦਿਤਾ ਕਿ ਪੀੜ੍ਹੀ ਨੂੰ ਅਗਾਂਹ ਤੋਰਨ ਦੀ ਪਹੁੰਚ ਮੇਰੇ ਵਿਚ ਨਹੀਂ। ਕਾਸ਼ ! ਮੈਨੂੰ ਉਹ ਸੁਪਨਾ ਨਾ ਹੀ ਆਉਂਦਾ।

ਇਕ ਦਿਨ ਮਾਂ ਨੇ ਵੇਖ ਲਿਆ ਕਿ ਮੈਂ ਗਲਾਸ ਵਿਚ ਟਾਨਿਕ ਪਾ ਕੇ ਚੋਰੀ-ਛਿਪੇ ਬਾਹਰ ਵਿਹੜੇ ਵਿਚ ਡੋਲ੍ਹ ਰਹੀ ਹਾਂ।

"ਧੀਏ, ਤੂੰ ਦਵਾਈਆਂ ਇੰਜ ਕਿਉਂ ਡੋਲ੍ਹ ਦਿਨੀ ਏਂ ? ਇਹਨਾਂ ਨਾਲ ਈ ਤੂੰ ਠੀਕ ਹੋਵੇਂਗੀ।"

ਫੇਰ ਮਾਂ ਦੀ ਬੇਨਤੀ ਕਰਕੇ ਦਵਾਈਆਂ ਲੈਣੀਆਂ ਪਈਆਂ। ਮਾਂ ਕੋਲ ਬਹਿ ਕੇ ਪਿਆਉਣ ਲਗ ਪਈ।

ਵਰ੍ਹਿਆਂ ਤੋਂ ਬੀਮਾਰ ਪਏ ਪਿਓ ਦੀ ਸਿਹਤ ਦਿਨੋ-ਦਿਨ ਖ਼ਰਾਬ ਹੁੰਦੀ ਗਈ। ਪਰ ਉਹਦਾ ਸਰੀਰ ਤਕੜਾ ਹੋਣ ਲੱਗ ਪਿਆ। ਮਾਂ ਦੀ ਲਗਨ ਤੇ ਸੇਵਾ ਸਦਕਾ ਹੀ ਇੰਜ ਹੋਇਆ ਹੋਵੇਗਾ। ਟਾਨਿਕ ਸਿਹਤ ਲਈ ਚੰਗੇ ਹੀ ਹੁੰਦੇ ਹਨ।

ਉਹਦੇ ਮਨ ਵਿਚ ਹਨੇਰਾ ਤੇ ਉਥੱਲ-ਪੁੱਥਲ ਹੁੰਦੀ ਰਹਿੰਦੀ ਹੈ। ਉਹ ਚਾਨਣ ਦੀ ਇੱਛਾ ਕਰਦੀ ਹੈ। ਉਸ ਲਈ ਤਰਸਦੀ ਹੈ। ਪਰ ਏਸ ਸਭ ਕਾਸੇ ਦੇ ਉਹ ਯੋਗ ਨਹੀਂ।

ਆਖ਼ਰ ਜਿੱਤ ਹਨੇਰੇ ਦੀ ਹੀ ਹੁੰਦੀ ਹੈ। ਧਰਤੀ ਉਤੇ ਚਾਨਣ ਫੈਲਿਆ ਹੋਇਆ ਹੈ ਪਰ ਉਹ ਚਾਨਣ ਮਨ ਨੂੰ ਨਹੀਂ ਰੁਸ਼ਨਾ ਸਕਦਾ।

ਜਿਵੇਂ ਕਾਲੇ ਬੱਦਲ ਸੂਰਜ ਨੂੰ ਨਿਗਲ ਜਾਂਦੇ ਹਨ ਓਵੇਂ ਹਨੇਰਾ ਚਾਨਣ ਨੂੰ ਖਾ ਜਾਂਦਾ ਹੈ।

ਉਹ ਕਈ ਰੂਪ ਵਟਾਉਂਦੀ ਹੈ। ਪੀੜ, ਸੁੰਨਤਾ ਤੇ ਹਨੇਰਾ, ਪਿਤਾ ਦੀ ਮਜ਼ਬੂਰੀ ਅਸਹਿ ਹੋ ਗਈ। ਇਕੋ-ਇਕ ਧੀ ਹੈ। ਮਰਨ ਤੋਂ ਪਹਿਲਾਂ ਉਹਨੂੰ ਵਿਆਹੀ ਵੇਖਣ ਦੀ ਤੀਬਰ ਇੱਛਾ ਜਾਗਦੀ ਹੈ। ਹੁਣ ਬੀਮਾਰੀਓਂ ਛੁਟਕਾਰਾ ਮਿਲਿਆ ਤੇ ਉਹ ਸਿਹਤਮੰਦ ਹੋ ਗਈ। ਉਹ ਮਨ ਮਸੋਸ ਕੇ ਰਹਿ ਜਾਂਦੀ। ਉਹ ਤੰਦਰੁਸਤ ਕਿਉਂ ਹੋਈ।

ਮਾਂ ਤਿਆਰੀਆਂ ਵਿਚ ਲੱਗ ਗਈ। ਪਿਤਾ ਜੀ ਦੀ ਇੱਛਾ ਦੀ ਪੂਰਤੀ ਜੋ ਕਰਨੀ ਹੈ। ਉਸ ਵਿਚ ਵੀ ਆਸ ਦੀਆਂ ਨਵੀਆਂ ਕਰੂੰਬਲਾਂ ਫੁੱਟਣ ਲਗ ਪਈਆਂ। ਪਰ ਉਹ ਜਾਣਦਿਆਂ ਬੁਝਦਿਆਂ ਇਕ ਬੰਦੇ ਨੂੰ ਕਿੰਜ ਧੋਖਾ ਦੇਵੇਗੀ ?

ਜੇ ਸੱਚੀ ਗੱਲ ਦਸ ਦੇਵਾਂ ? ਮਾਂ ਤੇ ਪਿਓ ਦੋਵੇਂ ਚਿੰਤਾ ਨਾਲ ਹੀ ਮਰ ਜਾਣਗੇ।

ਪਿਤਾ ਜੀ ਫੇਰ ਵੀ ਜ਼ੋਰ ਪਾ ਰਹੇ ਹਨ। ਇਕ ਦਿਨ ਕੋਲ ਸੱਦ ਕੇ ਸਿਰ ਪਲੋਸਦਿਆਂ ਬੋਲੇ, "ਧੀਏ, ਮਰਨ ਤੋਂ ਪਹਿਲਾਂ ਮੈਂ ਤੇਰਾ ਵਿਆਹ ਕਰਨਾ ਹੈ। ਮੇਰੀ ਕੋਈ ਹੋਰ ਧੀ ਵੀ ਨਹੀਂ ਜਿਸਦਾ ਵਿਆਹ ਵੇਖ ਸਕਾਂ।"

ਉਸ ਕੁਝ ਨਾ ਕਿਹਾ, ਚੁੱਪ ਰਹੀ।

ਫੇਰ ਵੀ ਅੰਤ ਮਾਪਿਆਂ ਦੀ ਤੀਬਰ ਇੱਛਾ ਅੱਗੇ ਸਿਰ ਝੁਕਾਉਣਾ ਹੀ ਪਿਆ। ਮਨ ਅੰਦਰ ਜਦੋ-ਜਹਿਦ ਹੋ ਰਹੀ ਹੈ।

ਮੁੰਡਾ ਕੁੜੀ ਨੂੰ ਵੇਖਣ ਆਇਆ। ਜਦੋਂ ਉਹ ਉਸਦੇ ਸਾਹਮਣੇ ਆਈ ਤਾਂ ਸਿਰ ਚਕਰਾਉਣ ਲਗ ਪਿਆ। ਪਰ ਉਹ ਘੜੀ ਕਿਵੇਂ ਨਾ ਕਿਵੇਂ ਸੁਖ-ਸਾਂਦ ਨਾਲ ਲੰਘ ਗਈ।

ਵਿਆਹ ਦਾ ਫ਼ੈਸਲਾ ਹੋ ਗਿਆ। ਵਿਆਹ ਵਾਲਾ ਦਿਨ ਆਇਆ। ਜਦੋਂ ਮੁੰਡੇ ਨੇ ਮੰਗਲਸੂਤਰ ਬੰਨ੍ਹਿਆ ਤਾਂ ਸਿਰ ਫੇਰ ਚਕਰਾਉਣ ਲਗ ਪਿਆ। ਮਨ ਵਿਚ ਬੜਾ ਸੰਘਰਸ਼ ਚਲ ਰਿਹਾ ਸੀ।

ਉਹਨੇ ਸੋਚਿਆ ਕਿ ਜੇ ਉਹ ਸੱਚ ਲੁਕਾਏਗੀ ਤਾਂ ਗ਼ਲਤੀ ਕਰੇਗੀ, ਧੋਖਾ ਦੇਵੇਗੀ।

ਇਕ ਵਾਰੀ ਫੇਰ ਹਾਰ ਗਿਆ। ਭਾਬੀ ਨੇ ਪਿਛੋਂ ਉਹਨੂੰ ਫੜੀ ਰਖਿਆ ਤਾਂ ਕਿ ਮੰਗਲਸੂਤਰ ਬਨ੍ਹਾਉਣ ਵੇਲੇ ਉਹ ਕਿਤੇ ਡਿੱਗ ਨਾ ਪਵੇ। ਜਿਹੜਾ ਅਨਰਥ ਹੋਣ ਵਾਲਾ ਸੀ ਉਹ ਉਸ ਤੋਂ ਬਚ ਗਈ।

ਪਹਿਲੀ ਰਾਤ ਸੌਣ-ਕਮਰੇ ਵਿਚ ਉਹ ਚੁਪ-ਚਾਪ ਪਲੰਘ ਉਤੇ ਜਾ ਬੈਠੀ। ਪਤੀ ਕੁਰਸੀ ਉਤੇ ਬੈਠਾ ਉਡੀਕਦਾ ਰਿਹਾ। ਦੋਵੇਂ ਬੜੀ ਦੇਰ ਤਕ ਚੁੱਪ ਰਹੇ। ਅਖ਼ੀਰ ਉਹੋ ਬੋਲੇ :

"ਤੰਕਮ..."

ਉਸ ਕੋਈ ਜੁਆਬ ਨਾ ਦਿਤਾ।

ਪਤੀ ਨੇ ਇਕ ਵਾਰੀ ਫੇਰ ਬੁਲਾਇਆ। ਉਹ ਨੀਵੀਂ ਪਾ ਕੇ ਫ਼ਰਸ਼ ਵਲ ਤਕਦੀ ਰਹੀ। ਉਹ ਕੋਲ ਆਏ। ਉਹਨਾਂ ਨੇ ਉਹਦੇ ਸਰੀਰ ਨੂੰ ਇੰਜ ਛੋਹਿਆ ਜਿਵੇਂ ਕੋਈ ਫੁੱਲ ਨੂੰ ਛੋਂਹਦਾ ਹੈ। ਫੇਰ ਵੀ ਉਹ ਸਿਲ੍ਹ-ਪੱਥਰ ਹੋਈ ਬੈਠੀ ਰਹੀ। ਉਹਨਾਂ ਦੀਆਂ ਆਸਾਂ ਉਤੇ ਪਾਣੀ ਫਿਰ ਗਿਆ।

ਉਹਦੇ ਮਨ ਵਿਚਲੀ ਖਿਚੋਤਾਨ ਘਟੀ ਨਹੀਂ ਸੀ। ਉਹਨੇ ਮਨ ਵਿਚ ਸੋਚਿਆ ਕਿ ਉਹਨੇ ਗ਼ਲਤੀ ਕੀਤੀ ਹੈ ਪਰ ਸਚਾਈ ਕੁਝ ਚਿਰ ਲਈ ਹਾਰ ਗਈ ਤੇ ਮਨ ਦੇ ਵਿਕਾਰ ਉਸ ਉਤੇ ਭਾਰੂ ਹੋ ਗਏ।

ਹਫ਼ਤੇ ਤੇ ਮਹੀਨੇ ਬੀਤ ਗਏ। ਮਾਂਵਾਂ ਹੋਣ ਦੇ ਅਹਿਸਾਸ ਨਾਲ ਸੰਤੁਸ਼ਟ ਤੇ ਗਰਭਵਤੀਆਂ ਨਾਲ ਉਹਨੂੰ ਨਫ਼ਰਤ ਹੋਣ ਲਗ ਪਈ।

ਉਹਦੀ ਸਹੇਲੀ ਰੋਜ਼ੀ ਤੇ ਉਸਦਾ ਵਿਆਹ ਇਕੋ ਦਿਨ ਹੀ ਹੋਇਆ ਸੀ। ਉਹ ਹੁਣ ਵੀ ਗੁਆਂਢਣਾਂ ਸਨ। ਉਹਦੇ ਦੋ ਬੱਚੇ ਵੀ ਹੋ ਗਏ ਸਨ। ਉਹਦੇ ਮਾਂ ਬਣਨ ਤੋਂ ਪਹਿਲਾਂ ਉਸਦਾ ਜਿਹੜਾ ਪਿਆਰ ਉਹਦੇ ਨਾਲ ਹੁੰਦਾ ਸੀ, ਉਹ ਹੁਣ ਘਟ ਗਿਆ ਸੀ। ਜਦੋਂ ਉਹ ਆਪਣਾ ਲਾਡਲਾ ਬੱਚਾ ਲੈ ਕੇ ਉਹਨਾਂ ਦੇ ਘਰ ਆਉਂਦੀ ਤਾਂ ਉਹਦਾ ਪਤੀ ਤੇ ਸੱਸ ਉਹਦੇ ਬੱਚੇ ਨਾਲ ਬੜਾ ਪਿਆਰ ਕਰਦੇ। ਪਰ ਉਹਨੂੰ ਇਹ ਵੇਖ ਕੇ ਬੱਚੇ ਤੇ ਰੋਜ਼ੀ ਦੋਹਾਂ ਨਾਲ ਘਿਰਣਾ ਹੋਣ ਲਗ ਪੈਂਦੀ ਸੀ। ਉਹ ਅੰਦਰਲੇ ਕਮਰੇ ਵਿਚ ਜਾ ਕੇ ਹਉਂਕੇ ਭਰਦਿਆਂ ਰੋਣ ਲਗ ਪੈਂਦੀ। ਚੁੱਪ ਕਰਕੇ ਅੱਖਾਂ ਪੂੰਝ ਲੈਂਦੀ।

ਉਹਨੂੰ ਪਤਾ ਲੱਗਿਆ ਕਿ ਰੋਜ਼ੀ ਦੇ ਇਕ ਹੋਰ ਬੱਚਾ ਹੋਇਆ ਏ, ਪਰ ਤਦ ਵੀ ਉਸਦੇ ਘਰ ਉਹ ਉਸਨੂੰ ਮਿਲਣ ਨਹੀਂ ਗਈ।

ਪਤੀ ਦੀ ਮਾਂ ਅਕਸਰ ਮਿਹਣੇ ਮਾਰਦੀ ਰਹਿੰਦੀ ਸੀ। ਗੁਆਂਢੀਆਂ ਦੇ ਬੱਚਿਆਂ ਨੂੰ ਬੜੇ ਪਿਆਰ ਨਾਲ ਪੁਚਕਾਰਦੀ ਚੁੰਮਦੀ ਤੇ ਕਦੇ-ਕਦੇ ਬੱਚੇ ਨੂੰ ਆਪਣੇ ਪੁੱਤਰ ਦੀ ਗੋਦੀ ਵਿਚ ਵੀ ਪਾ ਦਿੰਦੀ। ਇਹ ਸਾਰੀਆਂ ਗੱਲਾਂ ਉਹ ਲੁਕ ਕੇ ਵੇਖਦੀ ਹੁੰਦੀ ਸੀ।

ਵਿਆਹ ਹੋਇਆਂ ਪੰਜ ਵਰ੍ਹੇ ਹੋ ਗਏ ਸਨ। ਅਜੇ ਵੀ ਉਹਦੇ ਪਤੀ ਉਹਨੂੰ ਇਕ ਸੱਜ-ਵਿਆਹੀ ਵਹੁਟੀ ਹੀ ਸਮਝਦੇ ਸਨ। ਉਹ ਉਸਨੂੰ ਬਹੁਤ ਪਿਆਰ ਕਰਦੇ ਨੇ—ਕਿਉਂਕਿ ਉਸ ਵਿਚ ਪਿਆਰ ਹੈ। ਉਹ ਉਹਨਾਂ ਨੂੰ ਵੀ ਪਿਆਰ ਕਰਦੀ ਸੀ ਕਿਉਂਕਿ ਪਿਆਰ ਕਰਨ ਲਈ ਉਹ ਮਜ਼ਬੂਰ ਕੀਤੀ ਗਈ ਸੀ।

ਇਕੱਲ, ਪੀੜ ਤੇ ਅੰਧਕਾਰ ਉਹਨੂੰ ਹਰ ਵੇਲੇ ਘੇਰੀ ਰਖਦੇ ਸਨ।

ਕਈ ਭੇਤ ਦਿਲ ਵਿਚ ਲੁਕਾਏ ਹੋਏ ਹਨ। ਜੇ ਉਹ ਖੁੱਲ੍ਹ ਗਏ।

ਹੁਣ ਤਕ ਉਹਨੇ ਰੋ ਰੋ ਕੇ ਹੀ ਦਿਨ ਕੱਟੇ ਸਨ। ਪਰ ਅਖ਼ੀਰ ਕਲ੍ਹ, ਰਾਤੀਂ...

ਮਾਂ ਵਰਾਂਡੇ ਵਿਚ ਬੈਠੀ ਪਿਤਾ ਜੀ ਦੀ ਟੁੱਟੀ ਐਨਕ ਲਾਈ ਭਾਗਵਤ ਪੜ੍ਹ ਰਹੀ ਸੀ ।

ਪਤੀ ਸੌਣ-ਕਮਰੇ ਵਿਚ ਚਲੇ ਗਏ, ਜਿਸਦਾ ਮਤਲਬ ਸੀ ਕਿ ਸੌਣ ਦਾ ਵੇਲਾ ਹੋ ਗਿਆ ਹੈ । ਉਹ ਵੀ ਉਹਨਾਂ ਦੇ ਮਗਰ ਚਲੀ ਗਈ । ਨਿੱਤ ਵਾਂਗ ਹੀ ਵਾਲ ਖੋਹਲ ਕੇ ਉਹਨਾਂ ਨੂੰ ਰਤਾ ਉਤਾਂਹ ਕਰਕੇ ਜੂੜਾ ਕਰ ਲਿਆ ।

ਉਦੋਂ ਹੀ ਪਤੀ ਨੇ ਉਹਨੂੰ ਛਾਤੀ ਨਾਲ ਲਾ ਕੇ ਹੌਲੀ-ਜਿਹੀ ਕਿਹਾ, "ਤੰਕਮ ।"

ਉਹਨੇ ਵੀ ਹੌਲੀ-ਜਿਹੀ ਕਿਹਾ, "ਹਾਂ ਜੀ ।"

"ਤੂੰ ਮੈਨੂੰ ਪਿਆਰ ਕਰਦੀ ਏਂ ਨਾ ?"

"ਇਹ ਕੇਹੀ ਗੱਲ ਪੁਛਦੇ ਓ ?"

"ਤਾਂ ਮੇਰੀ ਇਕ ਗੱਲ ਮੰਨੇਂਗੀ ?"

"ਹਾਂ ਜੀ ।"

ਫੇਰ ਬਿੰਦ ਦਾ ਬਿੰਦ ਉਹ ਚੁਪ ਰਹੇ ।

ਉਹ ਸੋਚੀਂ ਪੈ ਗਏ । ਗੰਭੀਰ ਹੋ ਗਏ । ਸ਼ਾਇਦ ਤਲਾਕ ਦੇਣ ਬਾਰੇ ਸੋਚ ਰਹੇ ਹੋਣ ।

ਜੇ ਇਹੋ ਗੱਲ ਏ ਤਾਂ ਇਹ ਚੰਗਾ ਹੀ ਹੈ । ਘੱਟੋ-ਘੱਟ ਉਹਨਾਂ ਦਾ ਭਵਿਖ ਤਾਂ ਸੁਧਰ ਜਾਏਗਾ । ਚਾਰ ਸਾਲ ਬੀਤ ਗਏ ਨੇ ਪਰ ਅਜੇ ਉਹਨਾਂ ਨੂੰ ਬੱਚੇ ਦੀ ਦਾਤ ਪ੍ਰਾਪਤ ਨਹੀਂ ਹੋਈ । ਸ਼ਾਇਦ ਇਸ ਗੱਲ ਬਾਰੇ ਹੀ ਉਹ ਸੋਚ ਰਹੇ ਹਨ । ਨਹੀਂ ਤਾਂ ਉਹ ਏਨੇ ਗੰਭੀਰ ਹੋ ਕੇ ਚੁਪ ਨਹੀਂ ਸਨ ਕਰਦੇ ।

ਉਹਨੂੰ ਗਲਵਕੜੀ ਵਿਚ ਘੁਟਦਿਆਂ ਉਹਨਾਂ ਕਿਹਾ, "ਕਲ੍ਹ ਸਵੇਰੇ ਆਪਾਂ ਡਾਕਟਰ ਕੋਲ ਚਲਾਂਗੇ । ਵਿਆਹ ਹੋਇਆਂ ਚਾਰ ਸਾਲ ਹੋ ਗਏ । ਆਪਾਂ ਪਤਾ ਤਾਂ ਕਰੀਏ ਕਿ ਗੱਲ ਕੀ ਏ ।"

ਇਹ ਸੁਣ ਕੇ ਉਹ ਤ੍ਰਬਕ ਪਈ ।

ਉਹਨਾਂ ਦੇ ਹੋਠਾਂ ਨਾਲੋਂ ਆਪਣੇ ਹੋਠ ਵਖ ਕਰਨ ਦਾ ਯਤਨ ਕੀਤਾ ।

ਕੋਈ ਉਤਰ ਨਾ ਦੇ ਸਕੀ ਕਿ ਚੱਲਾਂਗੇ ਜਾਂ ਨਹੀਂ । ਕਲ੍ਹ ਉਸ ਬਾਰੇ ਆਖ਼ਰੀ ਨਿਰਣਾ ਹੋ ਜਾਏਗਾ । ਸਾਰੀ ਗੱਲ ਦਾ ਭੇਤ ਖੁਲ੍ਹ ਜਾਏਗਾ ।

ਦਿਲ ਧੜਕਣ ਲਗ ਪਿਆ । ਉਹ ਫ਼ਿਕਰਮੰਦ ਹੋ ਗਈ, ਤੇ ਦਿਲ ਕੀਤਾ ਕਿ ਇਸ ਨਾਲੋਂ ਤਾਂ ਚੰਗਾ ਹੈ ਮੌਤ ਹੀ ਆ ਜਾਏ ।

ਪਤਾ ਨਹੀਂ ਕਿੰਨਾ ਕੁ ਚਿਰ ਅਜਿਹੀਆਂ ਸੋਚਾਂ ਵਿਚ ਗੁੰਮ ਹੋਈ ਉਹ ਲੇਟੀ ਰਹੀ । ਫੇਰ ਉਹਨੂੰ ਦੋ ਵਾਰ ਘੜਿਆਲ ਵਜਦਾ ਸੁਣਿਆ । ਸ਼ਾਇਦ ਇਹ ਘੜਿਆਲ ਵੀ ਪੀੜ ਨਾਲ ਤ੍ਰਹਿ ਗਿਆ ਸੀ ।

ਪਿਆਸ ਲੱਗੀ । ਪਾਣੀ ਦਾ ਗਿਲਾਸ ਪੀਣ ਲਈ ਉਠੀ । ਆਪਣੇ ਪਤੀ ਦਾ ਹੱਥ ਆਪਣੇ ਉਤੋਂ ਹੌਲੀ-ਜਿਹੀ ਲਾਂਭੇ ਕੀਤਾ । ਉਹ ਘੁਰਾੜੇ ਮਾਰ ਰਹੇ ਸਨ ।

ਦੋ ਗਿਲਾਸ ਪਾਣੀ ਦੇ ਪੀ ਗਈ। ਮੁੜ ਆ ਕੇ ਲੇਟ ਗਈ। ਇੰਜ ਲੱਗਿਆ ਜਿਵੇਂ ਤਾਪ ਚੜ੍ਹਿਆ ਹੋਵੇ। ਮਾਮੂਲੀ ਸਰਦੀ ਵੀ ਲੱਗੀ। ਦਿਲ ਵਿਚ ਅਨੇਕਾਂ ਪੀੜਾਂ ਸਨ, ਹਨੇਰਾ ਹੋਰ ਸੰਘਣਾ ਹੋ ਗਿਆ।

ਅੱਖਾਂ ਮੀਟ ਕੇ ਲੇਟ ਗਈ। ਮਨ ਦਾ ਹਨੇਰਾ ਬਾਹਰ ਵਲ ਤੇ ਬਾਹਰਲਾ ਹਨੇਰਾ ਮਨ ਵਲ ਪ੍ਰਵਾਹਿਤ ਹੁੰਦਾ ਰਿਹਾ। ਅੰਤਰਦਵੰਦ ਚਲਦਾ ਰਿਹਾ...ਉਹ; ਕੇਹੀ ਸੁੰਨ-ਮਸਾਣ...ਹਨੇਰਾ... ਕਾਸ਼! ਕਿ ਹੁਣ ਮੈਨੂੰ ਕੋਈ ਉਠਾਏ ਨਾ।

## ਲੇਖਕਾਂ ਬਾਰੇ ਜਾਣਕਾਰੀ

### 1. ਐਨ. ਪੀ. ਮੁਹੰਮਦ

ਸੰਨ 1928 ਈ. ਵਿਚ ਕੀਸ਼ਿੱਕੋਡ ਦੇ ਨੇੜੇ ਤੇੜੇ ਉਹਨਾਂ ਦਾ ਜਨਮ ਹੋਇਆ। ਹਾਈ ਸਕੂਲ ਦੀ ਪੜ੍ਹਾਈ ਪੂਰੀ ਕਰਨ ਪਿਛੋਂ, ਆਜ਼ਾਦੀ-ਅੰਦੋਲਨ ਵਿਚ ਭਾਗ ਲਿਆ। ਕੁਝ ਚਿਰ ਪਿਛੋਂ ਸਾਰੀਆਂ ਸਮਾਜਕ ਸਰਗਰਮੀਆਂ ਤੋਂ ਵੱਖ ਹੋ ਕੇ ਆਪਣੇ ਅਧਿਅਨ ਵਿਚ ਲੀਨ ਹੋ ਗਏ। ਉਹ ਇਕ ਚੰਗੇ ਪ੍ਰਬੰਧਕਾਰ ਤੇ ਚਿੰਤਕ ਵੀ ਹਨ। ਸਾਹਿਤ ਦੀ ਕਿਸੇ ਵਿਸ਼ੇਸ਼ ਧਾਰਾ ਨਾਲ ਉਹਨਾਂ ਦਾ ਕੋਈ ਸੰਬੰਧ ਨਹੀਂ। ਉਹਨਾਂ ਦੇ ਪਾਤਰ ਆਤਮਾ ਦੀ ਪਵਿਤਰਤਾ ਲਈ ਸੰਘਰਸ਼ ਕਰਦੇ ਹਨ। ਜਿਸ ਮੁਸਲਮਾਨ ਸਮਾਜ ਵਿਚ ਉਹਨਾਂ ਦਾ ਜਨਮ ਤੇ ਪਾਲਣਾ ਹੋਈ, ਉਸ ਸਮਾਜ ਦਾ ਯਥਾਰਥ ਚਿਤਰਣ ਉਹਨਾਂ ਦੀਆਂ ਕਹਾਣੀਆਂ ਵਿਚ ਮਿਲਦਾ ਹੈ।

**ਰਚਨਾਵਾਂ** : ਟੋਪੀ ਤੇ ਨਕਾਬ[1], ਸੱਜਣਾਂ ਦਾ ਦੇਸ, ਮੌਤ ਨੇ ਗਾਈਆਂ ਲੋਰੀਆਂ, ਬਿਆਲ੍ਹੀਵੇਂ ਘਰ ਵਿਚ ਸ਼ੈਤਾਨ

ਕਵਿਤਾਵਾਂ—ਪਸਲੀ, ਪ੍ਰੈਸੀਡੈਂਟ ਦੀ ਪਹਿਲੀ ਮੌਤ

ਕਹਾਣੀਆਂ—ਰੁੱਖ, ਅਰਬ ਦਾ ਸੋਨਾ (ਕਹਾਣੀ ਸੰਗ੍ਰਹਿ)

ਉਪਨਿਆਸ—ਹਰਣਾਕਸ਼ਿਪ

### 2. ਪੱਟਤੁਵਿਲਾ ਕਰੁਣਾਕਰਨ

ਉਹਨਾਂ ਦਾ ਜਨਮ ਮਲਿਆਲਮ ਸੰਨ 1101 ਕ੍ਰਕਿਟਕੰ (ਹਾੜ੍ਹ) ਮਹੀਨੇ ਵਿਚ ਕੋਲੱਮ ਸ਼ਹਿਰ ਵਿਚ ਹੋਇਆ। ਉਚ-ਵਿਦਿਆ ਮਦਰਾਸ ਤੇ ਨਿਊਯਾਰਕ ਵਿਚ ਪ੍ਰਾਪਤ ਕੀਤੀ।

---

1. ਨਕਾਬ—ਕੇਰਲ ਵਿਚ ਘੁੰਡ ਦਾ ਰਵਾਜ ਨਹੀਂ। ਕੇਰਲ ਦੀਆਂ ਮੁਸਲਮਾਨ ਔਰਤਾਂ ਸਿਰ ਉਤੇ ਇਕ ਬਰੀਕ ਰੰਗੀਨ ਚੁੰਨੀ-ਜਿਹੀ ਲੈਂਦੀਆਂ ਹਨ ਜਿਸ ਨੂੰ 'ਤੱਠਾਂ' ਕਹਿੰਦੇ ਹਨ।

ਵਿਦਿਆ ਪ੍ਰਾਪਤੀ ਦੇ ਦੌਰਾਨ ਥੋੜੇ ਕੁ ਸਮੇਂ ਲਈ ਤਿਰੁਵਨੰਤਪੁਰਮ 'ਕੇਰਲ ਕੌਮਦੀ' ਇਕ ਦੈਨਿਕ-ਪੱਤਰ ਵਿਚ ਵੀ ਉਹਨਾਂ ਨੇ ਕੰਮ ਕੀਤਾ। ਨਿਊਯਾਰਕ ਤੋਂ ਉਚ-ਵਿਦਿਆ ਪ੍ਰਾਪਤ ਕਰਕੇ ਮੁੜਣ ਪਿਛੋਂ, 'ਪਿਯੇਰਸ-ਲੇਰਲੀ' ਨਾਮੀ ਇਕ ਵਿਦੇਸ਼ੀ ਕੰਪਨੀ ਵਿਚ ਕੰਮ ਕਰਨ ਲਗ ਪਏ। ਉਹਨਾਂ ਨੇ ਕੁਝ ਕੁ ਕਹਾਣੀਆਂ ਹੀ ਲਿਖੀਆਂ ਹਨ। ਪਰ ਉਹ ਏਨੀਆਂ ਦਿਲ-ਟੁੰਬਵੀਆਂ ਹਨ ਕਿ ਮਨ ਉਤੇ ਡੂੰਘਾ ਪ੍ਰਭਾਵ ਪੈਂਦਾ ਹੈ। ਅੰਤਰਮੁਖੀ ਹੋਣ ਕਾਰਨ ਕਿਸੇ ਖ਼ਾਸ ਵਿਚਾਰਧਾਰਾ ਜਾਂ ਸਾਰਵਜਨਿਕ ਦਲ ਨਾਲ ਉਹਨਾਂ ਦਾ ਕੋਈ ਸੰਬੰਧ ਨਹੀਂ। ਉਹ ਆਪਣੀ ਜ਼ਿੰਦਗੀ ਸਭ ਵਲੋਂ ਅਟੰਕ ਰਹਿ ਕੇ ਬਿਤਾ ਰਹੇ ਹਨ।

**ਰਚਨਾਵਾਂ** : ਕੁਝਣੇ ਮਟਡ ਬੂਰਸ਼ਵਾ ਸਨੇਹਿਤਨ (ਅੱਖਾਂ ਮੁੜ ਮਿਲੀਆਂ)।

ਕਹਾਣੀ ਸੰਗ੍ਰਹਿ—ਮੁਨੀ

### 3. ਕੋਵਿਲਨ

ਉਹਨਾਂ ਦਾ ਅਸਲੀ ਨਾਂ ਵਟੱਮ ਪਰੰਪਿਲ ਵੇਲੱਪਨ ਅਯੱਪੱਨ ਹੈ। ਗੁਰੂ ਵਾਯੂਰ ਦੇ ਨੇੜੇ ਇਕ ਗ਼ਰੀਬ ਪਰਿਵਾਰ ਵਿਚ ਉਹਨਾਂ ਦਾ ਜਨਮ ਮਲਿਆਲਮ ਸੰਨ 1098 ਵਿਚ ਹੋਇਆ। ਜਦੋਂ ਸੰਸਕ੍ਰਿਤ ਕਾਲਜ ਵਿਚ ਆਚਾਰੀਆ ਦੀ ਸਿੱਖਿਆ ਪ੍ਰਾਪਤ ਕਰ ਰਹੇ ਸਨ ਤਾਂ ਪੜ੍ਹਾਈ ਵਿਚ ਛੱਡਣੀ ਪਈ। 1942 ਈ. ਵਿਚ 'ਭਾਰਤ ਛੱਡੋ' ਅੰਦੋਲਨ ਵਿਚ ਭਾਗ ਲਿਆ। 1943 ਈ. ਵਿਚ 'ਨੇਵੀ' ਵਿਚ ਭਰਤੀ ਹੋ ਗਏ ਪਰ ਇਕ ਸਾਲ ਪਿਛੋਂ ਹੀ ਨੇਵੀ-ਕ੍ਰਾਂਤੀ ਦੇ ਕਾਰਨ ਉਥੋਂ ਵੀ ਕਢ ਦਿਤੇ ਗਏ। ਚਾਰ ਸਾਲ ਪਿਛੋਂ ਫ਼ੌਜ ਦੇ ਸਿਗਨਲ ਕੋਰ ਵਿਚ ਭਰਤੀ ਹੋ ਗਏ। 1968 ਈ. ਵਿਚ ਹਵਾਲਦਾਰ ਮੇਜਰ ਦੀ ਪਦਵੀ ਤੋਂ ਸੇਵਾ-ਨਵਿਰਤ ਹੋਏ। ਉਹਨਾਂ ਦੀ ਜ਼ਿੰਦਗੀ ਦੁੱਖਾਂ-ਤਕਲੀਫ਼ਾਂ ਤੇ ਪਰੇਸ਼ਾਨੀਆਂ ਦੀ ਹੀ ਇਕ ਲੰਮੀ ਕਹਾਣੀ ਹੈ। ਉਹਨਾਂ ਦਾ ਇਹ ਅਨੁਭਵ ਉਹਨਾਂ ਦੀਆਂ ਮੁਢਲੀਆਂ ਰਚਨਾਵਾਂ ਵਿਚੋਂ ਸਪੱਸ਼ਟ ਨਜ਼ਰ ਆਉਂਦਾ ਹੈ। ਭਾਵੇਂ ਉਹਨਾਂ ਨੇ ਸਾਹਿਤ ਵਿਚ ਇਕ ਕਵੀ ਦੇ ਰੂਪ ਵਿਚ ਹੀ ਪ੍ਰਵੇਸ਼ ਕੀਤਾ ਸੀ, ਪਰ ਉਹਨਾਂ ਨੇ ਕਹਾਣੀਆਂ ਤੇ ਨਾਵਲ ਹੀ ਬਹੁਤੇ ਲਿਖੇ ਹਨ। ਮਲਿਆਲਮ ਕਹਾਣੀ ਸਾਹਿਤ ਵਿਚ "ਸੈਨਿਕਾਂ ਦੀਆਂ ਕਹਾਣੀਆਂ" ਵਿਧਾ ਦਾ ਵਿਕਾਸ ਕਰਨ ਵਿਚ ਉਹਨਾਂ ਨੇ ਆਪਣਾ ਬਹੁਤ ਹਿੱਸਾ ਪਾਇਆ ਹੈ।

**ਰਚਨਾਵਾਂ** :

ਕਹਾਣੀ ਸੰਗ੍ਰਹਿ—ਇਕ ਜ਼ਮਾਨੇ ਵਿਚ ਇਕ ਮਨੁਖ ਸੀ, ਹੱਡੀ ਦਾ ਇਕ ਟੁਕੜਾ,
ਇਕ ਪਾਈਆ ਬਾਰੂਦ, ਇਹ ਜ਼ਿੰਦਗੀ ਅਨਾਥ ਹੈ

ਨਾਟਕ—ਤੇਰਾ ਵਿਸ਼ਵਾਸ ਤੇਰਾ ਭਲਾ ਕਰੇਗਾ

ਉਪਨਿਆਸ—ਮਗਨ ਹਿਰਦਾ, ਏ ਮਾਈਨਸ ਬੀ, ਹੋਟਮ (ਤਿਉਹਾਰ)

## 4. ਐਨ. ਮੋਹਨਨ

ਸੰਨ 1933 ਈ. ਵਿਚ ਰਾਮਪੁਰਮ ਵਿਚ ਉਹਨਾਂ ਦਾ ਜਨਮ ਹੋਇਆ। ਪ੍ਰਸਿੱਧ ਕਾਵਿਤਰੀ ਤੇ ਕਹਾਣੀਕਾਰ ਲਲਿਤਾਂਬਿਕਾ ਅੰਤਰਜਨਮ ਉਹਨਾਂ ਦੇ ਮਾਤਾ ਜੀ ਹਨ। ਕਾਲਜ ਦੀ ਪੜ੍ਹਾਈ ਸਮਾਪਤ ਕਰਨ ਪਿਛੋਂ ਦੋ ਸਾਲ ਇਕ ਕਾਲਜ ਵਿਚ ਪ੍ਰਾਧਿਆਪਕ ਵਜੋਂ ਵੀ ਕੰਮ ਕਰਦੇ ਰਹੇ। ਪਿਛੋਂ ਸਰਕਾਰੀ ਸੇਵਾ ਵਿਚ ਆ ਗਏ। ਉਹ ਮਲਿਆਲਮ ਕਹਾਣੀ-ਸਾਹਿਤ ਧਾਰਾ ਦੇ ਸ਼ਕਤੀਸ਼ਾਲੀ ਸਵਛੰਦਤਾਵਾਦੀ ਕਹਾਣੀਕਾਰ ਹਨ।

**ਰਚਨਾਵਾਂ** :

ਕਹਾਣੀ ਸੰਗ੍ਰਹਿ—ਮੇਰੀ ਕਹਾਣੀ (ਤੇਰੀ ਵੀ), ਦੁੱਖ ਦੀਆਂ ਰਾਤਾਂ, ਪੂਜਾ ਲਈ ਨਾ ਚੜ੍ਹੇ ਫੁੱਲ (ਕਹਾਣੀ ਸੰਗ੍ਰਹਿ)

## 5. ਐਮ. ਗੋਬਿੰਦਨ

ਜਨਮ ਸੰਨ 1919 ਈ. ਵਿਚ ਹੋਇਆ। ਜੀਵਨ ਦੀਆਂ ਮੁਸ਼ਕਲਾਂ ਦੇ ਕਾਰਨ ਉਚੀ ਵਿਦਿਆ ਪ੍ਰਾਪਤ ਨਾ ਕਰ ਸਕੇ। ਮਦਰਾਸ ਵਿਚ ਇਕ ਮਾਮੂਲੀ ਨੌਕਰੀ ਮਿਲੀ। ਕੁਝ ਚਿਰ ਤਕ ਆਪਣੀ ਪੜ੍ਹਾਈ ਵਿਚ ਰੁੱਝੇ ਰਹੇ। ਐਮ. ਐਨ. ਰਾਏ ਦੇ ਉਪਾਸ਼ਕ ਤੇ ਟੇਡੀਕਲ ਹਿਉਮਨਿਸਟ ਬਣ ਗਏ। ਰਾਏ ਨਾਲ ਉਹਨਾਂ ਦੀ ਮਿਤਰਤਾ ਨੇ ਉਹਨਾਂ ਦੀ ਚਿੰਤਨ-ਸ਼ਕਤੀ ਨੂੰ ਵਿਕਸਤ ਕੀਤਾ। ਕੇਰਲ ਪ੍ਰਾਂਤ ਬਣਦਿਆਂ ਹੀ ਤਰੇਵੇਂਦ੍ਰਮ ਵਿਚ ਸਰਕਾਰੀ ਸੇਵਾ ਵਿਚ ਨਿਯੁਕਤ ਹੋ ਗਏ। ਕਮਿਉਨਿਸਟ ਸਰਕਾਰ ਪ੍ਰਤੀ ਵਿਰੋਧ ਪ੍ਰਗਟ ਕਰਨ ਲਈ ਉਹਨਾਂ ਨੇ ਅਸਤੀਫ਼ਾ ਦੇ ਦਿਤਾ। ਕੇਰਲ ਭਰ ਵਿਚ ਜਨਤੰਤਰ ਵੇਦੀਆਂ ਦੀ ਸਥਾਪਨਾ ਕਰਕੇ ਤੇ 'ਸਮੀਕਸ਼ਾ' ਨਾਮੀ ਮਾਸਕ ਪੱਤਰ ਦਾ ਸੰਪਾਦਨ ਕਰਕੇ ਉਹਨਾਂ ਨੇ ਆਪਣੇ ਦਰਸ਼ਨ ਤੇ ਸਿਧਾਂਤਾਂ ਦਾ ਪਰਚਾਰ ਕੀਤਾ। ਛੇਤੀ ਹੀ ਉਹਨਾਂ ਨੇ ਭਾਰਤ ਦੇ ਬੁੱਧੀ-ਜੀਵੀਆਂ ਵਿਚ ਆਪਣਾ ਆਦਰਯੋਗ ਥਾਂ ਪ੍ਰਾਪਤ ਕਰ ਲਿਆ ਸੀ। ਉਹਨਾਂ ਦੀ ਅਦਭੁਤ ਮੌਲਿਕ ਚਿੰਤਨ-ਸ਼ਕਤੀ ਨੇ ਮਲਿਆਲਮ ਵਿਚ ਦਾਰਸ਼ਨਿਕ ਤੇ ਰਚਨਾਤਮਿਕ ਪੱਧਰ ਉਤੇ ਡੂੰਘਾ ਪ੍ਰਭਾਵ ਪਾਇਆ ਹੈ। ਅੰਗਰੇਜ਼ੀ ਤੇ ਮਲਿਆਲਮ ਕਵੀ ਦੇ ਰੂਪ ਵਿਚ ਉਹਨਾਂ ਦੀ ਚੋਖੀ ਚਰਚਾ ਹੋਈ ਹੈ।

**ਰਚਨਾਵਾਂ** :

ਕਵਿਤਾ ਸੰਗ੍ਰਹਿ—ਗਿਆਨ-ਅਸ਼ਨਾਨ, ਮੇਨਕਾ

ਕਹਾਣੀ ਸੰਗ੍ਰਹਿ—ਰਾਣੀ ਦੀ ਕੁੱਤੀ

ਨਾਟਕ—ਨਾ ਮਨੁੱਖ ਨੂੰ ਨਾ ਮਾਰਨਾ

ਲੇਖ ਰਚਨਾ—ਅਨਵੇਸ਼ਣ ਦਾ ਆਰੰਭ, ਰਤਾ ਸੋਚ ਲਏਂ ਤਾਂ ਫੇਰ ? ਗਿਆਨ ਦੇ ਫਲ, ਮਨੁੱਖੀ ਕੀਮਤਾਂ, ਸਾਮਵਾਦ ਤੋਂ ਅੱਗੇ ਵਧਣਾ, ਸ਼ੈਤਾਨ ਤੇ ਮਨੁੱਖ, ਵਸੀਅਤਨਾਮਾ, ਬਸ਼ੀਰ ਦਾ ਲਾਡਲਾ ਚੂਹਾ, ਸਮੱਸਿਆਵਾਂ ਤੇ ਸਮਾਧਾਨ

## 6. ਜੈਯਦੇਵਨ

ਪੀ. ਜਨਾਰਦਨ ਮੈਨਨ ਇਨ੍ਹਾਂ ਦਾ ਅਸਲੀ ਨਾਮ ਹੈ। ਅਰਨਾਕੁਲਮ ਮਹਾਰਾਜਾਜ਼ ਕਾਲਜ ਅਤੇ ਲਾਅ ਕਾਲਜ ਦੀ ਸਿਖਿਆ ਸਮਾਪਤ ਕਰਨ ਦੇ ਬਾਅਦ ਕੁਝ ਸਮੇਂ ਤਕ ਕੇਰਲ ਹਾਈ ਕੋਰਟ ਵਿਚ ਵਕਾਲਤ ਕੀਤੀ। ਉਨ੍ਹਾਂ ਨੇ ਆਕਾਸ਼ਬਾਣੀ ਲਈ ਬਹੁਤ ਸਾਰੇ ਨਾਟਕ, ਕਹਾਣੀਆਂ ਆਦਿ ਲਿਖੇ ਹਨ।

**ਰਚਨਾਵਾਂ** :

ਕਹਾਣੀ ਸੰਗ੍ਰਹਿ—ਗੋਪੁਰ ਦੁਆਰ ਤੇ, ਘਮੰਡ
ਉਪਨਿਆਸ - ਵ੍ਰਿਸ਼ਚਕ ਹਵਾ ਵਿਚ

## 7. ਕਾਕੱਨਾਟਨ

ਕਾਕੱਨਾਟਨ ਜ਼ਾਰਜ ਵਰਗੀਸ ਦਾ ਉਪਨਿਆਸਕਾਰ ਹੈ। ਸੰਨ 1932 ਈ. ਵਿਚ ਕੋਲਮ ਵਿਚ ਉਹਨਾਂ ਦਾ ਜਨਮ ਹੋਇਆ। ਉਹਨਾਂ ਦੇ ਪਿਤਾ ਜਾਰਜ ਕਾਕੱਨਾਟਨ ਨੇ ਗਿਰਜਾ ਘਰ ਤੇ ਉਥੋਂ ਦੀਆਂ ਦੂਸ਼ਤ ਪ੍ਰਵਿਰਤੀਆਂ ਦੇ ਵਿਰੁੱਧ ਆਪਣੀ ਆਵਾਜ਼ ਬੁਲੰਦ ਕੀਤੀ। ਉਹ ਪ੍ਰਗਤੀਸ਼ੀਲ ਨੌਜਵਾਨ ਸਨ। ਇਸ ਲਈ ਜਦੋਂ ਉਹਨਾਂ ਦੇ ਹੀ ਸਮਾਜ ਨੇ ਉਹਨਾਂ ਦਾ ਸਾਥ ਛੱਡ ਦਿਤਾ ਤਾਂ ਉਹਨਾਂ ਨੂੰ ਆਪਣੀ ਜਨਮ-ਭੂਮੀ ਤੋਂ ਆਉਣਾ ਪਿਆ। ਸੰਨ 1922 ਈ. ਵਿਚ ਬੀ.ਐਸ.ਸੀ. ਪਾਸ ਕਰਕੇ ਉਹਨਾਂ ਨੇ ਮਦਰਾਸ ਤੇ ਤਿਰੁਨਾਪਿੱਲੀ ਵਿਚ ਕੰਮ ਕੀਤਾ। ਫੇਰ ਦੋ ਸਾਲ ਦਿੱਲੀ ਰੇਲਵੇ ਵਿਚ ਕੰਮ ਕਰਦੇ ਰਹੇ। ਪੂਰਬੀ ਜਰਮਨੀ ਦੇ ਸੱਦੇ ਉਤੇ "ਭਾਰਤ ਦੀਆਂ ਵਰਤਮਾਨ ਸਮਾਜਿਕ, ਆਰਥਿਕ ਪ੍ਰਸਥਿਤੀਆਂ ਵਿਚ ਸਾਹਿਤਕਾਰ ਦਾ ਫ਼ਰਜ਼" ਦੇ ਵਿਸ਼ੇ ਉਤੇ ਖੋਜ ਕਰਨ ਗਏ। ਪਰ ਇਕ ਸਾਲ ਪਿਛੋਂ ਖੋਜ ਵਿੱਚੇ ਛੱਡ ਕੇ ਮੁੜ ਆਏ। ਹੁਣ ਉਹ ਆਪਣਾ ਸਾਰਾ ਸਮਾਂ ਸਾਹਿਤ-ਸੇਵਾ ਵਿਚ ਲਾਉਂਦੇ ਹਨ। ਆਧੁਨਿਕ ਪ੍ਰਮੁਖ ਕਹਾਣੀਕਾਰਾਂ ਵਿਚ ਉਹਨਾਂ ਦਾ ਬਹੁਤ ਚੰਗਾ ਸਥਾਨ ਹੈ।

**ਰਚਨਾਵਾਂ** :

ਕਹਾਣੀ ਸੰਗ੍ਰਹਿ - ਵਪਾਰ, ਸਫਟਿਕ ਘਰ, ਸਤ੍ਰੂਹ, ਯੁਧ ਦਾ ਅੰਤ, ਬਾਹਰ ਵਲ ਦਾ ਰਾਹ।
ਉਪਨਿਆਸ—ਗਵਾਹ, ਚੇਤਕ, ਸਤਵੀਂ ਮੁਦਰਾ, ਗਰਮ ਮੇਖਲਾ, ਅਗਿਆਨ ਦੀਆਂ ਢਲਾਨਾਂ, ਪਰੰਕੀ ਪਹਾੜ

## 8. ਓ. ਵੀ. ਵਿਜਯਨ

ਜਨਮ 1931 ਈ. ਵਿਚ ਹੋਇਆ। ਉਹ ਕਵੀ ਵੀ ਹਨ, ਉਪਨਿਆਸਕਾਰ ਤੇ ਕਹਾਣੀਕਾਰ ਵੀ। ਨਾਲੇ ਕੌਮੀ ਪੱਧਰ ਦੇ ਪ੍ਰਸਿਧ ਕਾਰਟੂਨਿਸਟ ਵੀ ਹਨ। ਅੰਗਰੇਜ਼ੀ ਦੀ ਐਮ.ਏ. ਪਾਸ

ਕਰਨ ਪਿਛੋਂ ਤਿੰਨ ਵਰ੍ਹੇ ਉਹਨਾਂ ਨੇ ਪ੍ਰਾਧਿਆਪਕ ਵਜੋਂ ਕੰਮ ਕੀਤਾ ਤੇ ਪਿੱਛੋਂ ਦਿੱਲੀ ਦੇ 'ਸ਼ੰਕਰਜ਼ ਵੀਕਲੀ' ਵਿਚ ਵਿਅੰਗ-ਚਿਤਰਕਾਰ ਬਣ ਗਏ। ਉਹ 'ਪੇਟ੍ਰੀਆਟ' ਦੈਨਿਕ ਪੱਤਰ ਦੇ ਵੀ ਵਿਅੰਗ-ਚਿਤਰਕਾਰ ਰਹੇ। ਇੰਡੀਅਨ ਐਕਸਪ੍ਰੈਸ, ਹਿੰਦੁਸਤਾਨ ਟਾਈਮਜ਼, ਲਿੰਕ ਆਦਿ ਪੱਤਰਾਂ ਦੇ ਵੀ ਆਰਟ ਕ੍ਰਿਟਿਕ ਹਨ। ਅਜਕਲ੍ਹ ਮਦਰਾਸ ਦੇ 'ਹਿੰਦੂ' ਦੈਨਿਕ, ਹਾਂਗਕਾਂਗ ਦੇ 'ਫ਼ਾਰ ਈਸਟ੍ਰਨ ਇਕੋਨੋਮਿਕਸ ਰੀਵੀਊ' ਲਈ ਵੀ ਕੰਮ ਕਰਦੇ ਹਨ। ਮਲਿਆਲਮ ਕਹਾਣੀ ਤੇ ਨਾਵਲ ਵਿਚ ਨਵੀਨ ਪ੍ਰਵਿਰਤੀਆਂ ਲਿਆਉਣ ਵਾਲਿਆਂ ਵਿਚ ਉਹਨਾਂ ਦਾ ਮਹੱਤਵਪੂਰਨ ਸਥਾਨ ਹੈ।

**ਰਚਨਾਵਾਂ** :

ਕਹਾਣੀ ਸੰਗ੍ਰਹਿ—ਤਿੰਨ ਯੁੱਧ, ਉੱਚ ਕੋਟੀ

ਉਪਨਿਆਸ—ਖਸਾਕ ਦਾ ਇਤਿਹਾਸ

## 9. ਐਮ. ਮੁਕੰਦਨ

ਸੰਨ 1942 ਈ. ਵਿਚ ਪੁਰਾਣੇ ਫ਼ਰਾਂਸੀਸੀ ਇਲਾਕੇ ਮਾਹੀ ਵਿਚ ਉਹਨਾਂ ਦਾ ਜਨਮ ਹੋਇਆ। ਫ਼ਰਾਂਸੀਸੀ ਢੰਗ ਦੀ ਸਿਖਿਆ ਪ੍ਰਾਪਤ ਕੀਤੀ। ਪਹਿਲੀ ਉਮਰ ਵਿਚ ਬਹੁਤਾ ਸਮਾਂ ਬੀਮਾਰ ਰਹਿਣ ਕਰਕੇ ਆਪਣੀ ਪੜ੍ਹਾਈ ਪੂਰੀ ਨਾ ਕਰ ਸਕੇ। ਸੰਨ 1961 ਵਿਚ ਨੌਕਰੀ ਦੀ ਭਾਲ ਵਿਚ ਦਿੱਲੀ ਆਏ। ਇਕ ਫ਼ਰਾਂਸੀਸੀ ਤੇ ਫੇਰ ਇਕ ਮਲਿਆਲਮ ਸਕੂਲ ਵਿਚ ਦੋ ਸਾਲ ਪੜ੍ਹਾਉਂਦੇ ਰਹੇ। 1961 ਈ. ਤੋਂ ਲਗਾਤਾਰ ਕਹਾਣੀਆਂ ਤੇ ਉਪਨਿਆਸ ਲਿਖਦੇ ਆ ਰਹੇ ਹਨ। ਉਹ ਆਧੁਨਿਕ ਮਲਿਆਲਮ ਕਹਾਣੀ ਦੇ ਮੋਹਰੀਆਂ ਵਿਚੋਂ ਹਨ।

**ਰਚਨਾਵਾਂ** :

ਕਹਾਣੀ ਸੰਗ੍ਰਹਿ—ਘਰ, ਨਦੀ ਅਤੇ ਬੇੜੀ, ਵੇਸ਼ਵਾਓ ! ਤੁਹਾਡੇ ਲਈ ਇਕ ਟਿਕਾਣਾ, ਸਾਢੇ ਪੰਜ ਸਾਲ ਦੀ ਉਮਰ ਦਾ ਬੱਚਾ।

ਨਾਵਲ—ਦਿੱਲੀ, ਆਸਮਾਨ ਦੇ ਹੇਠ, ਆਵਿਲਾ ਦਾ ਸੂਰਜ-ਉਦੇ, ਹਰਦਵਾਰ ਵਿਚ ਘੜਿਆਲ ਵਜਦਾ ਹੈ, ਇਹ ਦੁਨੀਆ ਤੇ ਉਸ ਵਿਚ ਇਕ ਛੋਟਾ ਬੰਦਾ, ਮਯੱਸ਼ਿ ਨਦੀ ਦੇ ਕੰਢੇ ਉੱਤੇ

## 10. ਐਮ. ਪੀ. ਨਾਰਾਇਣ ਪਿੱਲੈ

ਸੰਨ 1939 ਈ. ਵਿਚ ਜਨਮ ਹੋਇਆ। 1960 ਵਿਚ ਬਨਾਰਸ ਹਿੰਦੂ ਵਿਸ਼ਵਵਿਦਿਆਲੇ ਤੋਂ ਬੀ.ਐਸ.ਸੀ. ਦੀ ਡਿਗਰੀ ਪ੍ਰਾਪਤ ਕੀਤੀ। ਪੰਜ ਸਾਲ ਦਿੱਲੀ ਦੇ ਯੋਜਨਾ ਆਯੋਗ

ਵਿਚ ਕੰਮ ਕੀਤਾ । 1966 ਈ. ਵਿਚ ਹਾਂਕਗਾਂਕ ਦੇ 'ਫ਼ਾਰ ਈਸਟ੍ਰਨ ਇਕੋਨੋਮਿਕਸ ਰੀਵੀਊ' ਵਿਚ ਸਹਾਇਕ ਸੰਪਾਦਕ ਦੇ ਤੌਰ ਉਤੇ ਜਾ ਲੱਗੇ । ਅਜ ਕਲ ਬੰਬਈ ਦੇ 'ਕਾਮਰਸ' ਨਾਮੀ ਪ੍ਰਕਾਸ਼ਨ ਵਿਚ ਕੰਮ ਕਰਦੇ ਹਨ । 1963 ਈ. ਤੋਂ ਮਾਸਿਕ-ਪਤਰਕਾਵਾਂ ਵਿਚ ਲਿਖ ਰਹੇ ਹਨ ।

**ਰਚਨਾਵਾਂ** :

ਕਹਾਣੀ ਸੰਗ੍ਰਹਿ—ਮੁਰੂਕਨ ਨਾਮੀ ਸਪੇਰਾ

## 11. ਤੁਲਸੀ

'ਤੁਲਸੀ' ਉਹਨਾਂ ਦਾ ਉਪਨਾਮ ਹੈ । ਜਨਮ 1916 ਈ. ਵਿਚ ਹੋਇਆ । ਅੰਗਰੇਜ਼ੀ ਸਾਹਿਤ ਮੁੱਖ ਵਿਸ਼ੇ ਦੇ ਰੂਪ ਵਿਚ ਪੜ੍ਹ ਕੇ ਬੀ.ਏ. ਪਾਸ ਕੀਤਾ । ਸ਼ਿਲਪ-ਵਿਧਾਨ ਦੀ ਦ੍ਰਿਸ਼ਟੀ ਤੋਂ ਸੁੰਦਰ ਕਹਾਣੀਆਂ ਦੀ ਰਚਨਾ ਕਰਨ ਵਾਲੇ ਤੁਲਸੀ ਜੀ ਨਵੇਂ ਕਹਾਣੀਕਾਰਾਂ ਵਿਚ ਮੋਹਰੀ ਹਨ ।

**ਰਚਨਾਵਾਂ** :

ਉਪਨਿਆਸ—ਟਾਪੂ, ਮੁਟਿਆਰ, ਆਦਰਰਾ, ਰਾਗ, ਟਹਿਕਣ ਗਰਮੀ ਦੀਆਂ ਹੱਦਾਂ ।

ਕਹਾਣੀ ਸੰਗ੍ਰਹਿ—ਕਰੇਲੇ ਨੂੰ ਨਿੱਤ ਨਚੋੜ, ਤੂੰ ਤੇ ਤੇਰਾ ਰਾਹ, ਲਾਲ ਜੁਆਲੇ ਦੀ ਤੀਵੀਂ, ਸਰਾਪੀ ਰਾਤ ।

## 12. ਪੁਨੱਤਿਲ ਕੁੰਜਬਦੁੱਲਾ

ਜਨਮ ਦੱਖਣ ਮਾਲਾਬਾਰ ਵਿਚ, 1942 ਈ. ਵਿਚ ਹੋਇਆ । ਬੀ.ਐਸ.ਸੀ. ਪਾਸ ਕਰਨ ਪਿਛੋਂ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਵਿਚ ਡਾਕਟਰੀ ਦੀ ਪੜ੍ਹਾਈ ਕਰਨ ਲਈ ਦਾਖ਼ਲਾ ਲੈ ਲਿਆ । ਜਦੋਂ ਅਲੀਗੜ੍ਹ ਪੜ੍ਹਦੇ ਹੁੰਦੇ ਸਨ ਤਾਂ ਇਕ ਈਸਾਈ ਕੁੜੀ ਮਰਿਯੱਮਾ ਨਾਲ ਵਿਆਹ ਕਰਵਾ ਲਿਆ ਸੀ । ਪਰਿਵਾਰ ਤੇ ਸਮਾਜ ਨੇ ਵਿਰੋਧ ਕੀਤਾ ਪਰ ਉਹਨਾਂ ਕੋਈ ਪਰਵਾਹ ਨਾ ਕੀਤੀ । 1971 ਈ. ਵਿਚ ਉਹਨਾਂ ਦੀ ਪਤਨੀ ਦੀ ਮੌਤ ਹੋ ਗਈ । ਐਮ. ਪੀ. ਮੁਹੰਮਦ ਦੀਆਂ ਕਹਾਣੀਆਂ ਵਾਂਗ ਹੀ ਕੁੰਜਬਦੁੱਲਾ ਦੀਆਂ ਕਹਾਣੀਆਂ ਵਿਚ ਮੁਸਲਿਮ ਸਮਾਜ ਦੇ ਹਨੇਰੇ ਪੱਖਾਂ ਦਾ ਚਿਤਰਣ ਹੁੰਦਾ ਹੈ ।

**ਰਚਨਾਵਾਂ** :

ਉਪਨਿਆਸ—ਗ਼ਲਤੀ, ਅਲੀਗੜ੍ਹ ਦਾ ਕੈਦੀ ।

ਕਹਾਣੀ ਸੰਗ੍ਰਹਿ—ਚਾਕ, ਪੈਦਲ ਸੈਨਾ ਦਾ ਆਗਮਨ ।

### 13. ਸੇਤੂ

ਪੂਰਾ ਨਾਂ ਏ. ਸੇਤੂ ਮਾਧਵਨ ਹੈ। ਜਨਮ 1942 ਈ. ਵਿਚ ਹੋਇਆ। ਬੀ.ਐਸ.ਸੀ. ਪਾਸ ਕਰਨ ਪਿਛੋਂ ਉਤਰੀ ਭਾਰਤ ਵਿਚ ਕਈ ਥਾਈਂ ਕੰਮ ਕੀਤਾ। ਨਵੀਂ ਪੀੜ੍ਹੀ ਦੇ ਪ੍ਰਸਿੱਧ ਕਹਾਣੀਕਾਰ ਹਨ।

**ਰਚਨਾਵਾਂ :**

ਕਹਾਣੀ ਸੰਗ੍ਰਹਿ—ਪ੍ਰਕਾਸ਼ ਦਾ ਉਦੇ, ਸੱਪ ਤੇ ਪੌੜੀ

ਨਾਟਕ—ਅਸਤਭਯ

ਉਪਨਿਆਸ—ਅਸੀਂ ਗੁਲਾਮ ਹਾਂ, ਗਿੱਲੀ ਮਿੱਟੀ, ਅਣਜਾਣੇ ਰਾਹ

### 14. ਸੱਕਾਰੀਆ

ਪੌਲ ਸੱਕਰੀਆ ਉਹਨਾਂ ਦਾ ਪੂਰਾ ਨਾਂ ਹੈ। 1945 ਈ. ਵਿਚ ਮਧ ਟ੍ਰਾਵਨਕੋਰ ਵਿਚ ਉਹਨਾਂ ਦਾ ਜਨਮ ਹੋਇਆ। ਐਮ.ਏ. ਪਾਸ ਕਰਕੇ ਕਾਲਜ ਵਿਚ ਪ੍ਰਾਅਧਿਆਪਕ ਲਗ ਗਏ। ਇਕ ਸਾਲ ਰੂਸੀ ਟਾਇਰ ਵਰਕਸ ਦੀ ਕੋਇੰਬਟੂਰ ਸ਼ਾਖ਼ਾ ਵਿਚ ਮੈਨੇਜਰ ਦੇ ਤੌਰ ਉਤੇ ਵੀ ਕੰਮ ਕੀਤਾ। ਉਹ ਛੋਟੀ ਉਮਰ ਤੋਂ ਹੀ ਸਾਹਿਤ-ਰਚਨਾ ਵਿਚ ਰੁੱਝ ਗਏ ਸਨ। ਸਮਕਾਲੀ ਪੱਤਰ-ਪਤਰਕਾਵਾਂ ਵਿਚ ਅਕਸਰ ਲਿਖਦੇ ਰਹਿੰਦੇ ਹਨ। ਹੁਣ ਉਹਨਾਂ ਦੇ ਦੋ ਕਹਾਣੀ-ਸੰਗ੍ਰਹਿ ਪ੍ਰਕਾਸ਼ਤ ਹੋ ਚੁਕੇ ਹਨ।

### 15. ਐਮ. ਸੁਕੁਮਾਰਨ

ਜਨਮ 1943 ਈ. ਵਿਚ ਪਾਲਘਾਟ ਵਿਚ ਹੋਇਆ। ਹਾਈ ਸਕੂਲ ਦੀ ਪੜ੍ਹਾਈ ਮੁਕਾਉਣ ਪਿਛੋਂ ਤ੍ਰਿਵਿੰਦਰਮ ਵਿਚ ਮਹਾਲੇਖਾ ਪਾਲ ਦੇ ਦਫ਼ਤਰ ਵਿਚ ਇਕ ਕਰਮਚਾਰੀ ਵਜੋਂ ਕੰਮ ਕਰ ਰਹੇ ਹਨ। ਮਲਿਆਲਮ ਵਿਚ ਪ੍ਰਚਲਿਤ ਧਾਰਾਵਾਂ ਤੋਂ ਅਣਛੋਹ ਰਹਿ ਕੇ ਜੀਵਨ-ਸੰਬੰਧੀ ਕਹਾਣੀਆ ਦੀ ਰਚਨਾ ਕਰ ਰਹੇ ਹਨ। ਟ੍ਰੇਡ ਯੂਨੀਅਨ ਵਿਚ ਸਰਗਰਮ ਭਾਗ ਲੈਂਦੇ ਹਨ।

**ਰਚਨਾਵਾਂ :**

ਉਪਨਿਆਸ—ਚੱਟਾਨ, ਨਦੀ-ਮੁੱਖ।

### 16. ਪਦਮਰਾਜਨ

ਆਲਪੁੱਜ਼ਾ ਵਿਚ 1915 ਈ. ਵਿਚ ਉਹਨਾਂ ਦਾ ਜਨਮ ਹੋਇਆ। ਕੈਮਿਸਟਰੀ ਵਿਚ ਬੀ.ਐਸ.ਸੀ. ਕੀਤੀ ਹੈ। ਪਿਛਲੇ ਕਾਫ਼ੀ ਸਮੇਂ ਤੋਂ ਲਗਾਤਾਰ ਕਹਾਣੀਆਂ ਲਿਖ ਰਹੇ ਹਨ।

**ਰਚਨਾਵਾਂ :**

ਕਹਾਣੀ ਸੰਗ੍ਰਹਿ—ਪ੍ਰਾਹਲਿਕਾ, ਦੂਸਰਿਆਂ ਦੀ ਗਰਮੀ, ਅਮਰ ਵਿਅਕਤੀ, ਧੂੰਏਂਦਾਰ ਐਨਕ, ਇਕ, ਦੋ, ਤਿੰਨ

ਉਪਨਿਆਸ—ਓ ਕਿਸਮਤੇ! ਪਹਿਰਾ, ਰੁੱਤ-ਭੇਦਾਂ ਦਾ ਪੁਰਸਕਾਰ, ਏਥੋਂ ਤਕ, ਕਿਰਾਏ ਲਈ ਇਕ ਦਿਲ

## 17. ਈ. ਹਰੀਕੁਮਾਰ

1943 ਈ. ਵਿਚ ਜਨਮ ਹੋਇਆ। ਉਹ ਮਲਿਆਲਮ ਦੇ ਪ੍ਰਸਿੱਧ ਕਵੀ ਈਟਸ਼ਸ਼ੇਰੀ ਗੋਵਿੰਦਨ ਨਾਇਰ ਦੇ ਸਪੁੱਤਰ ਹਨ। ਮੈਟ੍ਰਿਕ ਪਾਸ ਕਰਕੇ ਨੌਕਰੀ ਲਈ ਕਲਕੱਤੇ ਚਲੇ ਗਏ। ਉਥੇ ਕਿਸੇ ਵਪਾਰ-ਸੰਸਥਾ ਵਿਚ ਕੰਮ ਵੀ ਕਰਦੇ ਰਹੇ ਤੇ ਸ਼ਾਮ ਸਮੇਂ ਪੜ੍ਹਾਉਣ ਵਾਲੀਆਂ ਵਿਦਿਅਕ ਸੰਸਥਾਵਾਂ ਵਿਚ ਪੜ੍ਹਾਈ ਵੀ ਕਰਦੇ ਰਹੇ ਤੇ ਇੰਜ ਬੀ.ਏ. ਪਾਸ ਕਰ ਲਿਆ। ਤਿੰਨ ਵੱਡੇ ਸ਼ਹਿਰਾਂ—ਕਲਕੱਤਾ, ਬੰਬਈ ਤੇ ਦਿੱਲੀ ਵਿਚ, ਉਹਨਾਂ ਨੇ ਕੰਮ ਕੀਤਾ ਹੈ। ਉਹਨਾਂ ਨੇ ਭਾਵੇਂ ਕਹਾਣੀਆਂ ਘਟ ਲਿਖੀਆਂ ਹਨ ਪਰ ਉਹਨਾਂ ਦੀਆਂ ਕਹਾਣੀਆਂ ਦੇ ਵਿਸ਼ੇ ਦੀ ਡੂੰਘਾਈ, ਅਤੇ ਸੁੰਦਰ ਤੇ ਸੁਲਝੀ ਸ਼ੈਲੀ ਕਾਰਨ, ਉਹਨਾਂ ਦੀ ਗਿਣਤੀ ਮੋਹਰਲੀ ਕਤਾਰ ਦੇ ਕਹਾਣੀਕਾਰਾਂ ਵਿਚ ਕੀਤੀ ਜਾਂਦੀ ਹੈ।

**ਰਚਨਾਵਾਂ** :

ਕਹਾਣੀ ਸੰਗ੍ਰਹਿ—ਤਿਲਚੱਟੇ

## 18. ਅਸ਼ਮੰਨੂਰ ਹਰਿਹਰਨ

ਪੂਰਾ ਨਾਂ ਟੀ. ਕੇ. ਹਰੀਕੁਮਾਰਨ ਨਾਇਰ ਹੈ। ਜਨਮ 1940 ਈ. ਵਿਚ ਹੋਇਆ। ਮਨੋਵਿਗਿਆਨ ਦੀ ਐਮ.ਏ. ਕਰਨ ਪਿਛੋਂ ਕੇਂਦਰ ਸਰਕਾਰ ਦੇ ਪ੍ਰਤੀਰਕਸ਼ਾ ਵਿਭਾਗ ਵਿਚ ਮਨੋਵਿਗਿਆਨਿਕ ਦੇ ਰੂਪ ਵਿਚ ਕੰਮ ਕਰਨ ਲਗ ਪਏ। ਕਵੀ, ਤੇ ਉਪਨਿਆਸਕਾਰ ਵੀ ਹਨ।

**ਰਚਨਾਵਾਂ** :

ਲੇਖ—ਮਾਨਸਿਕ ਰੋਗ

ਉਪਨਿਆਸ—ਪੀਲੀਆਂ ਚਿੜੀਆਂ

ਖੰਡਕਾਵਿ—ਸੇਹੂੰਡ